

# ਭਾਈ ਮੋਹਨ ਸਿੰਘ ਵੈਦ ਦੀ ਚੋਣਵੀਂ ਰਚਨਾ

## ਭਾਗ ਪਹਿਲਾ

ਅਧਿਆਤਮਕ ਤੇ ਸਦਾਚਾਰਕ ਸਾਹਿਤ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਭਾਈ ਮੋਹਨ ਸਿੰਘ ਵੈਦ
# ਦੀ
# ਚੋਣਵੀਂ ਰਚਨਾ

ਭਾਗ ਪਹਿਲਾ

(ਅਧਿਆਤਮਕ ਤੇ ਸਦਾਚਾਰਕ ਸਾਹਿਤ)




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

BHAI MOHAN SINGH VAID DI CHONVIN RACHNA

1987
ਪਹਿਲੀ ਵਾਰ : 1100
ਮੁੱਲ : 28-00

ਸਰਦਾਰ ਤੀਰਥ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ
ਅਤੇ ਮੈ/ਸ. ਐਡਵਿਨ ਪ੍ਰਿੰਟਰਜ਼, ਨਾਮਦਾਰ ਖ਼ਾਨ ਰੋਡ, ਪਟਿਆਲਾ ਵਿਖੇ ਛਪੀ ।

# ਵਿਭਾਗੀ ਸ਼ਬਦ

ਹਰ ਵਿਅਕਤੀ ਦੀ ਕਿੱਤੇ/ਕਾਰਜ-ਖੇਤਰ ਅਤੇ ਲਿਖਤਾਂ ਰਾਹੀਂ ਦੇਣ ਨੂੰ ਸਮੇਂ ਦੇ ਪ੍ਰਸੰਗ ਵਿਚ ਰੱਖ ਕੇ ਵੇਖਣਾ ਹੀ ਵਾਜਬ ਬਣਦਾ ਹੈ। ਸਾਨੂੰ ਭਾਈ ਮੋਹਨ ਸਿੰਘ ਵੈਦ ਦੀ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਸੰਬੰਧੀ ਦੇਣ ਨੂੰ ਕਸਵੱਟੀ ਤੇ ਰੱਖ ਕੇ ਵਿਚਾਰਨਾ ਚਾਹੀਦਾ ਹੈ। ਜੇ ਉਨ੍ਹੀਵੀਂ ਸਦੀ ਦੇ ਅੰਤ ਅਤੇ ਵੀਹਵੀਂ ਸਦੀ ਦੇ ਸ਼ੁਰੂ ਦੇ ਸਮੇਂ ਤੇ ਇਕ ਸਰਸਰੀ ਜਿਹੀ ਨਜ਼ਰ ਮਾਰੀਏ ਅਤੇ ਉਸ ਵੇਲੇ ਦੀਆਂ ਸਹੂਲਤਾਂ ਨੂੰ ਪਰਖੀਏ ਤਾਂ ਸਹਿਜੇ ਹੀ ਸਾਨੂੰ ਪਤਾ ਲੱਗ ਜਾਵੇਗਾ ਕਿ ਉਸ ਵਕਤ ਇੰਨੀਆਂ ਕਠਿਨਾਈਆਂ ਦੇ ਬਾਵਜੂਦ ਪੰਜਾਬੀ ਲਈ ਇੰਨਾ ਕੁਝ ਕਰ ਜਾਣਾ (ਜਿੰਨਾ ਭਾਈ ਮੋਹਨ ਸਿੰਘ ਵੈਦ ਨੇ ਕੀਤਾ ਹੈ) ਵਾਕਿਆ ਹੀ ਇਕ ਅਣਹੋਣੀ ਗੱਲ ਜਾਪਦੀ ਹੈ। ਮੁੱਖ ਰੂਪ ਵਿਚ ਭਾਈ ਮੋਹਨ ਸਿੰਘ ਵੈਦ ਦੀਆਂ ਲਿਖਤਾਂ ਦਾ ਉੱਦੇਸ਼ ਪੰਜਾਬੀ ਮਾਧਿਅਮ ਰਾਹੀਂ ਇਕ "ਨਿਪੁੰਨ ਅਤੇ ਆਦਰਸ਼ਕ ਇਨਸਾਨ" ਬਣਾਉਣ ਲਈ ਸਮੱਗਰੀ ਪੈਦਾ ਕਰਨੀ ਸੀ। ਭਾਵੇਂ ਭਾਈ ਮੋਹਨ ਸਿੰਘ ਵੈਦ ਦਾ ਕਾਰਜ-ਖੇਤਰ ਕਿੱਤੇ ਦੇ ਪੱਖ ਤੋਂ ਵੱਖਰਾ ਸੀ ਪਰ ਫਿਰ ਵੀ ਉਨ੍ਹਾਂ ਨੇ ਆਪਣੇ ਜੀਵਨ ਕਾਲ ਵਿਚ ਲਗਭਗ 200 ਦੇ ਕਰੀਬ ਪੁਸਤਕਾਵਾਂ/ਪੈਂਫਲਿਟ ਆਦਿ ਪੰਜਾਬੀ ਜ਼ਬਾਨ ਦੀ ਭੇਟਾ ਕੀਤੇ। ਉਨ੍ਹਾਂ ਨੇ ਆਪਣੀਆਂ ਲਿਖਤਾਂ ਵਿਚ ਸਪੱਸ਼ਟ ਕੀਤਾ ਹੈ ਕਿ ਉਹ "ਪੱਛਮੀ ਸੱਭਿਅਤਾ ਦੇ ਅੰਨ੍ਹੇ ਭਗਤ ਨਹੀਂ।" ਜਿਥੋਂ ਕਿਤੋਂ ਵੀ ਉਨ੍ਹਾਂ ਨੂੰ ਗਿਆਨ ਦੇ ਪਾਸਾਰ ਲਈ ਕੋਈ ਚੀਜ਼ ਲੱਭੀ, ਉਨ੍ਹਾਂ ਨੇ ਉਸ ਨੂੰ ਪੰਜਾਬੀ ਰੂਪ ਦੇ ਕੇ ਪੰਜਾਬੀ ਪਾਠਕਾਂ ਨੂੰ ਭੇਟ ਕਰ ਦਿੱਤਾ। ਉਨ੍ਹਾਂ ਦੇ ਵਿਸ਼ਾਲ ਅਨੁਭਵ ਦਾ ਅੰਦਾਜ਼ਾ ਉਸ ਸਕੀਮ ਤੋਂ ਲਾਇਆ ਜਾ ਸਕਦਾ ਹੈ ਜਿਸ ਰਾਹੀਂ ਉਨ੍ਹਾਂ ਨੇ ਕੋਸ਼ਕਾਰੀ ਦੇ ਖੇਤਰ ਵਿਚ 12 ਕੋਸ਼ ਤਿਆਰ ਕਰਨ ਦੀ ਯੋਜਨਾ ਬਣਾਈ ਸੀ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਆਪਣੀ ਇਕ ਵਿਸ਼ੇਸ਼ ਸਕੀਮ ਅਧੀਨ ਪੰਜਾਬੀ ਦੇ ਉੱਘੇ ਲਿਖਾਰੀਆਂ ਦੀਆਂ ਚੋਣਵੀਆਂ ਰਚਨਾਵਾਂ ਨੂੰ ਮੁੜ ਤਰਤੀਬ ਦੇ ਕੇ ਪਾਠਕਾਂ ਤਕ ਪਹੁੰਚਾਉਣ ਦਾ ਉੱਦਮ ਸ਼ੁਰੂ ਕੀਤਾ ਹੋਇਆ ਹੈ। ਇਸ ਸਕੀਮ ਅਧੀਨ ਸਾਡਾ ਇਹ ਖ਼ਾਸ ਫ਼ਰਜ਼ ਬਣਦਾ ਹੈ ਕਿ ਭਾਈ ਮੋਹਨ ਸਿੰਘ ਵੈਦ, ਜਿਨ੍ਹਾਂ ਦੇ ਪਰਿਵਾਰ ਨੇ ਵੈਦ ਜੀ ਦੀ ਵਿਸ਼ਾਲ ਲਾਇਬ੍ਰੇਰੀ ਯੂਨੀਵਰਸਿਟੀ ਨੂੰ ਪ੍ਰਦਾਨ ਕੀਤੀ ਹੋਈ ਹੈ, ਦੀਆਂ ਕੁੱਝ ਮਹੱਤਵਪੂਰਣ ਰਚਨਾਵਾਂ ਨੂੰ ਦੁਬਾਰਾ ਪ੍ਰਕਾਸ਼ਿਤ ਕੀਤਾ ਜਾਵੇ। ਯੂਨੀਵਰਸਿਟੀ ਨੇ ਇਕ ਪੁਸਤਕ 'ਭਾਈ ਮੋਹਨ ਸਿੰਘ ਦੀ ਵਾਰਤਕ ਵੰਨਗੀ' ਸੰਪਾਦਕ ਡਾ. ਅਬਨਾਸ਼ ਕੌਰ ਪਹਿਲਾਂ ਵੀ ਛਾਪੀ ਹੋਈ ਹੈ। ਇਸੇ ਸੰਬੰਧ ਵਿਚ ਹੁਣ ਇਹ ਪੁਸਤਕ ਤਿੰਨ ਭਾਗਾਂ ਵਿਚ ਛਾਪੀ ਜਾ ਰਹੀ ਹੈ। ਮੁੱਢਲੇ ਰੂਪ ਵਿਚ ਯੂਨੀਵਰਸਿਟੀ ਦਾ ਇਹ ਵਿਚਾਰ ਸੀ ਕਿ ਭਾਈ ਸਾਹਿਬ ਦੀਆਂ ਸਮੁੱਚੀਆਂ ਰਚਨਾਵਾਂ ਨੂੰ ਦੁਬਾਰਾ ਛਾਪਿਆ ਜਾਵੇ ਅਤੇ ਇਸ ਕਾਰਜ ਦੀ ਸੰਪਾਦਨਾ

ਪ੍ਰਿੰਸੀਪਲ ਐਸ. ਐਸ. ਅਮੋਲ ਜੀ ਨੂੰ ਸੌਂਪੀ ਗਈ ਸੀ ਜਿਨ੍ਹਾਂ ਨੇ ਭਾਈ ਸਾਹਿਬ ਦੀਆਂ ਸਾਰੀਆਂ ਰਚਨਾਵਾਂ ਦਾ ਸੰਪਾਦਨ ਕੀਤਾ। ਇਸ ਸਮੱਗਰੀ ਨੂੰ ਜੇ ਪੰਨਿਆਂ ਵਿਚ ਗਿਣਿਆ ਜਾਵੇ ਤਾਂ ਉਸ ਦੇ ਤਕਰੀਬਨ 3,000 ਦੇ ਕਰੀਬ ਪੰਨੇ ਬਣਦੇ ਹਨ।

ਪਰ ਹੁਣ ਫ਼ੈਸਲਾ ਹੋਇਆ ਹੈ ਕਿ ਭਾਈ ਮੋਹਨ ਸਿੰਘ ਵੈਦ ਜੀ ਦੀ ਸਾਰੀ ਰਚਨਾ ਵਿਚੋਂ ਚੋਣਵੀਂ ਰਚਨਾ ਨੂੰ ਹੀ ਪ੍ਰਕਾਸ਼ਿਤ ਕੀਤਾ ਜਾਵੇ। ਜਿਸ ਵਿਚ ਭਾਈ ਸਾਹਿਬ ਦੀ ਰਚਨਾ ਦਾ ਹਰ ਇਕ ਪੱਖ ਆ ਜਾਵੇ। ਇਸ ਚੋਣ ਵਿਚ ਡਾ. ਰਤਨ ਸਿੰਘ ਜੱਗੀ ਅਤੇ ਡਾ. ਹਜ਼ਾਰਾ ਸਿੰਘ ਨੇ ਵਿਭਾਗ ਦੀ ਸਹਾਇਤਾ ਕੀਤੀ ਹੈ, ਜਿਨ੍ਹਾਂ ਦੇ ਅਸੀਂ ਬਹੁਤ ਧੰਨਵਾਦੀ ਹਾਂ।

ਭਾਈ ਮੋਹਨ ਸਿੰਘ ਵੈਦ ਜੀ ਦੀ ਇਸ ਚੋਣਵੀਂ ਰਚਨਾ ਨੂੰ ਮੁੜ ਤਰਤੀਬ ਦੇ ਕੇ ਨਿਮਨ ਲਿਖਤ ਤਿੰਨ ਭਾਗਾਂ ਵਿਚ ਛਾਪਿਆ ਜਾ ਰਿਹਾ ਹੈ :

ਭਾਗ I : **ਅਧਿਆਤਮਕ ਤੇ ਸਦਾਚਾਰਕ ਸਾਹਿਤ :**

ਇਸ ਵਿਚ ਪੰਜ ਰਚਨਾਵਾਂ ਲਈਆਂ ਗਈਆਂ ਹਨ—(1) ਕਰਮਯੋਗ, (2) ਆਤਮਕ ਉੱਨਤੀ, (3) ਆਤਮਾ ਅਮਰ ਹੈ, (4) ਸਦਾਚਾਰ, ਅਤੇ (5) ਏਕ ਪਿਤਾ ਏਕਸ ਕੇ ਹਮ ਬਾਰਕ

ਭਾਗ II : **ਸਫ਼ਲ ਜੀਵਨ ਸਾਹਿਤ :**

(1) ਇਲਮ ਖ਼ਿਆਲ (2) ਸਫ਼ਲਤਾ

ਭਾਗ III ; **ਗਲਪ ਰਚਨਾ**

ਇਸ ਵਿਚ ਵੈਦ ਜੀ ਦਾ ਨਾਵਲ 'ਇਕ ਸਿੱਖ ਘਰਾਣਾ' ਲਿਆ ਗਿਆ ਹੈ। ਇਸ ਨੂੰ ਛਪਾਈ ਲਈ ਭੇਜਣ ਦਾ ਸਾਰਾ ਕਾਰਜ ਸਾਡੇ ਵਿਭਾਗ ਦੇ ਅਕਾਦਮਿਕ ਸਟਾਫ਼ ਦੇ ਮੈਂਬਰ ਸ. ਅਨੂਪ ਸਿੰਘ ਨੇ ਬੜੀ ਮਿਹਨਤ ਨਾਲ ਕੀਤਾ ਹੈ। ਰਚਨਾਵਾਂ ਦੇ ਸ਼ਬਦ-ਜੋੜ ਪੁਰਾਣੇ ਹੀ ਰੱਖੇ ਗਏ ਹਨ ਤਾਂ ਜੋ ਵੈਦ ਜੀ ਦੀ ਭਾਸ਼ਾ ਤੇ ਸ਼ੈਲੀ ਤੋਂ ਪਾਠਕ ਭਲੀ-ਭਾਂਤ ਪਰਿਚਤ ਹੋ ਸਕਣ। ਹਰੇਕ ਪੁਸਤਕ ਦੇ ਸ਼ੁਰੂ ਵਿਚ ਵੈਦ ਜੀ ਵਲੋਂ ਦਿੱਤੀ ਭੂਮਿਕਾ ਨੂੰ ਵੀ ਸ਼ਾਮਲ ਕੀਤਾ ਗਿਆ ਹੈ ਜਿਸ ਤੋਂ ਸੰਬੰਧਿਤ ਪੁਸਤਕ ਦੀ ਪਿੱਠ-ਭੂਮੀ ਤੇ ਪ੍ਰਯੋਜਨ ਸਪੱਸ਼ਟ ਹੋ ਜਾਂਦਾ ਹੈ।

ਇਸ ਤੋਂ ਇਲਾਵਾ ਭਾਈ ਸਾਹਿਬ ਦੀਆਂ ਅਨੁਵਾਦਿਤ ਰਚਨਾਵਾਂ ਵਿਚੋਂ 'ਬੇਕਨ ਵਿਚਾਰ ਰਤਨਾਵਲੀ' ਅਤੇ 'ਭਾਈ ਮੋਹਨ ਸਿੰਘ ਵੈਦ : ਜੀਵਨ ਤੇ ਰਚਨਾ' ਵੱਖਰੀਆਂ ਪ੍ਰਕਾਸ਼ਿਤ ਕੀਤੀਆਂ ਗਈਆਂ ਹਨ। ਇਨ੍ਹਾਂ ਪੁਸਤਕਾਂ ਨੂੰ ਮੁੜ ਛਾਪਣ ਦਾ ਇਕ ਉੱਦੇਸ਼ ਇਹ ਵੀ ਹੈ ਕਿ ਪੰਜਾਬੀ ਸਾਹਿਤ ਦੇ ਖੋਜੀਆਂ ਦੁਆਰਾ ਇਸ ਕਾਲ ਦੀ ਵਾਰਤਕ ਸ਼ੈਲੀ ਸੰਬੰਧੀ ਲਿਖਣ-ਵਿਚਾਰਨ ਲਈ ਇਸ ਖ਼ਜ਼ਾਨੇ ਨੂੰ ਸੁਰੱਖਿਅਤ ਰਖਿਆ ਜਾ ਸਕੇ। ਪੂਰੀ ਉਮੀਦ ਹੈ ਕਿ ਇਸ ਚੋਣਵੀਂ ਰਚਨਾ ਤੋਂ ਪੰਜਾਬੀ ਸਾਹਿਤ ਦੇ ਵਿਦਿਆਰਥੀ ਅਤੇ ਆਮ ਪਾਠਕ ਲਾਭ ਉਠਾਉਣਗੇ।

**ਪੰਜਾਬੀ ਵਿਉਂਤ ਵਿਕਾਸ ਵਿਭਾਗ**
**ਪੰਜਾਬੀ ਯੂਨੀਵਰਸਿਟੀ, ਪਟਿਆਲਾ**

**ਅਮਰਜੀਤ ਸਿੰਘ**
**ਡਾਇਰੈਕਟਰ**

# ਤਤਕਰਾ

## (ਅਧਿਆਤਮਕ ਤੇ ਸਦਾਚਾਰਕ ਸਾਹਿਤ)

# ਕਰਮਯੋਗ

## ਬੇਨਤੀ

ਇਹ ਗੱਲ ਬਿਨਾਂ ਕਿਸੇ ਵਾਦ ਵਿਵਾਦ ਦੇ ਮੰਨੀ ਜਾ ਸਕਦੀ ਹੈ ਕਿ ਪੰਜਾਬੀ ਭਾਸ਼ ਦੇ ਪੁਸਤਕਾਂ ਦੇ ਭੰਡਾਰ ਵਾਸਤੇ ਬਾਹਰ ਦੀਆਂ ਵਿਚਾਰਾਂ ਦੀ ਥਾ ਆਪਣੇ ਦੇਸ ਦੇ ਗੁਰੂ ਸਾਹਿਬਾਂ, ਬੀਰ ਬਹਾਦਰਾਂ, ਸ਼ਹੀਦਾਂ, ਭਗਤਾਂ, ਮਹਾਤਮਾਂ, ਅਤੇ ਰਾਜਯੋਗੀਆਂ ਆਦਿਕ ਪਵਿੱਤ੍ਰ ਜੀਵਨ ਬਿਤਾਉਣ ਵਾਲਿਆਂ ਦੇ ਵਿਚਾਰ ਅਤੇ ਇਸੇ ਤਰਾਂ ਵਰਤੋਂ ਵਿਹਾਰ ਦੇ ਸੁਧਾਰ ਹੀ ਅਜੇ ਬਹੁਤ ਦੱਬੇ ਪਏ ਹਨ, ਜਿਨ੍ਹਾਂ ਦੇ ਪ੍ਰਕਾਸ਼ਿਤ ਕਰਨ ਦੀ ਵੱਡੀ ਲੋੜ ਹੈ। ਪਰ ਜਿਸ ਤਰਾਂ ਨਾਲ ਮਨ ਦੀ ਪ੍ਰਸੰਨਤਾ ਅਰ ਭੰਡਾਰੇ ਦੇ ਸੁਆਦੀ ਬਣਾਨ ਵਾਸਤੇ ਨਿੱਤ ਇੱਕ ਹੀ ਤਰਾਂ ਦਾ ਭੋਜਨ ਹੁੰਦੇ ਹੋਏ ਭੀ ਨਾਲ ਅੱਡ ੨ ਤਰਾਂ ਦੇ ਸਲੂਣੇ ਅਤੇ ਭਾਜੀਆਂ ਆਦਿ ਦੀ ਲੋੜ ਹੁੰਦੀ ਹੈ, ਇਸੇ ਤਰਾਂ ਹੀ ਪਾਠਕਾਂ ਦੀ ਰੁਚੀ ਵਿਚਾਰਕੇ ਅਤੇ ਦੂਜੇ ਲੋਕਾਂ ਦੇ ਵਿਚਾਰਾਂ ਤੋਂ ਲਾਭ ਉਠਾਵਣ ਲਈ ਇਹ ਪੁਸਤਕ "ਕਰਮ-ਯੋਗ" ਭੀ ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ ਵਿਚ ਪ੍ਰਕਾਸ਼ਿਤ ਕੀਤੀ ਜਾਂਦੀ ਹੈ ਜਿਸ ਦੇ ਅਸਲ ਕਰਤਾ ਪ੍ਰਸਿੱਧ ਸ੍ਵਾਮੀ ਵਿਵੇਕਾਨੰਦ ਜੀ ਹਨ।

ਸ੍ਵਾਮੀ ਵਿਵੇਕਾਨੰਦ ਜੀ ਦੇ ਨਾਉਂ ਤੋਂ ਵਿਦਵਾਨ ਪੁਰਖ ਸਾਰੇ ਜਾਣੂੰ ਹਨ। ਸ੍ਵਾਮੀ ਵਿਵੇਕਾਨੰਦ ਜੀ ਬੰਗਾਲੀ ਪੁਰਖ ਸਨ ਅਤੇ ਉਨ੍ਹਾਂ ਆਪਣੇ ਦੇਸ ਵਿਚ ਹੀ ਉੱਚੀ ਵਿੱਦਯਾ ਪ੍ਰਾਪਤ ਕੀਤੀ ਸੀ, ਜਿਸ ਤੋਂ ਉਨ੍ਹਾਂ ਦੇ ਖਿਆਲ ਤਾਂ ਉੱਚੇ ਹੋ ਗਏ ਪਰ ਆਤਮਾਂ ਨੂੰ ਸ਼ਾਂਤੀ ਨਾ ਆਈ, ਜਿਸ ਕਰਕੇ ਉਹ ਆਪਣੀ ਜ਼ਿੰਦਗੀ ਦਾ ਮਤਲਬ ਸਮਝਣ ਵਾਸਤੇ ਚਿੰਤਾਵਾਨ ਸਨ ਹੀ ਕਿ ਅਜੇਹੇ ਸਮੇਂ ਇਨ੍ਹਾਂ ਨੂੰ ਸ੍ਵਾਮੀ ਰਾਮ ਕ੍ਰਿਸ਼ਨ ਜੇਹੇ ਮਹਾਤਮਾਂ ਮਿਲ ਗਏ। ਜੇਹਾ ਸ੍ਵਾਮੀ ਜੀ ਦਾ ਉੱਚਾ ਮਤਲਬ ਸੀ, ਤਹੇ ਉੱਚੇ ਉਨ੍ਹਾਂ ਨੂੰ ਮਹਾਤਮਾ ਮਿਲ ਗਏ। ਮਹਾਤਮਾਂ ਰਾਮ ਕ੍ਰਿਸ਼ਨ ਜੀ ਦੇ ਉਪਦੇਸ਼ ਅਤੇ ਵਰਤੋਂ ਵਿਹਾਰ ਦੇ ਨਮੂਨੇ ਨਾਲ ਆਪ ਦੇ ਹਿਰਦੇ ਵਿਚ ਪਵਿੱਤ੍ਰ ਪ੍ਰਕਾਸ਼ ਹੋਯਾ ਅਤੇ ਆਪ ਸੰਸਾਰੀ ਮੋਹ ਨੂੰ ਛੱਡ ਕੇ ਸ੍ਵਾਮੀ ਵਿਵੇਕਾਨੰਦ ਬਣ ਗਏ।

ਸੰਨਯਾਸ ਧਾਰਨ ਦੇ ਪਿਛੋਂ ਸ੍ਵਾਮੀ ਜੀ ਪੱਛਮੀ ਦੇਸਾਂ ਵਿਚ ਗਏ। ਇਸ ਮੁਸਾਫਰੀ ਕਰਨ ਦਾ ਪ੍ਰਯੋਜਨ ਇਨ੍ਹਾਂ ਦਾ ਇਹ ਸੀ ਕਿ ਆਤਮ ਵਿੱਦਯਾ ਦੀ ਉਸ ਅੰਮ੍ਰਿਤਧਾਰਾ ਨਾਲ ਜਿਸ ਦਾ ਝਰਨਾ ਅਤੇ ਕੇਂਦ੍ਰ ਆਦਿ ਕਾਲ ਤੋਂ ਭਾਰਤ ਵਰਸ਼ ਹੈ, ਪੱਛਮੀ ਧਰਤੀ ਨੂੰ ਜੋ ਪ੍ਰਕ੍ਰਿਤੀਵਾਦ ਅਤੇ ਦੇਹਵਾਦ ਦੀ ਪੌਣ ਨਾਲ ਸੁੱਕ ਰਹੀ ਹੈ ਚੱਲਕੇ ਸਿੰਚੀਏ। ਕੇਹਾ ਪਵਿੱਤ੍ਰ ਉਪਦੇਸ਼ ਸੀ। ਇਸ ਦੇ ਵਾਸਤੇ ਇਸ ਮਹਾਤਮਾਂ ਨੇ ਯੂਰਪ ਅਤੇ ਅਮ੍ਰੀਕਾ ਆਦਿਕ ਦੇਸਾਂ ਵਿਚ ਜੋ ਕੁਝ ਉੱਦਮ ਅਤੇ ਜਤਨ ਕੀਤਾ ਉਹ ਕਿਸੇ ਵਿੱਦਯਵਾਨ ਸੱਜਣ ਪਾਸੋਂ ਗੁੱਝਾ ਨਹੀਂ, ਇਹ ਸ੍ਵਾਮੀ ਜੀ ਦੇ ਉਪਦੇਸ਼ ਦਾ ਹੀ ਫਲ ਹੈ ਕਿ ਅੱਜ ਕੱਲ ਅਮ੍ਰੀਕਾ ਵਿਚ ਘਰ ੨

ਵੇਦਾਂਤ* ਦੀ ਚਰਚਾ ਹੋ ਰਹੀ ਹੈ, ਅਤੇ ਉਥੋਂ ਦੇ ਪੁਰਖ ਹੀ ਨਹੀਂ ਸਗੋਂ ਇਸਤ੍ਰੀਆਂ ਭੀ ਵੇਦਾਂਤ ਦੇ ਭੇਤ ਜਾਣਨ ਲਈ ਚਾਹਵਾਨ ਹਨ। ਉਥੋਂ ਦੇ ਕਈ ਇਸਤ੍ਰੀ ਪੁਰਖਾਂ ਨੇ ਸ੍ਵਾਮੀ ਜੀ ਦੇ ਚੇਲੇ ਬਣ ਕੇ ਵੇਦਾਂਤ ਪ੍ਰਕਾਰ ਕਰਨ ਦਾ ਬੀੜਾ ਚੁੱਕਿਆ ਹੋਇਆ ਹੈ। ਇਸੇ ਬੀੜੇ ਨੂੰ ਚੁੱਕ ਕੇ ਸਿਸਟਰ ਨਿਵੇਦਿਤਾ ਆਦਿਕ ਕਈ ਅਮਰੀਕਨ ਇਸਤ੍ਰੀਆਂ ਭੀ ਇਸ ਦੇਸ ਵਿਚ ਆ ਕੇ ਪ੍ਰਚਾਰ ਕਰ ਰਹੀਆਂ ਹਨ।

ਉਕਤ ਮਹਾਤਮਾਂ ਦਾ ਕੀ ਮਤਲਬ ਸੀ ਅਤੇ ਉਨ੍ਹਾਂ ਨੇ ਉਸ ਦੇ ਸਿੱਧ ਕਰਨ ਲਈ ਕੀ ਕੁਛ ਜਤਨ ਕੀਤਾ, ਤੇ ਉਨ੍ਹਾਂ ਦੇ ਖਿਆਲਾਤ ਕੇਹੋ ਜੇਹੇ ਸਨ ? ਇਨ੍ਹਾਂ ਗੱਲਾਂ ਤੋਂ ਪੰਜਾਬੀ ਪੜ੍ਹੇ ਲੋਕ ਅਨਜਾਣ ਹਨ, ਕਿਉਂਕਿ ਉਨ੍ਹਾਂ ਦਾ ਸਾਰਾ ਕੰਮ ਅੰਗ੍ਰੇਜ਼ੀ ਵਿਚ ਹੈ, ਇਸ ਲਈ ਪੰਜਾਬੀ ਪਾਠਕਾਂ ਦੇ ਲਾਭ ਲਈ ਸ੍ਵਾਮੀ ਜੀ ਦੇ ਕਈ ਵਖਯਾਨਾਂ ਦਾ (ਜੋ ਉਨ੍ਹਾਂ ਨੇ ਅਮ੍ਰੀਕਾ ਵਿਚ ਕਰਮਯੋਗ ਪਰ ਦਿੱਤੇ ਸਨ) ਹਿੰਦੀ ਲਿਖਤ ਦੇ ਅਧਾਰ ਤੇ ਪੰਜਾਬੀ ਉਲਥਾ ਭੇਟਾ ਕੀਤਾ ਜਾਂਦਾ ਹੈ, ਜਿਸ ਤੋਂ ਪੂਰੀ ਆਸ਼ਾ ਹੈ ਕਿ ਪੰਜਾਬੀ ਪਾਠਕ ਭੀ ਸ੍ਵਾਮੀ ਜੀ ਦੇ ਸਿਧਾਂਤ ਅਤੇ ਉੱਚੇ ਖਿਆਲਾਂ ਦਾ ਅਨੁਭਵ ਕਰ ਸਕਣਗੇ।

ਪੰਜਾਬੀ ਭਾਸ਼ਾ ਦਾ ਲਘੂ ਸੇਵਕ

ਤਰਨ ਤਾਰਨ

**ਦਾਸ—ਮੋਹਨ ਸਿੰਘ ਵੈਦ**

---

*ਇਹ ਪੁਸਤਕ ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ ਨੰ. 45 ਅਧੀਨ ਪਹਿਲੀ ਵਾਰ ਅਪ੍ਰੈਲ 1915 ਵਿਚ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਵਿਖੇ ਛਪੀ। ਇਸ ਦੇ ਪ੍ਰਕਾਸ਼ਕ ਵੀ ਭਾਈ ਮੋਹਨ ਸਿੰਘ ਵੈਦ ਸਨ।

# ਕਰਮਯੋਗ

ਪਹਿਲਾ ਅਧਯਾਯ

## ਕਰਮ ਦਾ ਮਨੁੱਖ ਦੇ ਚਰਿਤ੍ਰ ਉੱਤੇ ਪ੍ਰਭਾਵ

ਕਰਮ ਇਕ ਸੰਸਕ੍ਰਿਤ ਸ਼ਬਦ ਹੈ, ਜੋ 'ਕ੍ਰੀ' ਧਾਤੂ ਨਾਲ 'ਮਨ' ਪ੍ਰਤਯ ਲਾਯਾ ਬਣਦਾ ਹੈ। ਜੋ ਕੀਤਾ ਜਾਵੇ ਉਸ ਨੂੰ ਕਰਮ ਆਖਦੇ ਹਨ, ਵਿਵਹਾਰ ਵਿਚ ਕਰਮ ਦੇ ਫਲ ਨੂੰ ਭੀ 'ਕਰਮ' ਕਹਿੰਦੇ ਹਨ। ਕਰਮ ਦਾ ਵਿਸਤਾਰ ਅਤੇ ਵਡਿਆਈ ਇਥੇ ਤਕ ਹੀ ਬੱਸ ਨਹੀਂ, ਸਗੋਂ ਉਸਦੇ ਵੱਡੇ ਘੇਰੇ ਵਿਚ ਕਾਰਜ ਅਤੇ ਕਾਰਣ ਰੂਪ ਨਾਲ ਉਹ ਸਾਰੇ ਕਰਮ ਅਤੇ ਉਨ੍ਹਾਂ ਦੇ ਫਲ ਸਮਾ ਜਾਂਦੇ ਹਨ, ਜੋ ਸਾਡੇ ਭੂਤ, ਵਰਤਮਾਨ ਅਤੇ ਭਵਿਸ਼ਯਤ ਤਿੰਨਾਂ ਕਾਲਾਂ ਦੇ ਜੀਵਨ ਨਾਲ ਸੰਬੰਧ ਰਖਦੇ ਹਨ, ਪਰ ਜਿਥੋਂ ਤਕ ਕਰਮਯੋਗ ਦਾ ਸੰਬੰਧ ਹੈ, ਉਥੋਂ ਤਕ ਸਾਡਾ ਮਤਲਬ ਸਿਰਫ਼ ਵਰਤਮਾਨ ਜਨਮ ਦੇ ਕਰਮਾਂ ਤਕ ਹੀ ਬੱਸ ਰਹੇਗਾ।

ਹਰੇਕ ਮਨੁੱਖ ਦੇ ਜੀਵਨ ਦਾ ਮਤਲਬ ਵਿਵੇਕ ਅਰਥਾਤ ਗਯਾਨ ਹੈ। ਪੂਰਬੀ ਦਰਸ਼ਨ ਸ਼ਾਸਤ੍ਰ ਨੇ ਸਿਰਫ਼ ਗਯਾਨ "ਗੋਬਿੰਦ ਮਿਲਨ ਕੀ ਇਹ ਤੇਰੀ ਬਰੀਆ" ਨੂੰ ਮਨੁੱਖ ਦਾ ਮਤਲਬ ਸਿੱਧ ਕੀਤਾ ਹੈ। ਜੋ ਲੋਕ ਰੰਗ ਰਲੀਆਂ ਨੂੰ ਹੀ ਮਨੁੱਖ ਜੀਵਨ ਦਾ ਮਤਲਬ ਸਮਝਦੇ ਹਨ, ਉਹ ਵੱਡੀ ਭੁੱਲ ਵਿਚ ਹਨ, ਕਿਉਂਕਿ ਸੁਖ ਦਾ ਅੰਤ ਹੁੰਦਾ ਹੈ, ਅਤੇ ਉਸਦੇ ਪਿਛੋਂ ਜ਼ਰੂਰ ਦੁਖ ਆਉਂਦਾ ਹੈ। ਸੰਸਾਰ ਵਿਚ ਜਿੰਨੇ ਦੁਖ ਦੇ ਦ੍ਰਿਸ਼ਯ ਨਜ਼ਰ ਆਉਂਦੇ ਹਨ ਉਨ੍ਹਾਂ ਸਭਨਾਂ ਦਾ ਕਾਰਣ ਸਿਰਫ਼ ਇਹੋ ਹੈ ਕਿ ਮਨੁੱਖ ਨੇ ਭਰਮ ਨਾਲ ਸੁਖ ਨੂੰ ਆਪਣੇ ਜੀਵਨ ਦਾ ਮਤਲਬ ਮੰਨ ਰਖਿਆ ਹੈ। ਥੋੜ੍ਹਾ ਸਮਾਂ ਵਿਚਾਰ ਕਰਨ ਤੋਂ ਹੀ ਮਨੁੱਖ ਨੂੰ ਮਲੂਮ ਹੋਣ ਲੱਗ ਜਾਂਦਾ ਹੈ ਕਿ ਉਸ ਦੀ ਚਾਲ ਸੁਖ ਵਲ ਨਹੀਂ, ਸਗੋਂ ਗਯਾਨ ਵਲ ਹੈ। ਹਾਂ ਸੁਖ ਅਤੇ ਦੁਖ ਦੋਵੇਂ ਆਪਣੀ ਆਪਣੀ ਜਗ੍ਹਾ ਉੱਤੇ ਸਿਖਯਕ ਦਾ ਕੰਮ ਦੇਂਦੇ ਹਨ 'ਦੁਖ ਦਾਰੂ ਸੁਖ ਰੋਗ ਭਇਆ'। ਭਲਾਈ ਅਤੇ ਬੁਰਾਈ ਦੋਹਾਂ ਨਾਲ ਹੀ ਮਨੁੱਖ ਦਾ ਅਨੁਭਵ ਵਧਦਾ ਰਹਿੰਦਾ ਹੈ, ਭਾਵੇਂ ਸੁਖ ਅਤੇ ਦੁਖ ਦੋਵੇਂ ਬਦਲਣ ਵਾਲੇ ਹਨ, ਉਹ ਇਕ ਦਸ਼ ਅਵਸਥਾ ਵਿਚ ਕਦੇ ਕਾਇਮ ਨਹੀਂ ਰਹਿ ਸਕਦੇ, ਪਰ ਆਪਣਾ ਯੌਗਿਕ ਪ੍ਰਭਾਵ ਮਨੁੱਖ ਦੇ ਹਿਰਦੇ ਉੱਤੇ ਛਡ ਜਾਂਦੇ ਹਨ, ਅਤੇ ਇਸੇ ਯੌਗਿਕ ਪ੍ਰਭਾਵ ਦੇ ਸਮੂਹ ਦਾ ਨਾਮ ਮਨੁੱਖ ਦਾ ਚਾਲਚਲਨ (ਕਰੈਕਟਰ) ਹੈ। ਜੇਕਰ ਆਪ ਕਿਸੇ ਖ਼ਾਸ ਆਦਮੀ ਦਾ ਚਾਲਚਲਨ ਦੇਖੋ ਤਾਂ ਆਪ ਨੂੰ ਮਲੂਮ ਹੋ ਜਾਵੇਗਾ, ਕਿ ਉਸ ਦਾ ਚਰਿਤ੍ਰ (ਚਾਲਚਲਨ) ਸਿਵਾ ਉਸਦੇ ਹਿਰਦੇ ਦੀਆਂ ਬ੍ਰਿਤੀਆਂ ਅਤੇ ਵਾਸ਼ਨਾ ਦੀ ਰਾਸ ਦੇ ਹੋਰ ਕੁਝ ਭੀ ਨਹੀਂ, ਉਸ ਨੂੰ ਦੇਖ ਕੇ ਤੁਸੀਂ ਚੰਗੀ ਤਰਾਂ ਸਮਝ ਜਾਓਗੇ, ਕਿ ਇਸ ਚਾਲਚਲਨ ਦੇ ਬਣਾਉਣ ਵਿਚ ਪੁੰਨ, ਪਾਪ, ਸ਼ੁਭ, ਅਸ਼ੁਭ ਅਤੇ ਸੁਖ, ਦੁਖ, ਇਨ੍ਹਾਂ ਸਾਰਿਆਂ ਨੇ ਬਰਾਬਰ ਹਿੱਸਾ ਲਿਆ ਹੈ। ਪਰ ਬਹੁਤ

ਹਾਲਤਾਂ ਵਿਚ ਸੁਖ ਨਾਲੋਂ ਦੁਖ ਨੇ ਚਰਿਤ੍ਰ ਦੇ ਬਣਾਉਣ ਵਿਚ ਸੱਚੇ ਉਸਤਾਦ ਦਾ ਕੰਮ ਕੀਤਾ ਹੈ। ਸੰਸਾਰ ਵਿਚ ਜਿੰਨੇ ਪ੍ਰਸਿੱਧ ਮਹਾਤਮਾ ਹੋ ਗਏ ਹਨ, ਜੇਕਰ ਧਯਾਨ ਦੇ ਕੇ ਉਨ੍ਹਾਂ ਦੇ ਜੀਵਨ ਚਰਿਤ੍ਰ ਪੜ੍ਹੋਗੇ ਤਾਂ ਤੁਹਾਨੂੰ ਮਲੂਮ ਹੋਵੇਗਾ, ਕਿ ਬਹੁਤ ਕਰਕੇ ਦੁਖ ਨੇ ਹੀ ਉਨ੍ਹਾਂ ਦੇ ਜੀਵਨ ਨੂੰ ਉੱਚਾ ਅਤੇ ਉਦਾਰ ਬਣਾਉਣ ਵਿਚ ਬਹੁਤ ਭਾਰੀ ਕੰਮ ਕੀਤਾ ਹੈ। ਸੁਖ ਨਾਲੋਂ ਦੁਖ ਨੇ ਉਨ੍ਹਾਂ ਨੂੰ ਚੰਗੀ ਸਿਖਯਾ ਦਿੱਤੀ, ਗਰੀਬੀ ਨੇ ਧਨਾਢਤਾ ਨਾਲੋਂ ਉਨ੍ਹਾਂ ਨੂੰ ਮੇਹਨਤੀ ਅਤੇ ਸਹਨਸ਼ੀਲ ਬਣਾਯਾ। ਨਿੰਦਯਾ ਅਤੇ ਨਿਰਾਦਰ ਦੀਆਂ ਚਪੇੜਾਂ ਨੇ ਸ਼ਲਾਘਾ ਨਾਲੋਂ ਉਨ੍ਹਾਂ ਦੀ ਲੁਕੀ ਹੋਈ ਅੰਤ੍ਰੀਵੀ ਯੋਗਤਾ ਨੂੰ ਬਹੁਤ ਉਭਰਨ ਦਾ ਸਮਾਂ ਦਿੱਤਾ।

ਇਹ ਗਯਾਨ, ਇਹ ਵਿਵੇਕ, ਇਹ ਵਿਦਯਾ, ਮਨੁੱਖ ਵਿਚ ਕਿਧਰੋਂ ਬਾਹਰੋਂ ਨਹੀਂ ਆਈ, ਸਗੋਂ ਉਸਦਾ ਆਤਮਾ ਹੀ ਗਯਾਨ ਦਾ ਆਪ ਆਸਰਾ ਹੈ। ਸਭ ਕੁਝ ਉਸ ਵਿਚ ਭਰਿਆ ਪਿਆ ਹੈ। ਮਨੁੱਖ ਦੇ ਆਤਮਾ ਵਿਚ ਸਾਰੀਆਂ ਵਿਦ੍ਯਾਂ ਅਤੇ ਕਲਾਂ ਦਾ ਖਜ਼ਾਨਾ ਲੁਕਿਆ ਹੋਯਾ ਹੈ। ਉਨ੍ਹਾਂ ਦਾ ਸਿਖਣਾ ਅਸਲ ਵਿਚ ਉਨ੍ਹਾਂ ਪਰਦਿਆਂ ਨੂੰ ਹਟਾ ਦੇਣਾ ਹੈ, ਜਿਨ੍ਹਾਂ ਨੇ ਕਿ ਆਤਮਾ ਦੇ ਉਸ ਪ੍ਰਕਾਸ਼ ਨੂੰ ਢੱਕਿਆ ਹੋਯਾ ਹੈ। ਆਤਮਾ ਦੇ ਪਰਦਿਆਂ ਨੂੰ ਹਟਾ ਦਿਓ, ਗਯਾਨ ਦੀ ਜੋਤ ਜਗਦੀ ਨਜ਼ਰ ਆਵੇਗੀ। ਸਿਖਣਾ ਪੜ੍ਹਨਾਂ ਆਦਿਕ ਕਹਣ ਦੇ ਸ਼ਬਦ ਹਨ। ਕਿਹਾ ਜਾਂਦਾ ਹੈ ਕਿ ਨਯੂਟਨ ਨੇ[1] ਆਕਰਸ਼ਣ ਸ਼ਕਤੀ ਦੇ ਸਿਧਾਂਤ ਨੂੰ ਲਭਿਆ। ਕੀ ਉਹ ਸਿਧਾਂਤ ਕਿਸੇ ਖੂੰਜੇ ਵਿਚ ਲੁਕਿਆ ਹੋਯਾ ਨਯੂਟਨ ਦੀ ਉਡੀਕ ਕਰ ਰਿਹਾ ਸੀ? ਨਹੀਂ, ਇਸ ਸਿਧਾਂਤ ਦਾ ਅੰਗੂਰ ਉਸਦੇ ਹਿਰਦੇ ਵਿਚ ਮੌਜੂਦ ਸੀ, ਜੋ ਹੋਰਨਾ ਸੰਸਕਾਰਾਂ ਨਾਲ ਦੱਬਿਆ ਪਿਆ ਸੀ। ਸਮਾਂ ਆਯਾ ਅਤੇ ਫਲ ਡਿੱਗਣ ਰੂਪ ਕਰਮ ਦੀ ਰਗੜ ਨਾਲ ਉਹ ਅੱਗ, ਜੋ ਦੱਬੀ ਪਈ ਸੀ, ਅਚਾਨਕ ਬਲ ਉਠੀ। ਜੋ ਕੁਝ ਗਯਾਨ ਸੰਸਾਰ ਵਿਚ ਫੈਲਿਆ ਹੋਇਆ ਹੈ ਉਹ ਸਾਰਾ ਮਨੁੱਖ ਦੇ ਆਤਮਾ ਵਿਚੋਂ ਨਿਕਲਿਆ ਹੈ। ਤੁਹਾਡਾ ਹਿਰਦਾ ਸ੍ਰਿਸ਼ਟੀ ਦੇ ਬੇਅੰਤ ਪਦਾਰਥਾਂ ਦਾ ਬੇਹੱਦ ਖਜ਼ਾਨਾ ਹੈ। ਬਾਹਰਲਾ ਜਗਤ ਸਿਰਫ ਇਸ਼ਾਰਾ ਹੈ। ਉਸ ਦੇ ਇਸ਼ਾਰਿਆਂ ਨੂੰ ਪਾ ਕੇ ਤੁਸੀਂ ਆਪਣੇ ਹਿਰਦੇ ਦੀ ਪੜਤਾਲ ਕਰਨ ਲਗਦੇ ਹੋ। ਤੁਹਾਡਾ ਹਿਰਦਾ ਹੀ ਅਸਲ ਵਿਚ ਤੁਹਾਡੇ ਪੜ੍ਹਨ ਦੀ ਪੋਥੀ ਹੈ, ਬ੍ਰਿਛ ਦੀ ਟਾਹਣੀ ਨਾਲੋਂ ਸੇਉ ਡਿੱਗਾ, ਨਯੂਟਨ ਦੇ ਹਿਰਦੇ ਨੂੰ ਇਕ ਇਸ਼ਾਰਾ ਮਿਲ ਗਿਆ, ਅਤੇ ਉਹ ਆਪਣੇ ਮਨ ਵਿਚ ਵਿਚਾਰ ਕਰਨ ਲੱਗਾ। ਉਸ ਨੇ ਆਪਣੇ ਪੂਰਬਲੇ ਸੰਸਕਾਰਾਂ ਵਿਚ ਇਕ ਨਵੀਂ ਗੱਲ ਵੇਖੀ, ਉਸੇ ਦਾ ਨਾਮ ਉਸ ਨੇ ਆਕਰਸ਼ਣ ਸ਼ਕਤੀ ਰਖ ਲਿਆ, ਇਹ ਗਯਾਨ ਨਾ ਤਾਂ ਸੇਉ ਵਿਚ ਸੀ ਅਤੇ ਨਾ ਧਰਤੀ ਵਿਚ, ਪਰ ਉਸਦੇ ਹਿਰਦੇ ਵਿਚ ਸੀ, ਅਸਲ ਵਿਚ ਹਰੇਕ ਗਯਾਨ (ਚਾਹੇ ਉਹ ਬਾਹਰਲਾ ਹੋਵੇ ਜਾਂ ਅੰਦਰਲਾ, ਸੰਸਾਰੀ ਹੋਵੇ ਜਾਂ ਪਰਮਾਰਥੀ) ਮਨੁੱਖ ਦੇ ਹਿਰਦੇ ਵਿਚ ਹੀ ਰਹਿੰਦਾ ਹੈ। ਕਈਆਂ ਮਨੁੱਖਾਂ ਵਿਚ ਉਹ ਢੱਕਿਆ ਹੋਯਾ ਹੁੰਦਾ ਹੈ, ਉਸ ਦਾ ਪਰਦਾ ਛੇਤੀ ਨਹੀਂ ਹਟਦਾ। ਜਦ ਉਹ ਹੌਲੀ ਹੌਲੀ

---

[1]ਸਰ ਆਈਜ਼ਿਕ ਨਯੂਟਨ ਇਕ ਪੱਛਮੀ ਵਿਦਵਾਨ ਹੋ ਚੁੱਕਾ ਹੈ, ਜਿਸ ਨੇ ਧਰਤੀ ਦੀ ਆਕਰਸ਼ਣ ਸ਼ਕਤੀ ਦਾ ਪਤਾ ਕੱਢਿਆ। ਜਦ ਉਹ ਆਪਣੀ ਬਗੀਚੀ ਵਿਚ ਬੈਠਾ ਹੋਯਾ ਸੀ, ਤਾਂ ਬ੍ਰਿਛ ਨਾਲੋਂ ਇਕ ਸੇਉ ਡਿੱਗਾ। ਉਹ ਉਸ ਦੇ ਡਿੱਗਣ ਦੇ ਕਾਰਣ ਦੀ ਖੋਜ ਕਰਨ ਲੱਗਾ ਅਤੇ ਇਸ ਨਤੀਜੇ ਉੱਤੇ ਪਹੁੰਚਿਆ ਕਿ ਧਰਤੀ ਹਰੇਕ ਚੀਜ਼ ਨੂੰ ਆਪਣੀ ਵਲ ਖਿਚਦੀ ਹੈ।

ਪਰਦਾ ਹਟਣ ਲਗਦਾ ਹੈ, ਤਦੋ ਇਹ ਕਿਹਾ ਜਾਂਦਾ ਹੈ ਕਿ ਅਸੀਂ ਸਿਖ ਰਹੇ ਹਾਂ। ਮਨੁੱਖ ਦੇ ਗਜਾਨ ਦੇ ਵਾਧੇ ਵਿਚ ਦਿਨੋਂ ਦਿਨ ਇਹੋ ਭੇਦ ਕੰਮ ਕਰਦਾ ਰਹਿੰਦਾ ਹੈ, ਜਿਸ ਮਨੁੱਖ ਦੇ ਪਰਦੇ ਹਟ ਜਾਂਦੇ ਹਨ ਉਹੋ ਤਤ੍ਰ ਗਯਾਨੀ ਅਤੇ ਵਿਵੇਕੀ ਹੋ ਜਾਂਦਾ ਹੈ, ਅਤੇ ਜਿਸਦੇ ਬਣੇ ਰਹਿੰਦੇ ਹਨ ਉਹੋ ਅਗਯਾਨੀ ਅਤੇ ਮੂਰਖ ਕਹਾਉਂਦਾ ਹੈ। ਜਿਸ ਦੇ ਸਾਰੇ ਪਰਦੇ ਹਟ ਗਏ ਓਹ ਸਰਵੱਗਯ ਬਣ ਜਾਂਦਾ ਹੈ, ਸੰਸਾਰ ਵਿਚ ਅਜੇਹੇ ਬਹੁਤ ਸਾਰੇ ਸਰਵੱਗਯ ਹੋ ਚੁੱਕੇ ਹਨ ਅਤੇ ਇਸ ਸਮੇਂ ਵਿਚ ਭੀ ਪੈਦਾ ਹੋਣਗੇ।

ਜਿਸ ਤਰਾਂ ਪੱਥਰ ਵਿਚ ਅੱਗ ਰਹਿੰਦੀ ਹੈ, ਉਸੇ ਤਰਾਂ ਹਿਰਦੇ ਵਿਚ ਗਯਾਨ ਹੁੰਦਾ ਹੈ। ਜਿਸ ਤਰਾਂ ਬਾਹਰਲੀ ਰਗੜ ਪਾ ਕੇ ਪੱਥਰ ਵਿਚੋਂ ਅੱਗ ਝੜਣ ਲਗਦੀ ਹੈ, ਉਸੇ ਤਰ੍ਹਾਂ ਬਾਹਰਲੇ ਕਰਮ ਦੀ ਰਗੜ ਨਾਲ ਗਯਾਨ ਦੀ ਅੱਗ ਬਲਦੀ ਹੈ, ਜੋ ਸਿਖਯਾ ਅਤੇ ਉਪਦੇਸ਼ ਦੇ ਬਾਲਣ ਨਾਲ ਵਧਦੀ ਜਾਂਦੀ ਹੈ। ਸਾਡੇ ਸਾਰੇ ਸੰਸਕਾਰਾਂ, ਕਰਮਾਂ ਅਤੇ ਵਾਸ਼ਨਾਵਾਂ ਵਿਚ ਇਹੋ ਨਿਯਮ ਕੰਮ ਕਰ ਰਿਹਾ ਹੈ। ਸਾਡੀ ਖੁਸ਼ੀ ਅਤੇ ਗਮੀ, ਨਿੰਦਯਾ ਜਾਂ ਉਸਤਤ, ਸੁਖ ਜਾਂ ਦੁਖ, ਸੁਭ ਅਸੁਭ, ਜੋ ਕੁਝ ਭੀ ਨਤੀਜਾ ਹੁੰਦਾ ਹੈ ਉਹ ਸਾਰਾ ਇਸੇ ਨਿਯਮ ਦੀ ਸਚਾਈ ਨੂੰ ਪ੍ਰਗਟ ਕਰ ਰਿਹਾ ਹੈ। ਜੇਕਰ ਅਸੀਂ ਜ਼ਰਾ ਡੂੰਘੀ ਨਜ਼ਰ ਨਾਲ ਆਪਣੇ ਸਰੂਪ ਦੀ ਪੜਤਾਲ ਕਰਨ ਲਗੀਏ ਤਾਂ ਇਹ ਭੇਦ ਹੁਣੇ ਖੁਲ੍ਹ ਜਾਵੇ ਕਿ ਸਾਰੀਆਂ ਰਚਨਾਂ (ਚਾਹੇ ਉਹ ਅਧਯਾਤਮਿਕ ਹੋਣ ਚਾਹੇ ਅਧਿਭੌਤਿਕ) ਬਾਹਰੀ ਇਸ਼ਾਰਿਆਂ ਨਾਲ ਮਲੂਮ ਹੋ ਕੇ ਸਾਡੇ ਅੰਦਰੋਂ ਨਿਕਲੀਆਂ ਹਨ, ਜਿਨ੍ਹਾਂ ਦਾ ਨਤੀਜਾ ਸਾਡੀ ਵਰਤਮਾਨ ਦਸ਼ਾ ਅਤੇ ਵਰਤਮਾਨ ਜੀਵਨ ਹੈ। ਇਨ੍ਹਾਂ ਸਾਰਿਆਂ ਦੇ ਸਮੂਹ ਦਾ ਨਾਮ ਕਰਮਯੋਗ ਹੈ।

ਇਹ ਬਾਹਰਲੇ ਇਸ਼ਾਰੇ ਜੋ ਸਾਡੀ ਆਤਮਾ ਦੇ ਸਿਖਯਕ ਹਨ, ਅਸਲ ਵਿਚ ਕਰਮ ਹੀ ਹਨ। ਅਸੀਂ ਜਦ ਤਕ ਜੀਉਂਦੇ ਰਹਿੰਦੇ ਹਾਂ ਤਦ ਤਕ ਕੁਝ ਨਾ ਕੁਝ ਕਰਮ ਕਰਦੇ ਹੀ ਰਹਿੰਦੇ ਹਾਂ। ਮੈਂ ਤੁਹਾਡੇ ਨਾਲ ਗੱਲ ਬਾਤ ਕਰ ਰਿਹਾ ਹਾਂ, ਇਹ ਕਰਮ ਹੈ। ਤੁਸੀਂ ਧਿਆਨ ਨਾਲ ਸੁਣ ਰਹੇ ਹੋ, ਇਹ ਭੀ ਕਰਮ ਹੈ। ਸਾਹ ਲੈਣਾ, ਚਲਣਾ, ਫਿਰਨਾ, ਬੋਲਣਾ, ਇਹ ਸਾਰੇ ਕਰਮ ਹਨ। ਜੋ ਕੁਝ ਅਸੀਂ ਕਰਦੇ ਹਾਂ, ਜੋ ਕੁਝ ਅਸੀਂ ਸੋਚਦੇ ਹਾਂ, ਜੋ ਕੁਝ ਅਸੀਂ ਸਮਝਦੇ ਹਾਂ ਇਹ ਸਾਰੇ ਕਰਮ ਹੀ ਕਹਾਉਂਦੇ ਹਨ, ਅਤੇ ਇਹ ਸਾਰੇ ਕਰਮ ਆਪਣੀ ਯਾਦ ਦਾ ਪ੍ਰਭਾਵ ਸਾਡੇ ਵਿਚ ਛਡ ਜਾਂਦੇ ਹਨ।

ਕਈ ਕਰਮ ਅਜੇਹੇ ਹਨ ਜੋ ਬਹੁਤ ਸਾਰੇ ਅਤੇ ਵੱਖੋ ਵੱਖਰੇ ਕਰਮਾਂ ਦੇ ਸਮੂਹ ਹੁੰਦੇ ਹਨ। ਜੇਕਰ ਅਸੀਂ ਸਮੁੰਦ੍ਰ ਦੇ ਕੰਢੇ ਖੜੇ ਹੋ ਕੇ ਪਹਾੜੀਆਂ ਨਾਲ ਲਹਿਰਾਂ ਦੇ ਟਕਰਾਉਣ ਦਾ ਸ਼ਬਦ ਸੁਣੀਏ ਤਾਂ ਸਾਨੂੰ ਮਲੂਮ ਹੋਵੇਗਾ ਕਿ ਵੱਡੇ ਜ਼ੋਰ ਦੀ ਅਵਾਜ਼ ਆ ਰਹੀ ਹੈ। ਇਹ ਲਹਿਰਾਂ ਇਕ ਇਕ ਨਹੀਂ, ਪਰ ਕਈ ਅਗਿਣਤ ਛੋਟੀਆਂ ਛੋਟੀਆਂ ਆਪਸ ਵਿਚ ਮਿਲ ਗਈਆਂ ਹਨ। ਜਦ ਤਕ ਇਹ ਸਾਰੀਆਂ ਲਹਿਰਾਂ ਮਿਲ ਕੇ ਚੰਗੀ ਤਰ੍ਹਾਂ ਪਹਾੜੀ ਨਾਲ ਨਹੀਂ ਟਕਰਾਉਂਦੀਆਂ, ਤਦ ਤਕ ਅਸੀਂ ਇਨ੍ਹਾਂ ਦੀ ਅਵਾਜ਼ ਨਹੀਂ ਸੁਣ ਸਕਦੇ। ਇਹੋ ਦਸ਼ਾ ਤੁਹਾਡੇ ਹਿਰਦੇ ਦੇ ਧੜਕਣ ਦੀ ਹੈ, ਇਸ ਵਿਚ ਭੀ ਕਰਮਾਂ ਦੇ ਸਮੂਹ ਦਾ ਪ੍ਰਭਾਵ ਕੰਮ ਕਰ ਰਿਹਾ ਹੈ। ਬਹੁਤ ਸਾਰੇ ਕਰਮ ਜੋ ਛੋਟੇ ਛੋਟੇ ਕਰਮਾਂ ਦੇ ਸਮੂਹ ਨਾਲ ਬਣਦੇ ਹਨ ਉਨ੍ਹਾਂ ਨੂੰ ਅਸੀਂ ਅਨੁਭਵ ਭੀ ਕਰਦੇ ਹਾਂ। ਜੇਕਰ ਤੁਸੀਂ ਕਿਸੇ ਵੱਡੇ ਆਦਮੀ ਦੇ ਚਾਲਚਲਨ ਦੀ ਜਾਚ ਕਰਨੀ ਚਾਹੁੰਦੇ ਹੋ ਤਾਂ ਉਸਦੇ ਵੱਡੇ ਵੱਡੇ ਕੰਮਾਂ ਨੂੰ ਨਾ ਦੇਖੋ, ਮੂਰਖ

ਤੋਂ ਮੂਰਖ ਅਤੇ ਬੇਅਕਲ ਤੋਂ ਬੇਅਕਲ ਮਨੁੱਖ ਭੀ ਕਿਸੇ ਕਿਸੇ ਵੇਲੇ ਵੱਡਾ ਅਤੇ ਬੁਧਵਾਨ ਬਣ ਜਾਂਦਾ ਹੈ। ਸਾਨੂੰ ਮਨੁੱਖ ਦੇ ਮਮੂਲੀ ਕੰਮਾਂ ਨੂੰ ਦੇਖਣਾ ਚਾਹੀਦਾ ਹੈ। ਹਰੇਕ ਛੋਟੇ ਛੋਟੇ ਅਤੇ ਤੁਛ ਕੰਮਾਂ ਨੂੰ ਦੇਖ ਕੇ ਉਸਦੇ ਆਚਰਨ ਦਾ ਪਤਾ ਲੱਗ ਜਾਵੇਗਾ, ਕਿਉਂਕਿ ਇਹੋ ਕੰਮ ਉਸ ਦੀਆਂ ਮਾਨਸਿਕ ਬ੍ਰਿਤੀਆਂ ਨੂੰ ਬਨਾਉਂਦੇ ਰਹਿੰਦੇ ਹਨ। ਕਦੇ ਕਦੇ ਅਜੇਹਾ ਭੀ ਦੇਖਣ ਵਿਚ ਆਉਂਦਾ ਹੈ ਕਿ ਛੋਟੇ ਛੋਟੇ ਆਦਮੀ ਸਮਾਂ ਪਾ ਕੇ ਵੱਡੇ ਬਣ ਜਾਂਦੇ ਹਨ। ਅਸਲ ਵਿਚ ਵੱਡਾ ਆਦਮੀ ਉਹ ਹੈ ਜੋ ਹਰੇਕ ਦਸ਼ਾ ਵਿਚ ਵੱਡਾ ਹੈ ਅਤੇ ਜਿਥੇ ਕਿਤੇ ਭੀ ਜਿਸ ਦਸ਼ਾ ਵਿਚ ਲਾਯਾ ਜਾਵੇ, ਉਥੇ ਉਸ ਦਸ਼ਾ ਵਿਚ ਵਡਿਆਈ ਦੇ ਕੰਮ ਕਰਦਾ ਰਹੇ।

ਮਨੁੱਖ ਦੇ ਆਚਰਨ ਉੱਤੇ ਕਰਮ ਦਾ ਬਹੁਤ ਵੱਡਾ ਪ੍ਰਭਾਵ ਪੈਂਦਾ ਹੈ। ਇਹ ਪ੍ਰਭਾਵ ਅਜਿਹਾ ਬਲਵਾਨ ਹੁੰਦਾ ਹੈ ਕਿ ਇਸਦਾ ਰੋਕਣਾ ਬਹੁਤ ਔਖਾ ਹੈ, ਇਸ ਤਰਾਂ ਸਮਝ ਲਵੋ ਕਿ ਇਹ ਸੰਸਾਰ ਦੇ ਘੇਰੇ ਵਿਚ ਮਨੁੱਖ ਇਕ ਕੇਂਦਰ ਹੈ ਅਤੇ ਸੰਸਾਰ ਦੀਆਂ ਸਾਰੀਆਂ ਸ਼ਕਤੀਆਂ ਨੂੰ ਆਪਣੇ ਵਲ ਖਿਚ ਰਿਹਾ ਹੈ। ਖਿਚ ਕੇ ਅਤੇ ਸਾਰਿਆਂ ਨੂੰ ਮਿਲਾਕੇ ਫਿਰ ਉਨ੍ਹਾਂ ਨੂੰ ਭਾਰੀ ਲਹਿਰ ਜਾਂ ਧਾਰ ਦੇ ਸਰੂਪ ਵਿਚ ਸੁਟ ਦੇਂਦਾ ਹੈ। ਮਨੁੱਖ ਵਿਚ ਬਲ ਅਤੇ ਗਯਾਨ ਹੈ, ਜਿਸ ਨਾਲ ਉਸਨੇ ਸੰਸਾਰ ਨੂੰ ਅਪਨੀ ਵਲ ਖਿਚਿਆ ਹੋਇਆ ਹੈ। ਪੁੰਨ ਪਾਪ, ਸੁਖ ਦੁਖ, ਸਾਰੇ ਇਸੇ ਵਲ ਖਿਚੇ ਹੋਏ ਅਤੇ ਨਾਲ ਚੰਬੜੇ ਹੋਏ ਹਨ। ਇਨ੍ਹਾਂ ਹੀ ਸਾਧਨਾਂ ਨਾਲ ਇਹ ਆਪਣੀਆਂ ਮਾਨਸਿਕ ਬ੍ਰਿਤੀਆਂ ਦੀ ਲਹਿਰ ਜਾਂ ਪੂਰਣ ਧਾਰ ਨੂੰ ਬਣਾਉਂਦਾ ਹੈ, ਜਿਸ ਨੂੰ ਚਰਿਤ੍ਰ (ਕਰੈਕਟਰ) ਆਖਦੇ ਹਨ, ਅਤੇ ਫਿਰ ਇਸ ਨੂੰ ਬਾਹਰ ਵਲ ਸੁਟ ਦੇਂਦਾ ਹੈ। ਜਿਥੇ ਇਸ ਵਿਚ ਅੰਦਰ ਵਲ ਖਿਚਣ ਦੀ ਤਾਕਤ ਹੈ ਉਥੇ ਬਾਹਰ ਵਲ ਸੁੱਟਣ ਵਿਚ ਭੀ ਇਹ ਚਤੁਰ ਹੈ।

ਸੰਸਾਰ ਦੇ ਸਾਰੇ ਵਿਵਹਾਰ, ਮਨੁੱਖ-ਸਮਾਜ ਦੇ ਸਾਰੇ ਗੁਰਮਤੇ ਅਤੇ ਸਾਡੇ ਆਸ ਪਾਸ ਜੋ ਕੁਝ ਹੋ ਰਿਹਾ ਹੈ, ਇਹ ਸਾਰਾ ਮਨੁੱਖ ਦੇ ਵਿਚਾਰਾਂ ਦਾ ਫਲ ਅਤੇ ਮਾਨਸਿਕ ਸ਼ਕਤੀਆਂ ਦਾ ਦਾ ਚਮਤਕਾਰ ਹੈ। ਕਲਾ ਜਾਂ ਹਥਿਆਰ, ਸ਼ਹਿਰ ਜਾਂ ਜਹਾਜ਼ ਇਹ ਸਾਰੇ ਮਨੁੱਖ ਦੀ ਵਿਚਾਰ ਸ਼ਕਤੀ ਤੋਂ ਪੈਦਾ ਹੋਏ ਹਨ। ਇਹ ਵਿਚਾਰ ਸ਼ਕਤੀ ਚਰਿਤ੍ਰ ਨਾਲ ਬਣਦੀ ਹੈ ਅਤੇ ਚਰਿਤ੍ਰ ਦਾ ਪੈਦਾ ਕਰਨ ਵਾਲਾ ਕਰਮ ਹੈ। ਜੇਹਾ ਕਰਮ ਹੋਵੇਗਾ ਤੇਹਾ ਹੀ ਚਰਿਤ੍ਰ ਬਣੇਗਾ ਤੇਹੋ ਹੀ ਮਾਨਸਿਕ ਸ਼ਕਤੀ ਪੈਦਾ ਹੋਵੇਗੀ। ਸੰਸਾਰ ਵਿਚ ਬਲਵਾਨ ਅਤੇ ਪ੍ਰਤਾਪੀ ਉਹ ਲੋਕ ਹੋ ' ਹਨ, ਜੋ ਵੱਡੇ ਵੱਡੇ ਕੰਮ ਕਰਨ ਵਾਲੇ ਸਨ। ਉਨ੍ਹਾਂ ਦੀ ਮਾਨਸਿਕ ਸ਼ਕਤੀ ਭੀ ਅਦਭੁਤ ਸੀ, ਜਿਸ ਤੋਂ ਗੱਲ ਦੀ ਗੱਲ ਵਿਚ ਸੰਸਾਰ ਦੀ ਕਾਯਾਂ ਪਲਟ ਗਈ, ਇਹ ਮਾਨਸਿਕ ਸ਼ਕਤੀ ਇਨ੍ਹਾਂ ਵਿਚ ਲਗਾਤਾਰ ਕੰਮ ਕਰਨ ਤੋਂ ਪੈਦਾ ਹੋਈ ਸੀ, ਕੀ ਬੁੱਧ ਦੇਵ ਆਦਿਕ ਵਰਗੇ ਮਨੁੱਖਾਂ ਦੀ ਮਾਨਸਿਕ ਸਕਤੀ ਇਕ ਜਨਮ ਦੇ ਕਰਮ ਦਾ ਫਲ ਸੀ ? ਨਹੀਂ, ਸੰਸਾਰ ਨੂੰ ਮਲੂਮ ਹੈ ਕਿ ਬੁੱਧ ਦਾ ਪਿਤਾ ਕਿਸ ਤਰਾਂ ਦਾ ਆਦਮੀ ਸੀ। ਕੋਈ ਨਹੀਂ ਦਸ ਸਕਦਾ ਕਿ ਉਸਨੇ ਆਪਣੀ ਜ਼ਿੰਦਗੀ ਵਿਚ ਕੋਈ ਭੀ ਕੰਮ ਮਨੁੱਖ ਦੀ ਭਲਾਈ ਲਈ ਕੀਤਾ ਹੋਵੇ ?[2] ਬੁੱਧ ਜੀ ਦਾ ਪਿਤਾ ਇਕ ਛੋਟੇ ਜਹੇ ਰਜਵਾੜੇ ਦਾ ਰਾਜਾ ਸੀ। ਉਸਦੇ ਵਰਗੇ ਲੱਖਾਂ ਰਾਜੇ ਇਸ

---

[2]ਮਹਾਤਮਾ ਬੁੱਧ ਜੀ ਦਾ ਪਿਤਾ ਦਾ ਨਾਮ ਸ਼ੁੱਧੋਦਨ ਸੀ, ਜੋ ਕਪਿਲਵਸਤੂ ਦਾ ਇਕ ਛੋਟਾ ਜੇਹਾ ਰਾਜਾ ਸੀ। ਉਸਦੀ ਰਾਣੀ ਅਰਥਾਤ ਬੁੱਧ ਦੇਵ ਦੀ ਮਾਂ ਦਾ ਨਾਮ ਮਾਯਾ ਦੇਵੀ ਸੀ।

ਧਰਤੀ ਉੱਤੇ ਹੋ ਚੁੱਕੇ ਹਨ। ਜੇਕਰ ਇਹ ਕਿਹਾ ਜਾਵੇ ਕਿ ਮਨੁੱਖ ਵਿਚ ਮਾਨਸਿਕ ਸ਼ਕਤੀ ਮਾਤਾ ਪਿਤਾ ਦੇ ਅੰਸ਼ ਤੋਂ ਆਉਂਦੀ ਹੈ ਤਾਂ ਆਪ ਕਿਸ ਤਰ੍ਹਾਂ ਮੰਨੋਗੇ ਕਿ ਬੁੱਧ ਵਰਗੀ ਬਲਵਾਨ ਮਾਨਸਿਕ ਸਕਤੀ ਇਕ ਮਮੂਲੀ ਰਾਜੇ ਦੇ ਅੰਸ਼ ਵਿਚੋਂ ਆਈ ਸੀ ? ਹੋ ਸਕਦਾ ਹੈ ਕਿ ਉਸਦੇ ਨੌਕਰ ਚਾਕਰ ਵੀ ਉਸਦਾ ਹੁਕਮ ਨਾ ਮੰਨਦੇ ਹੋਣ। ਪਰ ਇਥੇ ਦੇਖੋ ਉਸਦੇ ਪੁਤ੍ਰ ਦਾ ਪ੍ਰਤਾਪ ਅਤੇ ਵਡਿਆਈ ਵਚਿਤ੍ਰ ਹੈ। ਅੱਧਾ ਸੰਸਾਰ ਅਜੇ ਤਕ ਉਸਦੇ ਨਾਮ ਦੀ ਉਪਾਸਨਾ ਕਰ ਰਿਹਾ ਹੈ। ਬੁੱਧ ਜੀ ਵਿਚ ਇਹ ਬਲਵਾਨ ਮਾਨਸਿਕ ਸ਼ਕਤੀ ਕਿਥੋਂ ਆਈ ? ਪਿਤਾ ਦੇ ਅੰਸ਼ ਨਾਲ ਕਦੇ ਇਸ ਪ੍ਰਸ਼ਨ ਦਾ ਵਿਚਾਰ ਨਹੀਂ ਹੋ ਸਕਦਾ। ਜਦ ਅਸੀਂ ਵੇਖਦੇ ਹਾਂ ਕਿ ਨਾਲਾਇਕ ਪਿਤਾ ਪਾਸੋਂ ਲਾਇਕ ਪੁਤ੍ਰ ਅਤੇ ਲਾਇਕ ਪਿਤਾ ਤੋਂ ਨਾਲਾਇਕ ਪੁਤ੍ਰ ਪੈਦਾ ਹੋਏ ਹਨ, ਤਦ ਅਸੀਂ ਪਿਤਾ ਦੇ ਅੰਸ਼ ਨੂੰ ਕਿਸ ਤਰਾਂ ਇਸਦਾ ਕਾਰਣ ਸਮਝ ਸਕਦੇ ਹਾਂ ? ਇਹ ਕਦੇ ਇਕ ਜਨਮ ਦਾ ਕੰਮ ਨਹੀਂ, ਬਲਕੇ ਇਸ ਸਕਤੀ ਦੇ ਖਿੜਾਉ ਵਿਚ ਹਜ਼ਾਰਾਂ ਜਨਮ ਲਗੇ ਹੋਣਗੇ। ਲੱਖਾਂ ਵਰਿਹਾਂ ਤਕ ਹੌਲੀ ਹੌਲੀ ਇਹ ਉੱਨਤੀ ਹੁੰਦੀ ਰਹੀ। ਛੇਕੜ ਜਾ ਕੇ ਬੁੱਧ ਦੇ ਅਕਾਰ ਵਿਚ ਸੰਸਾਰ ਨੂੰ ਇਸਦੀ ਪਛਾਣ ਹੋਈ ਅਤੇ ਇੰਨੀਆਂ ਸਦੀਆਂ ਦੇ ਬੀਤ ਜਾਣ ਪਰ ਭੀ ਹੁਣ ਤਕ ਉਸ ਦਾ ਪ੍ਰਭਾਵ ਉਸੇ ਤਰ੍ਹਾਂ ਮੌਜੂਦ ਹੈ।

ਇਹ ਸਿੱਧੀ ਤਿਆਗ ਤੋਂ ਪ੍ਰਾਪਤ ਹੁੰਦੀ ਹੈ, ਪਰ ਜਦ ਤਕ ਕੁਝ ਪਾਸ ਹੀ ਨਾ ਹੋਵੇਗਾ ਤਾਂ ਤਿਆਗ ਕੋਈ ਕਿਸਦਾ ਕਰੇਗਾ ? ਇਸ ਲਈ ਜੋ ਮਨੁੱਖ ਕਮਾਈ ਨਹੀਂ ਕਰਦਾ ਉਸ ਨੂੰ ਕੁਝ ਨਹੀਂ ਮਿਲਦਾ। ਇਹ ਸ੍ਰਿਸ਼ਟੀ ਦਾ ਨਿਯਮ ਹੈ ਅਤੇ ਇਹ ਨਿਯਮ ਸਭ ਜਗ੍ਹਾ ਕੰਮ ਕਰ ਰਿਹਾ ਹੈ। ਕੋਈ ਆਦਮੀ ਧਨਵਾਨ ਹੋਣ ਲਈ ਸਾਰੀ ਉਮਰ ਲੱਖਾਂ ਛਲ ਫਰੇਬ ਕਰਦਾ ਰਹੇ, ਹਜ਼ਾਰਾਂ ਲੋਕਾਂ ਨੂੰ ਧੋਖਾ ਦੇਵੇ, ਪਰ ਛੇਕੜ ਉਸ ਨੂੰ ਮਲੂਮ ਹੋ ਜਾਂਦਾ ਹੈ ਕਿ ਧਨ ਦੇ ਉੱਤੇ ਉਸਦਾ ਕੋਈ ਹੱਕ ਨਹੀਂ ਸੀ, ਅਤੇ ਇਸੇ ਲਈ ਉਸਦੀ ਜ਼ਿੰਦਗੀ ਦੁਖ ਅਤੇ ਅਸ਼ਾਂਤੀ ਦੀ ਜ਼ਿੰਦਗੀ ਬਣੀ ਰਹੀ। ਅਸੀਂ ਸੰਸਾਰੀ ਪਦਾਰਥ ਅਤੇ ਸਰੀਰਕ ਸੁਖ ਦੇ ਚਾਹੇ ਕਿੰਨੇ ਸਾਮਾਨ ਕਠੇ ਕਰਦੇ ਚਲੇ ਜਾਈਏ ਪਰ ਸਾਡਾ ਆਪਣਾ ਹੱਕ ਸਿਰਫ਼ ਉਸਤੇ ਹੁੰਦਾ ਹੈ ਜਿਸ ਨੂੰ ਅਸਾਂ ਆਪਣੀ ਮੇਹਨਤ ਨਾਲ ਪੈਦਾ ਕੀਤਾ ਹੈ, ਮੂਰਖ ਲੋਕ ਹਜ਼ਾਰਾਂ ਪੋਥੀਆਂ ਨਾਲ ਆਪਣੀਆਂ ਲਾਇਬ੍ਰੇਰੀਆਂ ਨੂੰ ਭਰ ਦੇਂਦੇ ਹਨ, ਪਰ ਉਹ ਪੜ੍ਹ ਉਨ੍ਹਾਂ ਨੂੰ ਹੀ ਸਕਦੇ ਹਨ ਕਿ ਜਿਨ੍ਹਾਂ ਦੇ ਪੜ੍ਹਨ ਦਾ ਉਨ੍ਹਾਂ ਨੇ ਹੱਕ ਲਿਆ ਹੈ। ਅਤੇ ਇਹ ਹੱਕ ਸਾਨੂੰ ਆਪਣੇ ਕਰਮਾਂ ਨਾਲ ਮਿਲਦਾ ਹੈ। ਸਾਡੇ ਕਰਮ ਹੀ ਸਾਡੇ ਭਾਗ ਅਤੇ ਹੱਕ ਦਾ ਬੰਦੋਬਸਤ ਕੀਤਾ ਕਰਦੇ ਹਨ। ਅਸੀਂ ਵਰਤਮਾਨ ਤਾਕਤ, ਵਰਤਮਾਨ ਅਵਸਥਾ ਅਤੇ ਵਰਤਮਾਨ ਦਸ਼ਾ ਦੇ ਆਪ ਹੀ ਬਣਾਉਣ ਵਾਲੇ ਅਤੇ ਜਵਾਬ ਦੇਹ ਹਾਂ। ਅਸੀਂ ਜੋ ਕੁਝ ਹੋਣਾ ਚਾਹੁੰਦੇ ਹਾਂ, ਉਸਦੀ ਇੱਛਾ ਹੀ ਨਹੀਂ, ਸਗੋਂ ਸ਼ਕਤੀ ਭੀ ਸਾਡੇ ਵਿਚ ਹੈ। ਜੇਕਰ ਸਾਡੀ ਵਰਤਮਾਨ ਦਸ਼ਾ ਸਾਡੇ ਪਿਛਲੇ ਜੀਵਨ ਦੇ ਕਰਮ ਦਾ ਫਲ ਹੈ ਤਾਂ ਇਹ ਸਿਧ ਹੋ ਸਕੇਗਾ ਕਿ ਅਗੇ ਚਲ ਕੇ ਅਸੀਂ ਅਜੇਹੇ ਬਣਨ ਦੀ ਇੱਛਾ ਕਰਾਂਗੇ, ਜਾਂ ਜੇਹੇ ਬਣਨ ਦੀ ਸਾਡੇ ਵਿਚ ਤਾਕਤ ਹੈ ਅਸੀਂ ਉਜੇਹੇ ਹੀ ਬਣ ਜਾਵਾਂਗੇ। ਇਸ ਲਈ ਸਾਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਕਿਹੜੇ ਕਿਹੜੇ ਕਰਮ ਸਾਨੂੰ ਲਾਭਦਾਇਕ ਹਨ ? ਜੇਕਰ ਆਖੋ ਕਿ ਕਰਮ ਦੀ ਬਾਬਤ ਵਿਚਾਰ ਕਰਨ ਅਤੇ ਉਸਦੇ ਜਾਨਣ ਦੀ ਕੀ ਲੋੜ ਹੈ, ਕਿਉਂਕਿ ਹਰੇਕ ਮਨੁੱਖ ਕਿਸੇ ਨਾ ਕਿਸੇ ਤਰਾਂ

ਕਰਮ ਕਰ ਰਿਹਾ ਹੈ ? ਤਾਂ[3] ਯਾਦ ਰਖੋ ਇਸ ਤਰਾਂ ਦੀਆਂ ਗੱਲਾਂ ਨਾਲ ਕੰਮ ਨਹੀਂ ਚਲਣਾ। ਕਰਮ ਦੀ ਬਾਬਤ ਉਪਦੇਸ਼ ਹੈ ਕਿ ਵਿਚਾਰ ਅਤੇ ਬੁਧੀਮਤਾ ਨਾਲ ਕਰਮ ਕਰਨੇ ਚਾਹੀਦੇ ਹਨ। ਕਰਮ ਕਰਨ ਤੋਂ ਪਹਿਲਾਂ ਕਰਮ ਦੇ ਕਰਨ ਵਾਲੇ ਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਇਹ ਕਰਮ ਜਿਸ ਨੂੰ ਮੈਂ ਕਰਨਾ ਚਾਹੁੰਦਾ ਹਾਂ ਕਰਨ ਜੋਗ ਹੈ ਜਾਂ ਅਕਾਰਨ ਜੋਗ ? ਇਸਦਾ ਫਲ ਕੀ ਹੋਵੇਗਾ ? ਆਦਿਕ। ਗੀਤਾ ਵਿਚ ਜਿਥੇ ਕਿਥੇ ਸਿਰਫ ਕਰਮ ਲਈ ਪ੍ਰੇਰਨਾ ਕੀਤੀ ਗਈ ਹੈ, ਉਸ ਦਾ ਮਤਲਬ ਇਹ ਹੈ ਕਿ ਮਨ ਦੀ ਸ਼ਕਤੀ ਜੋ ਦੱਬੀ ਪਈ ਹੈ ਉੱਭਰ ਖੜੀ ਹੋਵੇ ਅਤੇ ਸੁਤਾ ਹੋਯਾ ਆਤਮਾ ਜਾਗ ਉਠੇ। ਇਹ ਸ਼ਕਤੀ ਹਰੇਕ ਦੇ ਮਨ ਵਿਚ ਹੈ ਅਤੇ ਗਯਾਨ ਭੀ, ਉਸਦੇ ਆਤਮਾ ਨੂੰ ਕਰਮ ਦੀ ਮੁੰਗਲੀ ਦੀ ਚੋਟ ਵਾਰ ਵਾਰ ਇਸ ਲਈ ਲਗਾਈ ਜਾਂਦੀ ਹੈ ਕਿ ਉਹ ਆਲਸ ਦੀ ਨੀਂਦ ਨੂੰ ਛੱਡ ਕੇ ਕਰਮ ਕਰਨ ਲਈ ਖੜਾ ਹੋ ਜਾਵੇ।

ਮਨੁੱਖ ਕਿਸੇ ਨਾ ਕਿਸੇ ਮਤਲਬ ਨੂੰ ਸਾਮ੍ਹਣੇ ਰਖ ਕੇ ਕਰਮ ਕਰਦਾ ਹੈ। ਕੋਈ ਕਰਮ ਅਜੇਹਾ ਨਹੀਂ ਹੁੰਦਾ ਕਿ ਜਿਸਦਾ ਕੁਝ ਨਾ ਕੁਝ ਮਤਲਬ ਨਾ ਹੋਵੇ। ਜੋ ਨਾਮਵਰੀ ਲਈ ਕਰਮ ਕਰਦੇ ਹਨ, ਓਹਨਾਂ ਦੇ ਕਰਮ ਨਾਮਵਰੀ ਹਿਤ ਹੁੰਦੇ ਹਨ, ਜੋ ਧਨ ਦੀ ਇੱਛਾ ਰਖਦੇ ਹਨ, ਉਹ ਧਨ ਦੀ ਪ੍ਰਾਪਤੀ ਲਈ ਕਰਮ ਕਰਦੇ ਹਨ। ਜਿਨ੍ਹਾਂ ਨੂੰ ਹੱਕ ਅਤੇ ਔਹਦੇ ਦੀ ਭੁੱਖ ਹੈ ਉਹ ਉਨ੍ਹਾਂ ਲਈ ਕਰਮ ਕਰਦੇ ਹਨ। ਕੋਈ ਸੁਰਗ ਦੀ ਇੱਛਾ ਰਖਦੇ ਹਨ, ਸੋ ਉਨ੍ਹਾਂ ਦੇ ਕਰਮ ਸੁਰਗ ਪ੍ਰਾਪਤੀ ਲਈ ਹੁੰਦੇ ਹਨ। ਕਈ ਮਨੁੱਖ ਚੀਨੀ ਲੋਕਾਂ ਵਾਂਙੂ ਆਪਣਾ ਨਾਮ ਪਿਛੇ ਛੱਡ ਜਾਣਾ ਚਾਹੁੰਦੇ ਹਨ। ਚੀਨ ਵਿਚ ਇਹ ਰਿਵਾਜ ਹੈ ਕਿ ਮਰਨ ਦੇ ਪਿਛੋਂ ਮਨੁੱਖ ਨੂੰ ਖਿਤਾਬ ਦਿੱਤਾ ਜਾਂਦਾ ਹੈ, ਚੀਨ ਵਿਚ ਜਦ ਕੋਈ ਚੰਗਾ ਕਰਮ ਕਰਦਾ ਹੈ ਤਦ ਉਸਦੇ ਮੋਏ ਹੋਏ ਬਾਪ ਦਾਦੇ ਨੂੰ ਖਿਤਾਬ ਮਿਲਦਾ ਹੈ। ਕਈ ਲੋਕਾਂ ਦੀ ਇਹ ਇੱਛਾ ਹੁੰਦੀ ਹੈ ਕਿ ਮਰਨ ਦੇ ਪਿਛੋਂ ਉਨ੍ਹਾਂ ਦੀ ਕਬਰ ਉੱਤੇ ਵੱਡਾ ਭਾਰੀ ਮੰਦਰ ਬਣਾਯਾ ਜਾਵੇ, ਉਹ ਇਸੇ ਲਈ ਕਰਮ ਕਰਦੇ ਹਨ। ਕਈ ਪਾਪਾਂ ਦਾ ਪ੍ਰਾਸਚਿਤ ਕਰਨ ਲਈ ਕਰਮ ਕਰਦੇ ਹਨ। ਪਹਿਲਾਂ ਬੁਰੇ ਕੰਮ ਕੀਤੇ, ਫਿਰ ਇਕ ਮੰਦਰ ਬਣਵਾ ਦਿੱਤਾ, ਪੁਜਾਰੀ ਨੂੰ ਕੁਝ ਭੇਟਾ ਦੇ ਦਿੱਤੀ ਤੇ ਸੁਰਗ ਦੇ ਅਧਿਕਾਰੀ ਬਣ ਗਏ। ਸਾਰ ਇਹ ਕਿ ਕਰਮ ਕਰਨ ਦੇ ਵੱਖੋ ਵੱਖਰੇ ਅਤੇ ਬੇਗਿਣਤ ਮਤਲਬ ਹਨ।

ਪਰ ਸਭ ਤੋਂ ਚੰਗੀ ਗੱਲ ਇਹ ਹੈ ਕਿ ਮਨੁੱਖ ਕਰਮ ਨੂੰ ਸਿਰਫ ਕਰਮ ਸਮਝ ਕੇ ਕਰੇ। ਹਰੇਕ ਦੇਸ਼ ਵਿਚ ਅਜਿਹੇ ਧਰਮਾਤਮਾ ਪੁਰਖ ਹੁੰਦੇ ਹਨ, ਜੋ ਨਾ ਨਾਮਵਰੀ ਦੇ ਭੁੱਖੇ ਹਨ

---

[3]ਸਿਰਫ ਇਹ ਜਾਣ ਲੈਣ ਨਾਲ ਕਿ ਕੁਝ ਨ ਕੁਝ ਕਰਮ ਅਸੀਂ ਕਰਦੇ ਹਾਂ ਅਤੇ ਬਿਨਾਂ ਕਰਮ ਦੇ ਕੋਈ ਰਹਿ ਹੀ ਨਹੀਂ ਸਕਦਾ, ਕੰਮ ਨਹੀਂ ਚਲਦਾ। ਕੀ ਓਹ ਮਨੁੱਖ ਜੋ ਇਹ ਜਾਣਕੇ ਕਿ ਪੇਟ ਮੈਂ ਭਰਨਾ ਹੀ ਹੈ ਅਤੇ ਉਸਦ ਬਿਨਾਂ ਗੁਜ਼ਰੇਗੀ ਨਹੀਂ, ਜੋ ਕੁਝ ਸਾਮ੍ਹਣੇ ਆ ਜਾਵੇ ਉਸ ਨੂੰ ਖਾਣ ਲੱਗ ਜਾਵੇ ਤਾਂ ਓਹ ਮੂਰਖ ਨਹੀਂ ਸਦਾਵੇਗਾ ? ਪੇਟ ਭਰਨਾ ਸਾਡੇ ਲਈ ਜ਼ਰੂਰੀ ਹੈ, ਤਦੇ ਤਾਂ ਉਸਦੀ ਬਾਬਤ ਇਹ ਜਾਨਣ ਦੀ ਲੋੜ ਹੈ, ਕਿ ਕੇਹੜੀ ਚੀਜ਼ ਖਾਣੀ ਜੋਗ ਹੈ, ਕੇਹੜੀ ਸਮੇਂ ਦੇ ਅਨੁਕੂਲ ਹੈ, ਅਤੇ ਇਸਦੇ ਪਚਾਉਣ ਦੀ ਤਾਕਤ ਭੀ ਸਾਡੇ ਵਿਚ ਹੈ ? ਇਸੇ ਤਰਾਂ ਜਦ ਕਰਮ ਭੀ ਸਾਡੇ ਲਈ ਜ਼ਰੂਰੀ ਹੈ ਤਾਂ ਉਸ ਦੀ ਬਾਬਤ ਸਾਨੂੰ ਉਸ ਦੀ ਕਰਤੱਵਯਤਾ, ਨਤੀਜਾ ਦੇਸ ਕਾਲ ਦੀ ਅਨੁਕੂਲਤਾ ਅਤੇ ਆਪਣੀ ਯੋਗਤਾ ਤਥਾ ਸ਼ਕਤੀ ਦਾ ਵਿਚਾਰ ਜ਼ਰੂਰ ਕਰਨਾ ਚਾਹੀਦਾ ਹੈ।

ਅਤੇ ਨਾ ਧਨ ਅਤੇ ਸੁਰਗ ਦੀ ਇੱਛਾ ਹੀ ਰਖਦੇ ਹਨ, ਪਰ ਕਰਮ ਬਰਾਬਰ ਕਰਦੇ ਹਨ, ਕਿਉਂਕਿ ਉਹ ਜਾਣਦੇ ਹਨ ਕਿ ਨਿਸ਼ਕਾਮ[4] ਕਰਮ ਕਰਨ ਦਾ ਫਲ ਸਦਾ ਚੰਗਾ ਹੀ ਹੁੰਦਾ ਹੈ। ਅਜਿਹੇ ਮਨੁੱਖ ਭੀ ਸੰਸਾਰ ਵਿਚ ਮੌਜੂਦ ਹਨ, ਜੋ ਪਵਿਤ੍ਰ ਅਤੇ ਉੱਚੇ ਖਿਆਲਾਂ ਨੂੰ ਧਾਰਨ ਕਰ ਕੇ ਦੀਨਾਂ ਗਰੀਬਾਂ ਦੇ ਉਧਾਰ ਅਤੇ ਪਰਉਪਕਾਰ ਵਿਚ ਜ਼ਿੰਦਗੀ ਨੂੰ ਲਾਉਂਦੇ ਹਨ ਅਤੇ ਇਹੋ ਉਨ੍ਹਾਂ ਦੀ ਜ਼ਿੰਦਗੀ ਦਾ ਮਤਲਬ ਹੁੰਦਾ ਹੈ।

ਜੇਹੜੇ ਲੋਕ ਨਾਮਵਰੀ ਅਤੇ ਵਡਿਆਈ ਲਈ ਕਰਮ ਕਰਦੇ ਹਨ, ਉਨ੍ਹਾਂ ਨੂੰ ਕਰਮ ਦਾ ਫਲ ਦੇਰ ਨਾਲ ਮਿਲਦਾ ਹੈ। ਬਹੁਤ ਕਰਕੇ ਸਾਨੂੰ ਵਡਿਆਈ ਅਤੇ ਨਾਮਵਰੀ ਉਸ ਵੇਲੇ ਮਿਲਦੀ ਹੈ, ਜਿਸ ਵੇਲੇ ਅਸੀਂ ਬੁਢੇ ਹੋ ਜਾਂਦੇ ਹਾਂ, ਅਤੇ ਕਰੀਬਨ ਮੌਤ ਦੇ ਨੇੜੇ ਪੁੱਜ ਜਾਂਦੇ ਹਾਂ। ਜੇਕਰ ਮੈਂ ਆਪਣੀ ਸਾਰੀ ਉਮਰ ਵਿਚ ਨਾਮਵਰੀ ਲਈ ਕੰਮ ਕਰਦਾ ਹਾਂ, ਤਾਂ ਛੇਕੜ ਦੇਖਾਂਗਾ ਕਿ ਮੈਨੂੰ ਬਹੁਤ ਹੀ ਘੱਟ ਲਾਭ ਹੋਯਾ ਹੈ। ਇਸੇ ਤਰਾਂ ਹੋਰਨਾਂ ਮਤਲਬਾਂ ਦੇ ਲੋਭ ਨਾਲ ਲੋਕ ਜੋ ਜੋ ਕਰਮ ਕਰਦੇ ਹਨ ਉਨ੍ਹਾਂ ਦੀ ਭੀ ਇਹੋ ਦਸ਼ਾ ਹੈ। ਹਾਂ ਜੋ ਬਿਨਾਂ ਕਿਸੇ ਮਤਲਬ ਦੇ ਕਰਮ ਕਰਦਾ ਹੈ, ਉਸਦਾ ਫਲ ਅਨੰਤ ਅਤੇ ਅਮਿਟ ਹੈ। ਜੇਕਰ ਆਖੋ ਕਿ ਜਦ ਉਸਦੀ ਕੋਈ ਇੱਛਾ ਹੀ ਨਹੀਂ ਤਾਂ ਉਸ ਨੂੰ ਕੀ ਫਲ ਮਿਲੇਗਾ, ਅਤੇ ਨਾ ਉਸ ਨੇ ਫਲ ਦੇ ਲਈ ਕਰਮ ਹੀ ਕੀਤਾ ਹੈ? ਕਰਤਾ ਦੀ ਫਲ ਵਿਚ ਬੁੱਧੀ ਨਾ ਹੋਣ ਨਾਲ ਕਰਮ ਨਿਸ਼ਫਲ ਨਹੀਂ ਜਾਂਦਾ, ਬਲਕਿ ਫਲ ਦੀ ਆਸ ਨਾਲ ਜੋ ਕਰਮ ਕੀਤਾ ਜਾਂਦਾ ਹੈ, ਉਸਦੇ ਨਾਲੋਂ ਉਸ ਵਿਚ ਹਜ਼ਾਰ ਗੁਣਾ ਫਲ ਦੇਣ ਦੀ ਆਸ ਹੋ ਜਾਂਦੀ ਹੈ। ਔਖਿਆਈ ਇਹ ਹੈ ਕਿ ਮਨੁੱਖ ਅਧੀਰਜੀ ਹੋ ਜਾਂਦਾ ਹੈ, ਜਿਸ ਕਰਕੇ ਪਕਿਆਈ ਨਾਲ ਕਰਮ ਨਹੀਂ ਕਰਦਾ। ਮਨੁਖ ਦੀ ਅਧਯਾਤਮਿਕ ਦਸ਼ਾ ਉੱਤੇ ਨਜ਼ਰ ਕਰਨ ਤੋਂ ਭੀ ਨਿਸ਼ਕਾਮ ਕਰਮ ਦਾ ਮੁੱਲ ਬਹੁਤ ਜਚਦਾ ਹੈ। ਪ੍ਰੇਮ, ਸਚਿਆਈ ਅਤੇ ਤਯਾਗ ਇਹ ਆਤਮਾ ਦੇ ਸਿਰਫ ਬਾਹਰੀ ਲੱਖਣ ਨਹੀਂ, ਸਗੋਂ ਸਾਡੇ ਜੀਵਨ ਵਿਚ ਸਭ ਤੋਂ ਉੱਚੇ ਆਦਰਸ਼ ਹਨ। ਇਨ੍ਹਾਂ ਨੂੰ ਧਾਰਨ ਕਰਨ ਨਾਲ ਹਿਰਦੇ ਦੇ ਭਾਵ ਸ਼ੁੱਧ ਅਤੇ ਮਾਨਸਿਕ ਦਸ਼ਾ ਪ੍ਰਬਲ ਹੁੰਦੀ ਹੈ, ਜੋ ਮਨੁੱਖ ਨਿਸ਼ਕਾਮ ਕਰਮ ਕਰੇਗਾ, ਅਤੇ ਮਨ ਨੂੰ ਵੱਸ ਵਿਚ ਰਖੇਗਾ, ਉਸਦੇ ਕਰਮ ਵੱਡੇ ਪ੍ਰਭਾਵ ਵਾਲੇ ਹੋਣਗੇ, ਕਿਉਂਕਿ ਆਤਮਾ ਦਾ ਸੰਜਮ ਸਾਰੀਆਂ ਬਾਹਰਲੀਆਂ ਕ੍ਰਿਆਂ ਨਾਲੋਂ ਬਹੁਤ ਵਡਿਆਈ ਰਖਦਾ ਹੈ। ਫਰਜ਼ ਕਰੋ ਕਿ ਚਾਰ ਘੋੜਿਆਂ ਵਾਲੀ ਬੱਘੀ ਬਹੁਤ ਛੇਤੀ ਦੌੜੀ ਜਾਂਦੀ ਹੈ, ਸਹੀਸ ਘੋੜਿਆਂ ਦੀ ਲਗਾਮ ਖਿਚ ਕੇ ਰੋਕ ਰਿਹਾ ਹੈ, ਦੱਸੋ ਕਿਸ ਵਿਚ ਬਹੁਤ ਜ਼ੋਰ ਹੈ, ਘੋੜਿਆਂ ਦੇ ਤੇਜ਼ੀ ਨਾਲ ਦੌੜਨ ਵਿਚ, ਜਾਂ ਸਹੀਸ ਦੇ ਰੋਕਣ ਵਿਚ? ਇਕ ਖਿਦੂ (ਗੇਂਦ) ਪੌਣ ਵਿਚ ਉਛਲਕੇ ਕੁਝ ਦੂਰ ਜਾਂਦਾ ਹੈ ਫਿਰ ਧਰਤੀ ਉੱਤੇ ਡਿਗ ਪੈਂਦਾ ਹੈ। ਦੂਜਾ ਕੰਧ ਨਾਲ ਟੱਕਰ ਖਾ ਕੇ

---

[4]ਧਰਮ ਸ਼ਾਸਤ੍ਰਾਂ ਅਤੇ ਮਹਾਤਮਾ ਵਲੋਂ ਜਿਥੇ ਮਨੁੱਖ ਨੂੰ ਸਾਰੀ ਉਮਰ ਕਰਮ ਕਰਨ ਦਾ ਹੁਕਮ ਦਿੱਤਾ ਗਿਆ ਹੈ, ਉਥੇ ਕਰਮ ਨੂੰ ਸਿਰਫ ਕਰਮ ਸਮਝਕੇ ਹੀ ਕਰਨ ਦੀ ਆਗਯਾ ਹੈ, ਕਿਉਂਕਿ ਕਿਸੇ ਮਤਲਬ ਜਾਂ ਫਲ ਨੂੰ ਧਿਆਨ ਵਿਚ ਰਖ ਕੇ ਸਕਾਮ ਕਰਮ ਜੋ ਕੀਤੇ ਜਾਂਦੇ ਹਨ ਉਹ ਮਨੁੱਖ ਦੇ ਸੰਸਾਰਿਕ ਬੰਧਨਾਂ ਦਾ ਕਾਰਣ ਹੁੰਦੇ ਹਨ। ਪਰ ਜੋ ਕਰਮ ਨਿਸ਼ਕਾਮ ਬਿਨਾਂ ਫਲ ਦੀ ਆਸ ਦੇ "ਕਰਮ ਨੂੰ ਸਿਰਫ ਕਰਤੱਵਯ ਸਮਝਕੇ ਕੀਤੇ ਜਾਂਦੇ ਹਨ" ਭਾਵੇਂ ਫਲ ਉਨ੍ਹਾਂ ਦਾ ਭੀ ਹੁੰਦਾ ਹੈ ਅਤੇ ਕਰਤਾ ਨੂੰ ਭੋਗਣਾ ਭੀ ਪੈਂਦਾ ਹੈ, ਪਰ ਉਹ ਮਨੁੱਖ ਦੇ ਬੰਧਨ ਦਾ ਕਾਰਣ ਨਹੀਂ ਹੋ ਸਕਦੇ, ਬਲਕਿ ਮੁਕਤੀ ਲਈ ਉਪਯੋਗੀ ਹੁੰਦੇ ਹਨ। ਸਤਿਗੁਰੂ ਜੀ ਦੇ ਬਚਨ ਹਨ ਕਿ "ਕਰਮ ਕਰਤ ਹੋਵੈ ਨਿਹਕਰਮ"।

ਉਥੇ ਦਾ ਉਥੇ ਰਹਿ ਜਾਂਦਾ ਹੈ। ਇਹੋ ਦਸ਼ਾ ਸਾਰੇ ਸਕਾਮ ਅਤੇ ਸੁਆਰਥ ਦੇ ਕੰਮਾਂ ਦੀ ਹੈ, ਇਨ੍ਹਾਂ ਸਭਨਾ ਕਰਮਾਂ ਦਾ ਇਹ ਫਲ ਹੋਵੇਗਾ ਕਿ ਛੇਤੀ ਜਾਂ ਦੇਰ ਵਿਚ ਇਹ ਸਾਰੇ ਲੀਨ ਹੋ ਜਾਣਗੇ, ਅਤੇ ਫਿਰ ਤੁਹਾਡੇ ਪਾਸ ਮੁੜਕੇ ਨਾ ਆਉਣਗੇ। ਪਰ ਜੇਕਰ ਆਪਣੇ ਮਨ ਨੂੰ ਰੋਕਿਆ ਜਾਵੇ ਤਾਂ ਆਪਣੇ ਆਪ ਆਤਮਾ ਦੀ ਤਾਕਤ ਵਧੇਗੀ, "ਮਨ ਜੀਤੈ ਜਗ ਜੀਤ" ਨਿਸ਼ਕਾਮ ਕਰਮ ਕਰਨਾ ਅਸਲ ਵਿਚ ਆਪਣੇ ਮਨ ਨੂੰ ਰੋਕਣਾ ਹੈ। ਇਸ ਤਰਾਂ ਦੇ ਸੰਜਮ ਨਾਲ ਆਤਮਾ ਸਿਆਣਾ ਹੁੰਦਾ ਹੈ, ਅਤੇ ਬੁੱਧ ਵਰਗੇ ਬਲਵਾਨ ਮਾਨਸਿਕ ਸ਼ਕਤੀ ਰਖਣ ਵਾਲੇ ਮਨੁੱਖ ਪ੍ਰਗਟ ਹੁੰਦੇ ਹਨ। ਮਮੂਲੀ ਆਦਮੀ ਇਸ ਭੇਦ ਨੂੰ ਨਹੀਂ ਸਮਝਦੇ, ਪਰ ਉਨ੍ਹਾਂ ਨੂੰ ਹੋਰਨਾਂ ਮਨੁੱਖਾਂ ਉੱਤੇ ਹੁਕਮ ਚਲਾਉਣ ਅਤੇ ਆਪਣਾ ਦਬਦਬਾ ਜਮਾਉਣ ਦੀ ਇੱਛਾ ਰਹਿੰਦੀ ਹੈ। ਕੁਝ ਸਮਾਂ ਧੀਰਜ ਰਖੋ ਅਤੇ ਇਸ ਬਾਹਰਲੇ ਅਧਿਕਾਰ ਦੀ ਵਾਸਨਾ ਨੂੰ ਜੋ ਤੁਹਾਨੂੰ ਕਰਮ ਵਿਚ ਪਾਉਂਦੀ ਹੈ ਰੋਕੋ, ਅਤੇ ਜਦ ਤੁਸੀਂ ਆਪਣੀ ਇਸ ਇੱਛਾ ਨੂੰ ਰੋਕਣ ਵਿਚ ਸਮਰੱਥ ਹੋ ਸਕੋਗੇ, ਤਦ ਤੁਸੀਂ ਸੰਸਾਰ ਉੱਤੇ ਆਪਣਾ ਕਬਜ਼ਾ ਕਰ ਸਕੋਗੇ। ਮਨੁੱਖ ਥੋੜੇ ਜੇਹੇ ਸੁਆਰਥ ਲਈ ਲੋਕਾਂ ਨੂੰ ਧੋਖਾ ਦੇਂਦਾ ਹੈ, ਅਨਰਥ ਕਰਦਾ ਹੈ। ਜੇਕਰ ਉਹ ਕੁਝ ਦਿਨ ਆਪਣੇ ਆਪ ਨੂੰ ਸੰਜਮ ਵਿਚ ਰਖ ਸਕੇ ਤਾਂ ਸਾਰੇ ਸੰਸਾਰ ਨੂੰ ਉਹ ਆਪਣੀ ਵਲ ਖਿੱਚ ਸਕਦਾ ਹੈ। ਪਰ ਅਸੀਂ ਸਾਰੇ ਲੋਕ ਭੁਲੇ ਹੋਏ ਹਾਂ। ਸਾਡੇ ਵਿਚੋਂ ਬਹੁਤ ਸਾਰੇ ਮਨੁੱਖਾਂ ਦੀ ਨਜ਼ਰ ਕੁਝ ਵਰਿਹਾਂ ਤੋਂ ਅੱਗੇ ਨੂੰ ਨਹੀਂ ਜਾਂਦੀ। ਜਿਸ ਤਰਾਂ ਪਸ਼ੂਆਂ ਨੂੰ ਥੋੜੀ ਦੂਰ ਤਕ ਆਪਣੇ ਅੱਗੇ ਦੇ ਸਿਵਾ ਕੁਝ ਨਜ਼ਰ ਨਹੀਂ ਆਉਂਦਾ ਉਸੇ ਤਰਾਂ ਦੀ ਹੀ ਸਾਡੀ ਦਸ਼ਾ ਹੈ। ਸਾਡਾ ਸੰਸਾਰ ਬਹੁਤ ਸੌੜਾ ਹੈ ਅਤੇ ਸਾਡੇ ਖ਼ਿਆਲ ਬਹੁਤ ਛੋਟੇ ਹਨ। ਸਾਡੀ ਆਤਮੀਯਤਾ ਸਿਰਫ ਆਪਣੇ ਕੁਟੰਬ ਜਾਂ ਵੱਧ ਤੋਂ ਵੱਧ ਆਪਣੇ ਸੰਬੰਧੀਆਂ ਤਕ ਬੱਸ ਹੈ। ਇਸ ਤੋਂ ਵੱਧ ਦੇਖਣ ਦੀ ਨਾ ਸਾਡੇ ਵਿਚ ਤਾਕਤ ਹੈ ਅਤੇ ਨਾ ਬੁੱਧ ਹੈ, ਇਹੋ ਕਾਰਣ ਹੈ ਕਿ ਅਸੀਂ ਦੁਰਾਚਾਰੀ ਅਤੇ ਬੁਰੇ ਚਾਲਚਲਨ ਵਾਲੇ ਬਣਦੇ ਜਾਂਦੇ ਹਾਂ।

ਛੋਟੇ ਤੋਂ ਛੋਟੇ ਕੰਮ ਨੂੰ ਭੀ ਛੋਟੀ ਨਜ਼ਰ ਨਾਲ ਨਹੀਂ ਵੇਖਣਾ ਚਾਹੀਦਾ। ਜਿਸ ਮਨੁੱਖ ਦੇ ਸੰਸਕਾਰ ਚੰਗੇ ਨਹੀਂ, ਉਹ ਨਾਮਵਰੀ ਲਈ ਜਾਂ ਹੋਰ ਮਤਲਬ ਲਈ ਹੀ ਕਰਮ ਕਰੇ, ਆਲਸੀ ਹੋਕੇ ਨਾ ਬੈਠੇ। ਹਰੇਕ ਮਨੁੱਖ ਨੂੰ ਇਹ ਯਾਦ ਰਖਣਾ ਚਾਹੀਦਾ ਹੈ ਕਿ ਸਾਡੇ ਉੱਦਮ ਦਾ ਪੈਰ ਅੱਗੇ ਵਧਦਾ ਜਾਵੇ ਅਤੇ ਕਰਮ ਕਰਦੇ ਹੋਏ ਚਾਹੇ ਕਿਸੇ ਮਤਲਬ ਨਾਲ ਕਰੀਏ ਅਸੀਂ ਉਸ ਦੇ ਤਤ੍ਵ ਨੂੰ ਭੀ ਸਮਝਦੇ ਜਾਈਏ ਕਿ ਕਰਮ ਕੀ ਹੈ ਅਤੇ ਉਸਦਾ ਲਖਯ ਕੀ ਹੈ ? ਅਤੇ ਇਹ ਗੱਲ ਭੀ ਸਾਨੂੰ ਜਾਣ ਲੈਣੀ ਚਾਹੀਦੀ ਹੈ ਕਿ ਸਿਰਫ ਕਰਮ ਕਰਨ ਦਾ ਸਾਨੂੰ ਹੱਕ ਹੈ, ਉਸਦੇ ਫਲ ਜਾਂ ਨਤੀਜੇ ਨੂੰ (ਭਾਵੇਂ ਉਹ ਜ਼ਰੂਰ ਹੋਵੇਗਾ) ਆਪਣੀ ਇੱਛਾ ਅਨੁਸਾਰ ਬਣਾਉਣ ਦਾ ਸਾਨੂੰ ਹੱਕ ਨਹੀਂ। ਫਲ ਦੀ ਇੱਛਾ ਨੂੰ ਛਡ ਦਿਓ, ਜਦ ਕਿਸੇ, ਮਨੁੱਖ ਦੀ ਮਦਦ ਕਰਨ ਦਾ ਮੌਕਾ ਆਵੇ, ਕਦੇ ਇਹ ਗੱਲ ਧਯਾਨ ਵਿਚ ਨਾ ਲਿਆਓ ਕਿ ਉਸਦਾ ਵਰਤਾਵ ਤੁਹਾਡੇ ਨਾਲ ਕਿਸ ਤਰਾਂ ਰਿਹਾ ਹੈ ? ਜੇਕਰ ਤੁਸੀਂ ਕੋਈ ਚੰਗਾ ਅਤੇ ਵੱਡਾ ਕਰਮ ਕਰਨਾ ਚਾਹੁੰਦੇ ਹੋ ਤਾਂ ਇਸ ਕਰਮ ਦਾ ਫਲ ਅਨੁਕੂਲ ਹੋਵੇਗਾ, ਜਾਂ ਉਲਟ ਕਦੇ ਭੁਲਕੇ ਭੀ ਇਸ ਦੀ ਚਿੰਤਾ ਨਾ ਕਰੋ।

ਕਰਮ ਦੇ ਉਕਤ ਆਦਰਸ਼ ਤਕ ਪਹੁੰਚਣਾ ਇਕ ਵੱਡਾ ਔਖਾ ਕੰਮ ਹੈ। ਸਭ ਤੋਂ ਪਹਿਲਾਂ ਅਭਯਾਸ ਦੀ ਲੋੜ ਹੈ, ਸਾਨੂੰ ਚਾਹੀਦਾ ਹੈ ਜੋ ਅਸੀਂ ਨਿੱਤ ਕਰਮ ਦਾ ਅਭਯਾਸ

ਕਰਦੇ ਰਹੀਏ । ਕੋਈ ਆਦਮੀ ਇਕ ਖਿਣ ਭੀ ਬਿਨਾਂ ਕਰਮ ਦੇ ਨਹੀਂ ਰੈਹ ਸਕਦਾ । ਜਿਸ ਨੂੰ ਸ਼ਾਂਤੀ ਅਤੇ ਸੁਖ ਕਿਹਾ ਜਾਂਦਾ ਹੈ ਉਸਦਾ ਸਮਝਣਾ ਕੋਈ ਸੁਖੱਲਾ ਕੰਮ ਨਹੀਂ । ਇਕ ਮਨੁੱਖ ਪ੍ਰਵਿਰਤੀ ਦੀ ਹਲ ਚਲ ਵਿਚ ਹਥ ਪੈਰ ਮਾਰਦਾ ਹੋਯਾ ਜਦ ਕਦੇ ਕੌਮੀ ਜੀਵਨ ਦੇ ਡੂੰਘੇ ਭੰਵਰ ਵਿਚ ਪੈਂਦਾ ਹੈ ਤਾਂ ਡੁੱਬਣ ਲਗਦਾ ਹੈ ।

ਦੂਜਾ ਮਨੁੱਖ ਜਿਸ ਨੇ ਨਵਿਰਤੀ ਦੇ ਰਾਹ ਦਾ ਆਸਰਾ ਲੈ ਕੇ ਸੰਸਾਰ ਨੂੰ ਛੱਡ ਦੇਣ ਦਾ ਪ੍ਰਣ ਕਰ ਲਿਆ ਹੈ, ਤਾਂ ਹਰੇਕ ਚੀਜ਼ ਉਸ ਨੂੰ ਤੁੱਛ ਅਤੇ ਅਸਾਰ ਨਜ਼ਰ ਆਉਂਦੀ ਹੈ । ਪਰ ਇਨ੍ਹਾਂ ਦੋਹਾਂ ਵਿਚੋਂ ਕੋਈ ਭੀ ਨਮੂਨੇ ਦਾ ਕੰਮ ਨਹੀਂ ਦੇ ਸਕਦਾ । ਜੇਕਰ ਕੋਈ ਬਦਮਾਸ਼ ਆਦਮੀ ਝੂਠੇ ਤਯਾਗ ਅਤੇ ਵੈਰਾਗ ਦੀ ਓਟ ਲੈ ਕੇ ਤਯਾਗੀ ਅਤੇ ਵੈਰਾਗੀ ਬਣ ਜਾਵੇ ਤਾਂ ਜਦ ਕਦੇ ਉਸ ਨੂੰ ਸੰਸਾਰ ਸਮੁੰਦ੍ਰ ਦੀਆਂ ਲੈਹਰਾਂ ਦੀਆਂ ਚਪੇੜਾਂ ਲਗਣਗੀਆਂ, ਤਾਂ ਉਹ ਇਕ ਵਾਰਗੀ ਡੁੱਬ ਜਾਵੇਗਾ । ਜੇਹੜੀਆਂ ਮੱਛੀਆਂ ਸਮੁੰਦ੍ਰ ਦੀ ਤੈਹ ਵਿਚ ਰਹਿੰਦੀਆਂ ਹਨ, ਉਹ ਜੇਕਰ ਭੁੱਲ ਨਾਲ ਕਦੇ ਉਪਰ ਚਲੀਆਂ ਆਉਂਦੀਆਂ ਹਨ ਤਾਂ ਲੈਹਰਾਂ ਦੀਆ ਚਪੇੜਾਂ ਖਾ ਕੇ ਟੁਕੜੇ ਟੁਕੜੇ ਹੋ ਜਾਂਦੀਆਂ ਹਨ । ਉਨ੍ਹਾਂ ਦਾ ਫਿਰ ਕਿਧਰੇ ਨਾਮ ਨਿਸ਼ਾਨ ਨਹੀਂ ਮਿਲਦਾ । ਇਸੇ ਤਰਾਂ ਜੋ ਲੋਕ ਸਦਾ ਇਕਾਂਤ ਵਿਚ ਰਹਿੰਦੇ ਹਨ ਅਤੇ ਕਰਮ ਨਹੀਂ ਕਰਦੇ, ਤਾਂ ਜਿਥੇ ਸੰਸਾਰ ਨਾਲ ਉਨ੍ਹਾਂ ਦੀ ਮੁੱਠ ਭੇੜ (ਹਥ ਪਾਈ) ਹੋਈ ਅਤੇ ਉਹ ਪਤਿਤ ਹੋਏ, "ਧੋਬੀ ਦਾ ਕੁਤਾ ਨਾ ਘਰ ਦਾ ਨਾ ਘਾਟ ਦਾ ।"

ਇਸੇ ਤਰਾਂ ਜੋ ਆਦਮੀ ਰਾਤ ਦਿਨ ਸੰਸਾਰ ਦੀ ਹਲਚਲ ਵਿਚ ਲੱਗਾ ਰਹਿੰਦਾ ਹੈ ਉਹ ਕਦੇ ਇਕਾਂਤ ਸੇਵਨ ਦਾ ਅਧਿਕਾਰੀ ਨਹੀਂ ਹੋ ਸਕਦਾ । ਉਹ ਅਸਲ ਵਿਚ ਪਾਗਲਖਾਨੇ ਭੇਜਣ ਦੇ ਜੋਗ ਹੈ । ਸੱਚਾ ਅਤੇ ਸਿਧਾਂਤੀ ਪੁਰਖ ਉਹੋ ਹੈ ਜੋ ਚੁੱਪ ਚਾਪ ਇਕਾਂਤ ਵਾਸ ਕਰਦਾ ਹੋਇਆ ਭੀ ਕਰਮ ਤੋਂ ਕਦੇ ਉਪਰਾਮ ਨਹੀਂ ਹੁੰਦਾ। ਇਸੇ ਤਰਾਂ ਰਾਤ ਦਿਨ ਸੰਸਾਰੀ ਹਲਚਲ ਅਤੇ ਕੰਮ-ਕਾਰ ਵਿਚ ਲੱਗਾ ਹੋਇਆ ਭੀ ਮਨ ਨੂੰ ਰੋਕਣ ਅਤੇ ਆਤਮ ਸੰਜਮ ਦੇ ਰਾਹੀਂ ਅਸਲ ਵਿਚ ਇਕਾਂਤ ਸੇਵਨ ਕਰਦਾ ਹੈ, ਕਿਉਂਕਿ ਜਿਸਦਾ ਮਨ ਇਕਾਂਤ ਹੋ ਗਿਆ ਹੈ ਜਗ੍ਹਾ ਦੀ ਅਨ-ਇਕਾਂਤਤਾ ਉਸਦੇ ਮਤਲਬ ਵਿਚ ਰੋਕ ਨਹੀਂ ਪਾ ਸਕਦੀ । ਤਾਂ, ਜਿਸ ਦਾ ਮਨ ਹੀ ਅਨਇਕਾਂਤ ਹੈ, ਜਗ੍ਹਾ ਦੀ ਇਕਾਂਤਤਾ ਉਸ ਨੂੰ ਕੁਝ ਲਾਭ ਨਹੀਂ ਪਹੁੰਚਾ ਸਕਦੀ । ਜਿਸਨੇ ਆਪਣੇ ਮਨ ਨੂੰ ਇਕਾਗ੍ਰ ਕਰ ਲਿਆ ਜਾਣੋਂ ਉਸਨੇ ਜਗਤ ਨੂੰ ਜਿੱਤ ਲਿਆ, ਉਹ ਲੋਕਾਂ ਦੀ ਭੀੜ ਵਿਚ ਰਹਿੰਦਾ ਹੋਇਆ ਭੀ—ਜਿਥੇ ਲੋਕਾਂ ਦੀ ਕਲ ਕਲ ਨਾਲ ਕੰਨ ਬੋਲੇ ਹੁੰਦੇ ਹਨ—ਸ਼ਾਂਤ ਵਿਚ ਰਹਿੰਦਾ ਹੈ । ਉਸ ਦਾ ਮਨ ਜਾਣੋਂ ਕਿਸੇ ਜੋਗੀ ਦੀ ਗੁਫ਼ਾ ਹੈ ਜਿਥੇ ਕੋਈ ਅਵਾਜ਼ ਨਹੀਂ ਪਹੁੰਚ ਸਕਦੀ, ਉਹ ਇਸ ਦਸ਼ਾ ਵਿਚ ਭੀ ਕਰਮ ਤੋਂ ਬੇਮੁਖ ਨਹੀਂ, ਇਹ ਕਰਮਯੋਗ ਦਾ ਸਰੂਪ ਹੈ । ਜੇਕਰ ਤੁਸੀਂ ਇਸ ਨਮੂਨੇ ਨੂੰ ਫੜ ਲਿਆ ਹੈ ਤਾਂ ਤੁਸੀਂ ਕਰਮ ਦੇ ਭੇਦ ਨੂੰ ਸਮਝ ਗਏ ਹੋ ।

ਪਰ ਸਾਨੂੰ ਸ਼ੁਰੂ ਤੋਂ ਵੱਖੋ ਵੱਖਰੇ ਕੰਮਾਂ ਨੂੰ ਹੱਥ ਵਿਚ ਲੈ ਕੇ ਹੌਲੀ ਹੌਲੀ ਉੱਨਤੀ ਕਰਨੀ ਚਾਹੀਦੀ ਹੈ । ਜਿਸ ਤਰਾ ਹੌਲੀ ਹੌਲੀ ਅਸੀਂ ਅੱਗੇ ਵਧਦੇ ਜਾਵਾਂਗੇ ਉਸੇ ਤਰਾ ਅਸੀਂ ਦਿਨੋਂ ਦਿਨ ਉਦਾਰ ਅਤੇ ਸੰਜਮੀ ਬਣਦੇ ਚਲੇ ਜਾਵਾਂਗੇ । ਜਿਸ ਤਰਾਂ ਕਰਮ ਨੂੰ ਅਸਾਂ ਕਰਤੱਵਯ ਜਾਂ ਆਪਣੀ ਦਸ਼ਾ ਦੇ ਅਨੁਕੂਲ ਸਮਝਕੇ ਮੰਨ ਲਿਆ ਹੈ, ਤੇ ਦ੍ਰਿੜ੍ਹਤਾ ਅਤੇ ਮੇਹਨਤ ਦੇ ਨਾਲ ਭਰੋਸਾ ਰਖਕੇ ਸਾਨੂੰ ਉਹ ਕਰਨਾ ਚਾਹੀਦਾ ਹੈ, ਇਸੇ ਤਰਾਂ ਕੰਮ ਨੇਮ ਨਾਲ ਕਰਨ ਤੋਂ

ਇਕ ਵਰ੍ਹੇ ਦੇ ਅੰਦਰ ਸਾਡੀ ਦਸ਼ਾ ਬਹੁਤ ਕੁਝ ਬਦਲ ਜਾਵੇਗੀ। ਜੋ ਕੁਝ ਸ੍ਵਾਰਥ ਦੇ ਸੰਸਕਾਰ ਸਾਡੇ ਮਨ ਵਿਚ ਵਿਚ ਹੋਣਗੇ ਉਹ ਅਭਯਾਸ ਦੀ ਅੱਗ ਵਿਚ ਸੜ ਜਾਣਗੇ ਅਤੇ ਥੋੜੇ ਹੀ ਦਿਨਾਂ ਪਿਛੋਂ ਅਸੀਂ ਨਿਸ਼ਕਾਮ ਕਰਮ ਦੀ ਵਡਿਆਈ ਸਮਝ ਜਾਵਾਂਗੇ। ਕਦੇ ੨ ਸ੍ਵਾਰਥੀ ਬੁੱਧੀ ਜੇਕਰ ਪੈਦਾ ਭੀ ਹੋਵੇਗੀ ਤਾਂ ਅਸੀਂ ਸੁਖੈਨਤਾ ਨਾਲ ਉਸ ਨੂੰ ਦਬਾ ਸਕਾਂਗੇ। ਜੇਕਰ ਇਸ ਤਰਾਂ ਕੰਮ ਹੁੰਦਾ ਰਿਹਾ ਤਾਂ ਜਿਸ ਤਰਾਂ ਵਗਦੇ ਹੋਏ ਨਦੀ ਨਾਲੇ ਸਮੁੰਦ੍ਰ ਵਿਚ ਪਹੁੰਚ ਜਾਂਦੇ ਹਨ, ਉਸੇ ਤਰਾਂ ਇਕ ਅਜੇਹਾ ਸਮਾਂ ਸਾਡੇ ਜੀਵਨ ਵਿਚ ਭੀ ਆ ਜਾਵੇਗਾ ਕਿ ਜਦ ਅਸੀਂ ਬਿਲਕੁਲ ਸ਼ਾਂਤ ਅਤੇ ਨਿਸ਼ਕਾਮ ਹੋ ਜਾਂਵਾਗੇ। ਅਤੇ ਜਦ ਸਾਡੇ ਵਿਚ ਕਾਮ ਵਾਸ਼ਨਾ ਨਹੀਂ ਰਹੇਗੀ ਤਾਂ ਸਾਡੇ ਸਾਰੇ ਸੰਸਕਾਰ ਅਤੇ ਸ਼ਕਤੀਆਂ ਬਾਹਰ ਨਸ਼ਟ ਨਾ ਹੋ ਕੇ ਸਾਡੇ ਹਿਰਦੇ ਵਿਚ ਗਯਾਨ ਦਾ ਪ੍ਰਕਾਸ਼ ਹੋਵੇਗਾ ਅਤੇ ਅਸੀਂ ਸੱਚ ਦੇ ਦਰਸ਼ਨ ਕਰ ਸਕਾਂਗੇ। ਸਤਿਗੁਰੂ ਜੀ ਦੇ ਭੀ ਬਚਨ ਹਨ ਕਿ :—"ਸੇਵਾ ਕਰਤ ਹੋਇ ਨਿਹਕਾਮੀ। ਤਿਸ ਕਉ ਹੋਤ ਪ੍ਰਾਪਤਿ ਸੁਆਮੀ।" ਤਥਾ :—"ਕਾਹੂੰ ਫਲ ਕੀ ਇਛਾ ਨਹੀਂ ਬਾਛੈ। ਕੇਵਲ ਭਗਤਿ ਕੀਰਤਨ ਸੰਗਿ ਰਾਚੈ।"

ਦੂਜਾ ਅਧਯਾਯ

## ਨਿਸ਼ਕਾਮ ਕਰਮ ਦੀ ਵਡਿਆਈ

ਦੂਜੇ ਲੋਕਾਂ ਨੂੰ ਸ਼ਰੀਰਕ ਸਹਾਇਤਾ ਦੇਣੀ ਅਤੇ ਉਨ੍ਹਾਂ ਦੀਆਂ ਸ਼ਰੀਰਕ ਲੋੜਾਂ ਨੂੰ ਪੂਰਾ ਕਰਨਾ ਬਹੁਤ ਚੰਗਾ ਕੰਮ ਹੈ। ਪਰ ਉਹ ਸਹਾਇਤਾ ਜੋ ਲੋੜ ਅਨੁਸਾਰ ਦਿੱਤੀ ਜਾਂਦੀ ਹੈ ਸਭ ਤੋਂ ਉੱਚੀ ਸਿੱਧ ਹੋਈ ਹੈ। ਉਸ ਦਾ ਪ੍ਰਭਾਵ ਨਿਤ ਅਤੇ ਦੂਰ ਤਕ ਜਾਣ ਵਾਲਾ ਹੈ, ਉਹ ਮਨੁੱਖਾਂ ਨੂੰ ਲਾਭ ਪਹੁੰਚਾਉਂਦੀ ਹੋਈ ਕੌਮੀ ਲੋੜਾਂ ਨੂੰ ਭੀ ਪੂਰਾ ਕਰਦੀ ਹੈ। ਜੇਕਰ ਇਕ ਘੰਟੇ ਲਈ ਕਿਸੇ ਮਨੁੱਖ ਦੀ ਕੋਈ ਲੋੜ ਪੂਰੀ ਕਰ ਦਿੱਤੀ ਜਾਵੇ ਤਾਂ ਏਹ ਮਦਦ ਜ਼ਰੂਰ ਕਹਾਵੇਗੀ, ਪਰ ਜੇਕਰ ਇਕ ਵਰ੍ਹੇ ਤਾਂਈ ਉਸਦੀ ਲੋੜ ਪੂਰੀ ਕਰ ਦਿੱਤੀ ਗਈ ਹੈ, ਤਾਂ ਇਹ ਉਸ ਨਾਲੋਂ ਵੱਧ ਸਹਾਇਤਾ ਮੰਨੀ ਜਾਵੇਗੀ, ਅਤੇ ਜੇਕਰ ਸਦਾ ਲਈ (ਸਾਰੀ ਉਮਰ ਲਈ) ਉਸ ਦੀ ਲੋੜ ਪੂਰੀ ਕਰ ਦਿੱਤੀ ਗਈ ਹੈ ਤਾਂ ਇਸ ਦਾ ਕੀ ਕੈਹਣਾ ਹੈ। ਇਹ ਸਭ ਨਾਲੋਂ ਵੱਡੀ ਅਤੇ ਸਭ ਨਾਲੋਂ ਚੰਗੀ ਸਹਾਇਤਾ ਹੈ। ਆਤਮਿਕ ਗਯਾਨ ਹੀ ਇਕ ਅਜੇਹੀ ਚੀਜ਼ ਹੈ ਜਿਸ ਨਾਲ ਸਦਾ ਲਈ ਸਾਡੇ ਦੁਖਾਂ ਦੀ ਨਵਿਰਤੀ ਹੋ ਜਾਂਦੀ ਹੈ, ਹੋਰ ਤਰਾਂ ਦੇ ਗਯਾਨ ਨਾਲ ਸਿਰਫ ਥੋੜੀ ਦੇਰ ਲਈ ਸ਼ਾਂਤੀ ਤ੍ਰਿਪਤੀ ਹੋ ਜਾਂਦੀ ਹੈ, ਸਿਰਫ ਆਪਣੇ ਸਰੂਪ ਦਾ ਗਯਾਨ ਹੀ ਸਾਨੂੰ ਸਦਾ ਲਈ ਦੁਖਾਂ ਤੋਂ ਮੁਕਤੀ ਦੇਂਦਾ ਹੈ, ਇਸ ਵਾਸਤੇ ਆਤਮਿਕ ਸਹਾਇਤਾ ਸਭ ਨਾਲੋਂ ਵੱਡੀ ਅਤੇ ਮੁਖ ਮਦਦ ਹੈ। ਜੋ ਆਦਮੀ ਇਸ ਤਰਾਂ ਦੀ ਆਤਮਿਕ ਸਹਾਇਤਾ ਦੇ ਸਕਦਾ ਹੈ, ਉਹ ਮਨੁੱਖ ਸਮੁਦਾਯ ਦਾ ਸੱਚਾ ਮਿਤ੍ਰ ਅਤੇ ਸੱਚਾ ਗੁਰੂ ਹੈ। ਇਤਿਹਾਸ ਸਾਨੂੰ ਦੱਸ ਰਿਹਾ ਹੈ ਕਿ ਜਿਨ੍ਹਾਂ ਲੋਕਾਂ ਨੇ ਮਨੁੱਖਾਂ ਦੀਆਂ ਆਤਮਿਕ ਲੋੜਾਂ ਨੂੰ ਪੂਰਾ ਕਰਨ ਦਾ ਪ੍ਰਬੰਧ ਅਤੇ ਯਤਨ ਕੀਤਾ ਹੈ, ਉਹ ਵੱਡੇ ਪ੍ਰਤਾਪ ਵਾਲੇ ਪੁਰਖ ਹੋਏ ਹਨ ਅਤੇ ਉਨ੍ਹਾਂ ਨੇ ਸੰਸਾਰ ਦੀ ਕਾਯਾਂ ਪਲਟ ਦਿੱਤੀ ਹੈ, ਅਸਲ ਵਿਚ ਆਤਮਿਕਤਾ ਹੀ ਸਾਡੇ ਜੀਵਨ ਦੇ ਸਾਰੇ ਕਰਮਾਂ ਦੀ ਕੁੰਜੀ ਹੈ। ਆਤਮਿਕ ਬਲ ਵਾਲਾ ਪੁਰਖ ਜੇਕਰ ਚਾਹਵੇ ਤਾਂ ਹੋਰ ਗੱਲਾਂ ਵਿਚ ਭੀ ਬਹੁਤ ਭਾਰੀ ਸਫਲਤਾ ਪ੍ਰਾਪਤ ਕਰ ਸਕਦਾ ਹੈ। ਬਿਨਾਂ ਆਤਮਿਕ ਸੱਤਾ ਦੇ ਸੰਸਾਰਿਕ ਅਤੇ ਸ਼ਰੀਰਕ ਲੋੜਾਂ ਭੀ ਚੰਗੀ ਤਰਾਂ ਪੂਰਣ ਨਹੀਂ ਹੋ ਸਕਦੀਆਂ। "ਆਤਮਕ ਸਹਾਇਤਾ ਦੀ ਦਾਤ ਦੀ ਬਖਸ਼ਸ਼ ਸੰਸਾਰ ਭਰ ਵਿਚ ਜੇਹੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਆਪਣੇ ਦਸਾਂ ਰੂਪਾਂ ਵਿਚ ਬਖਸ਼ੀ ਅਰ ਫਿਰ ਸਦਾ ਦੀ ਅਟੱਲ ਬਖਸ਼ਸ਼ ਦਾ ਜਾਗਦੀ ਜੋਤ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ, ਜਿਸ ਤੋਂ ਏਹ ਬਖਸ਼ਸ਼ਤਾ ਹੁੰਦੀ ਰਹੇ, ਅਜੇਹਾ ਨਾ ਕਿਸੇ ਕੀਤਾ, ਨਾ ਕਰ ਰਿਹਾ ਹੈ ਅਰ ਆਸ ਹੈ ਕਿ ਨਾ ਹੀ ਕੋਈ ਹੋਰ ਕਰੇਗਾ। ਕੋਈ ਪ੍ਰਾਣੀ ਕਿਸੇ ਦੇਸ਼ ਕਿਸੇ ਮਤ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਵਿਚਾਰ ਕਰ ਦੇਖਕੇ ਨਿਰਪੱਖ ਪ੍ਰੀਖਯਾ ਕਰ ਸਕਦਾ ਹੈ। ਆਤਮਿਕ ਸਹਾਇਤਾ ਦੇ ਪਿੱਛੋਂ ਬੁੱਧੀ ਅਤੇ ਮਨ ਦੀ ਸਹਾਇਤਾ ਹੈ। ਸਿਖਯਾ ਅਤੇ ਗਯਾਨ

ਦੀ ਸਹਾਇਤਾ ਰੋਟੀ ਕੱਪੜੇ ਦੀ ਸਹਾਇਤਾ ਨਾਲੋਂ ਕੁਝ ਵੱਧ ਹੈ । ਇਹ ਪ੍ਰਾਣ ਰੱਖਯਾ ਅਤੇ ਜੀਵਨ ਦਾਨ ਨਾਲੋਂ ਬਹੁਤ ਜ਼ਰੂਰੀ ਹੈ, ਕਿਉਂਕਿ ਮਨੁੱਖ ਦੇ ਜੀਵਨ ਦਾ ਅਸਲੀ ਮਤਲਬ ਹੀ ਵਿਦਯਾ ਅਤੇ ਗਯਾਨ ਦੀ ਪ੍ਰਾਪਤੀ ਕਰਨਾ ਹੈ, ਅਗਯਾਨ ਮੌਤ ਹੈ ਅਤੇ ਗਯਾਨ ਜੀਵਨ ਹੈ । ਜੇਕਰ ਮਨੁੱਖ ਅਗਯਾਨ ਕਰਕੇ ਹਨੇਰੇ ਵਿਚ ਭੌਂਦਾ ਅਤੇ ਟਟੋਲਦਾ ਫਿਰਦਾ ਹੈ ਤਾਂ ਉਸਦਾ ਜੀਵਨ ਬਿਅਰਥ ਹੀ ਨਹੀਂ ਸਗੋਂ ਦੁਖਦਾਇਕ ਹੈ । ਇਸਦੇ ਪਿਛੋਂ ਫਿਰ ਸ੍ਰੀਰਕ ਸਹਾਇਤਾ ਦੀ ਵਾਰੀ ਆਉਂਦੀ ਹੈ, ਇਸ ਲਈ ਦੂਜਿਆਂ ਦੀ ਸਹਾਇਤਾ ਕਰਨ ਵੇਲੇ ਸਾਨੂੰ ਕਦੇ ਇਸ ਭੁੱਲ ਵਿਚ ਨਹੀਂ ਪੈਣਾ ਚਾਹੀਦਾ ਕਿ ਸਿਰਫ ਸ੍ਰੀਰਕ ਸਹਾਇਤਾ ਹੀ ਸਭ ਕੁਝ ਹੈ । ਸ੍ਰੀਰਕ ਸਹਾਇਤਾ ਸਭ ਤੋਂ ਪਿਛਲੀ ਹੈ, ਕਿਉਂਕਿ ਇਸ ਨਾਲ ਇਸਥਿਤ ਸੁਖ ਨਹੀਂ ਮਿਲਦਾ । ਭੁੱਖ ਦਾ ਦੁਖ ਰੋਟੀ ਖਾ ਲੈਣ ਨਾਲ ਸ਼ਾਂਤ ਹੋ ਜਾਂਦਾ ਹੈ, ਪਰ ਥੋੜੀ ਦੇਰ ਪਿਛੋਂ ਫਿਰ ਸਾਨੂੰ ਭੁੱਖ ਦੁਖ ਦੇਣ ਲਗਦੀ ਹੈ । ਸਾਨੂੰ ਸ਼ਾਂਤੀ ਅਤੇ ਸੰਤੋਖ ਤਦੇ ਆ ਸਕਦਾ ਹੈ ਜਦ ਸਦਾ ਲਈ ਸਾਡੀਆਂ ਲੋੜਾਂ ਪੂਰੀਆਂ ਹੋ ਜਾਣ, ਅਤੇ ਇਹ ਸਿਰਫ ਆਤਮ ਗਯਾਨ ਨਾਲ ਹੀ ਹੋ ਸਕਦਾ ਹੈ । ਇਸ ਲਈ ਗਯਾਨ ਦੀ ਸਹਾਇਤਾ ਸਭ ਨਾਲੋਂ ਵੱਡੀ ਸਹਾਇਤਾ ਹੈ ।

ਸੰਸਾਰ ਦੇ ਦੁਖ ਸਿਰਫ ਸ੍ਰੀਰਕ ਸਹਾਇਤਾ ਨਾਲ ਦੂਰ ਨਹੀਂ ਹੋ ਸਕਦੇ, ਪੰਜਾਬੀ ਅਖਾਵਤ ਹੈ : "ਨਾ ਸੁਖ ਵਿਚ ਜਹਾਨ ਦੇ ਨਾ ਸੁਖ ਛੱਡ ਗਿਆਂ । ਸੁਖ ਹੈ ਵਿਚ ਵਿਚਾਰ ਦੇ ਸੰਤਾਂ ਸ਼ਰਨ ਪਿਆਂ ।" ਜਦ ਤਕ ਮਨੁੱਖ ਆਪਣੇ ਮਨ ਦਾ ਸੰਜਮ ਨਹੀਂ ਕਰਦਾ ਅਤੇ ਇੰਦ੍ਰੀਆਂ ਨੂੰ ਨਹੀਂ ਰੋਕਦਾ, ਤਦ ਤਕ ਉਸ ਨੂੰ ਸ੍ਰੀਰਕ ਲੋੜਾਂ ਬਰਾਬਰ ਦੁਖ ਦੇਂਦੀਆਂ ਰੋਹਣਗੀਆਂ ਅਤੇ ਉਹ ਦੁਖਾਂ ਨਾਲ ਦੁਖੀ ਹੁੰਦਾ ਰਹੇਗਾ । ਚਾਹੇ ਕਿੰਨੀ ਉਸ ਨੂੰ ਸ੍ਰੀਰਕ ਸਹਾਇਤਾ ਪੁਚਾਈ ਜਾਵੇ, ਪਰ ਉਸਦੇ ਦੁਖ ਦੂਰ ਨਹੀਂ ਹੋਣਗੇ । ਅਗਯਾਨ ਹੀ ਸਾਰੇ ਦੁਖਾਂ ਅਤੇ ਪਾਪਾਂ ਦੀ ਜੜ੍ਹ ਹੈ । ਅਵਿਦਯਾ ਦੇ ਹਨੇਰੇ ਨੂੰ ਮਿਟਾਓ, ਮਨੁੱਖ ਨੂੰ ਆਖੋ ਕਿ ਉਹ ਆਤਮਿਕ ਬਲ ਪ੍ਰਾਪਤ ਕਰੇ । ਜੇਕਰ ਮਨੁੱਖ ਨੂੰ ਚੰਗੀ ਸਿਖਯਾ ਦਿੱਤੀ ਜਾਵੇ ਅਤੇ ਉਸਦਾ ਆਤਮਾ ਸ਼ੁੱਧ ਅਤੇ ਬਲਵਾਨ ਬਣਾ ਦਿੱਤਾ ਜਾਵੇ ਤਾਂ ਫਿਰ ਕੋਈ ਗੱਲ ਉਸ ਨੂੰ ਦੁਖ ਨਹੀਂ ਪਹੁੰਚਾ ਸਕੇਗੀ । ਭੁੱਖਿਆਂ ਲਈ ਸਦਾ ਵਰਤ ਅਤੇ ਰੋਗੀਆਂ ਲਈ ਔਸ਼ਧਾਲਯ ਹਸਪਤਾਲ ਖੋਲ੍ਹਣੇ ਧਰਮ ਦਾ ਕੰਮ ਹੈ, ਪਰ ਜਦ ਤਕ ਮਨੁੱਖ ਨੂੰ ਉੱਚੀ ਸਿਖਯਾ ਨਹੀਂ ਦਿੱਤੀ ਜਾਵੇਗੀ, ਉਸਦੀ ਭੁੱਖ ਅਤੇ ਰੋਗ ਸਦਾ ਲਈ ਨਹੀਂ ਮਿਟ ਸਕਣਗੇ ।

ਧਰਮ ਸ਼ਾਸਤ੍ਰਾਂ ਵਿਚ ਵਾਰ ਵਾਰ ਇਹ ਉਪਦੇਸ਼ ਕੀਤਾ ਗਿਆ ਹੈ, ਕਿ ਪਕਿਆਈ ਨਾਲ ਰੋਜ਼ ਕਰਮ ਕਰਨੇ ਚਾਹੀਦੇ ਹਨ, ਪਰ ਕੋਈ ਕਰਮ ਸੰਸਾਰ ਵਿਚ ਅਜੇਹਾ ਨਹੀਂ, ਕਿ ਜਿਸ ਵਿਚ ਧਰਮ ਅਤੇ ਅਧਰਮ ਦੋਵੇਂ ਮਿਲੇ ਹੋਏ ਨਾ ਹੋਣ । ਕਿਸੇ ਕਰਮ ਵਿਚ ਧਰਮ ਬਹੁਤ ਹੈ ਅਤੇ ਅਧਰਮ ਘੱਟ, ਕਿਸੇ ਵਿਚ ਅਧਰਮ ਬਹੁਤ ਹੈ ਅਤੇ ਧਰਮ ਘੱਟ । ਇਹ ਗੱਲ ਯਾਦ ਰਖੋ ਕਿ ਕੋਈ ਭੀ ਅਸ਼ੁਭ ਕਰਮ ਅਜੇਹਾ ਨਹੀਂ ਕਿ ਜਿਸ ਵਿਚ ਪੁੰਨ ਦਾ ਅੰਸ਼ ਨਾ ਹੋਵੇ । ਹਰੇਕ ਕੰਮ ਵਿਚ ਪਾਪ ਪੁੰਨ ਦੋਵੇਂ ਮਿਲੇ ਰਹਿੰਦੇ ਹਨ, ਤਦੇ ਤਾਂ ਇਨ੍ਹਾਂ ਵਿਚ ਵਿਵੇਕ ਦੀ ਲੋੜ ਹੈ । ਵਿਵੇਕ ਨਾਲ ਸ਼ੁਭ ਕਰਮ ਵਿਚੋਂ ਅਸ਼ੁਭ ਨੂੰ ਕੱਢ ਸੁਟੋ ਜਾਂ ਦਬਾ ਦਿਓ, ਅਤੇ ਅਸ਼ੁਭ ਵਿਚੋਂ ਸ਼ੁਭ ਕਰਮ ਨੂੰ ਚੁਣ ਲਵੋ ਜਾਂ ਧਾਰਨ ਕਰੋ, ਇਸੇ ਦਾ ਨਾਮ

ਪੰਡਿਤਾਈ ਹੈ ਅਤੇ ਇਸੇ ਦਾ ਨਾਮ ਬੁੱਧਵਾਨੀ ਹੈ।[1] ਸ਼ੁਭ ਕਰਮ ਦਾ ਫਲ ਚੰਗਾ ਅਤੇ ਅਸ਼ੁਭ ਦਾ ਫਲ ਮੰਦਾ ਹੈ, ਅਤੇ ਇਹ ਦੋਵੇਂ ਆਤਮਾ ਦੇ ਬੰਧਨ ਦਾ ਕਾਰਣ ਹਨ। ਮਹਾਤਮਾ ਨੇ ਇਸ ਬੰਧਨ ਤੋਂ ਛੁਟਣ ਦਾ ਜੋ ਉਪਾ ਦਸਿਆ ਹੈ, ਉਹ ਇਹ ਹੈ ਕਿ ਜੇਕਰ ਤੁਸੀਂ ਕਿਸੇ ਕਰਮ ਨਾਲ ਆਪਣੇ ਆਪ ਨੂੰ ਬੰਨ੍ਹ ਨਹੀਂ ਦੇਂਦੇ ਤਾਂ ਉਸਦਾ ਫਲ ਤੁਹਾਡੇ ਲਈ ਬੰਧਨ ਦਾ ਕਾਰਣ ਨਹੀਂ ਹੋਵੇਗਾ। ਸਾਨੂੰ ਵਿਚਾਰ ਪੂਰਬਕ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਸ ਅਸੰਬੰਧ ਦਾ ਕੀ ਮਤਲਬ ਹੈ ?

ਬਾਣੀ ਕਹਿੰਦੀ ਹੈ ਕਿ ਕਰਮ ਕਰੋ, ਪਰ ਕਰਮ ਤੋਂ ਜਾਂ ਉਸਦੇ ਫਲ ਤੋਂ ਦੂਰ ਰਹੋ, ਸੰਸਕਾਰ ਮਨ ਦੀਆਂ ਵਾਸ਼ਨਾਂ ਸੰਬੰਧ ਨੂੰ ਉਤਪੰਨ ਕਰਦੇ ਹਨ, ਇਸ ਨੂੰ ਸਮਝਾਉਣ ਲਈ ਅਸੀਂ ਇਕ ਦ੍ਰਿਸ਼ਟਾਂਤ ਦੇਂਦੇ ਹਾਂ। ਮਨੁੱਖ ਦਾ ਮਨ ਇਕ ਤਲਾਉ ਹੈ, ਇਸ ਵਿਚ ਲਹਿਰਾਂ ਉਛਲਦੀਆਂ ਹਨ, ਇਹ ਲਹਿਰਾਂ ਭਾਵੇਂ ਕਿਸੇ ਵੇਲੇ ਸ਼ਾਂਤ ਹੋ ਜਾਣ ਪਰ ਸਦਾ ਲਈ ਨਹੀਂ ਮਿਟ ਜਾਂਦੀਆਂ, ਬਲਕਿ ਆਪਣੇ ਪਿਛੇਂ ਕੁਝ ਨਿਸ਼ਾਨ ਛਡ ਜਾਂਦੀਆਂ ਹਨ। ਹੋ ਸਕਦਾ ਹੈ ਕਿ ਅੱਗੇ ਚਲਕੇ ਇਨ੍ਹਾਂ ਤੋਂ ਹੋਰ ਲਹਿਰਾਂ ਪੈਦਾ ਹੋਣ, ਇਹ ਨਿਸ਼ਾਨ ਹੀ ਸੰਸਕਾਰ ਹਨ, ਅਤੇ ਉਨ੍ਹਾਂ ਤੋਂ ਹੋਰ ਲਹਿਰਾਂ ਦੇ ਪੈਦਾ ਹੋਣ ਦੀ ਆਸ ਰਹਿੰਦੀ ਹੈ। ਜੋ ਕਰਮ ਅਸੀਂ ਕਰਦੇ ਹਾਂ ਚਾਹੇ ਉਹ ਸਰੀਰਕ ਕ੍ਰਿਆ ਹੋਵੇ ਜਾਂ ਮਨ ਦਾ ਸੰਕਲਪ, ਉਨ੍ਹਾਂ ਸਾਰਿਆਂ ਦਾ ਨਕਸ਼ਾ ਮਨ ਦੇ ਉੱਤੇ ਪਾਣੀ ਵਿਚ ਬੁਲਬੁਲੇ ਦੀ ਤਰਾਂ ਖਿਚਿਆ ਜਾਂਦਾ ਹੈ। ਇਹ ਨਕਸ਼ੇ ਬਾਹਰੋਂ ਚਾਹੇ ਨਾ ਦਿੱਸਣ, ਪਰ ਇਨ੍ਹਾਂ ਵਿਚ ਅੰਦਰੋਂ ਅੰਦਰ ਕੰਮ ਕਰਨ ਦੀ ਭਾਰੀ ਤਾਕਤ ਮੌਜੂਦ ਰਹਿੰਦੀ ਹੈ, ਅਤੇ ਉਹ ਬੇਖਟਕੇ ਆਪਣਾ ਕੰਮ ਕਰਦੇ ਰਹਿੰਦੇ ਹਨ। ਸਾਡੀ ਵਰਤਮਾਨ ਦਸ਼ਾ ਇਨ੍ਹਾਂ ਸੰਸਕਾਰਾਂ ਜਾਂ ਪੂਰਬਲੇ ਕੀਤੇ ਹੋਏ ਕਰਮਾਂ ਦਾ ਸਮੂਹ ਹੈ। ਹਰੇਕ ਮਨੁੱਖ ਦਾ ਚਾਲਚਲਨ ਇਨ੍ਹਾਂ ਹੀ ਸੰਸਕਾਰਾਂ ਦੇ ਸੱਚਿਆਂ ਵਿਚ ਢਲਦਾ ਹੈ। ਜੇਹੇ ਸੰਸਕਾਰ ਹੋਣਗੇ ਉਜੇਹਾ ਹੀ ਚਰਿਤ੍ਰ ਭੀ ਹੋਵੇਗਾ। ਜੋ ਮਨੁੱਖ ਹਮੇਸ਼ਾਂ ਬੁਰੀਆਂ ਗੱਲਾਂ ਸੁਣਿਆ ਕਰਦਾ ਹੈ, ਬੁਰੀਆਂ ਇੱਛਾ ਮਨ ਵਿਚ ਰਖਦਾ ਹੈ, ਅਤੇ ਬੁਰੇ ਕਰਮ ਕੀਤਾ ਕਰਦਾ ਹੈ, ਉਹਦਾ ਮਨ ਬੁਰੇ ਸੰਸਕਾਰਾਂ ਨਾਲ ਭਰਿਆ ਰਹੇਗਾ, ਅਤੇ ਉਸ ਤੋਂ ਸਦਾ ਉਜੇਹੇ ਹੀ ਕਰਮ ਅਤੇ ਸੰਕਲਪ ਪ੍ਰਗਟ ਹੁੰਦੇ ਰਹਿਣਗੇ ਅਤੇ ਉਸਦੀ ਆਦਤ ਭੀ ਉਜੇਹੀ ਹੀ ਪੈ ਜਾਵੇਗੀ। ਇਸੇ ਤਰਾਂ ਜੇਕਰ ਕੋਈ ਮਨੁੱਖ ਚੰਗੀਆਂ ਇੱਛਾਂ ਮਨ ਵਿਚ ਰਖਦਾ ਹੈ, ਮੂੰਹੋ ਚੰਗੇ ਬਚਨ ਬੋਲਦਾ ਹੈ, ਅਤੇ ਸਰੀਰ ਨਾਲ ਚੰਗੇ ਕਰਮ ਕਰਦਾ ਹੈ, ਤਾਂ ਉਸਦੇ ਸੰਸਕਾਰ ਭੀ ਚੰਗੇ ਹੋਣਗੇ। ਅਤੇ ਉਹ ਉਸ ਨੂੰ ਖਿਚਕੇ ਪੁੰਨ ਵਲ ਹੀ ਲੈ ਜਾਣਗੇ, ਉਹ ਜੇਕਰ ਭੁਲਕੇ ਭੀ ਪਾਪ ਕਰਨਾ ਚਾਹੇਗਾ ਤਾਂ ਉਸਦੇ

[1] ਮਹਾਤਮਾ ਦੇ ਬਚਨ ਹਨ ਕਿ ਜੋ ਮਨੁੱਖ ਕਰਮ ਵਿਚ ਅਕਰਮ ਅਤੇ ਅਕਰਮ ਵਿਚ ਕਰਮ ਨੂੰ ਵੇਖਦਾ ਹੈ, ਓਹੋ ਬੁੱਧਵਾਨ ਅਤੇ ਕਰਮਵਾਨ ਹੈ। ਇਸਦਾ ਇਹ ਮਤਲਬ ਕਦੇ ਨਹੀਂ ਕਿ ਕਰਮ ਨੂੰ ਅਕਰਮ ਅਤੇ ਅਕਰਮ ਨੂੰ ਕਰਮ ਸਮਝੋ। ਬਲਕਿ ਇਸਦਾ ਮਤਲਬ ਇਹੋ ਹੈ ਕਿ ਕੋਈ ਕਰਮ ਅਜੇਹਾ ਨਹੀਂ ਕਿ ਜਿਸ ਵਿਚ ਅਕਰਮ ਦਾ ਤਤ ਨਾ ਹੋਵੇ ਅਤੇ ਨਾ ਕੋਈ ਅਕਰਮ ਅਜੇਹਾ ਹੈ ਕਿ ਜਿਸ ਵਿਚ ਕਰਮ ਦਾ ਹੋਣਾ ਨਾ ਹੋਵੇ। ਇਸ ਲਈ ਜੋ ਮਨੁੱਖ ਕਰਮ ਵਿਚੋਂ ਅਕਰਮ ਨੂੰ ਕੱਢ ਕੇ ਉਸ ਨੂੰ ਕਰਦਾ ਹੈ, ਇਸੇ ਤਰਾਂ ਅਕਰਮ ਵਿਚੋਂ ਭੀ ਕਰਮ ਨੂੰ ਚੁਣ ਕੇ ਲੈ ਲੈਂਦਾ ਹੈ ਅਤੇ ਅਕਰਮ ਨੂੰ ਛੱਡ ਦੇਂਦਾ ਹੈ, ਉਹ ਜ਼ਰੂਰ ਬੁੱਧਵਾਨ ਅਤੇ ਕਰਮ ਜੋਗ ਦਾ ਜਾਨਣ ਵਾਲਾ ਹੈ। ਗੁਰਬਾਣੀ ਵਿਚ ਅਜੇਹੇ ਬੇਅੰਤ ਉਪਦੇਸ਼ ਸਰਲ ਹਨ ਜੇਹਾ ਕਿ ਨਮੂਨਾ ਪਹਿਲੇ ਅਧਯਾਯ ਵਿਚ ਦਸਿਆ ਹੈ।
—ਲੇਖਕ

ਮਨ ਵਿਚ ਇਕ ਤਰਾਂ ਦਾ ਦੁਖ ਪੈਦਾ ਹੋ ਜਾਵੇਗਾ ਜਿਸ ਨਾਲ ਉਸ ਨੂੰ ਪਾਪ ਕਰਨ ਦੀ ਹਿੰਮਤ ਨਹੀਂ ਹੋਵੇਗੀ। ਜਦ ਸ਼ੁਭ ਇੱਛਾ ਦੇ ਧਾਰਨ ਨਾਲ ਚੰਗੇ ਕਰਮ ਕਰਦਿਆਂ ਕਰਦਿਆਂ ਉਸ ਦੀ ਧਾਰਮਿਕ ਦਸ਼ਾ ਹੋ ਜਾਵੇਗੀ, ਤਾਂ ਫਿਰ ਉਸ ਦੇ ਲਈ ਪਾਪ ਕਰਨ ਦਾ ਡਰ ਹੀ ਮਿਟ ਜਾਵੇਗਾ। ਉਸਦਾ ਮਨ ਫਿਰ ਪਾਪ ਕਰਮ ਵਲ ਭੁਲਕੇ ਭੀ ਨਾ ਜਾਵੇਗਾ। ਉਸਦੇ ਹਿਰਦੇ ਵਿਚ ਚੰਗੇ ਸੰਸਕਾਰ ਜਾਗ ਪੈਣਗੇ, ਜੋ ਉਸਦੇ ਜੀਵਨ ਨੂੰ ਧਰਮ ਦੇ ਸੱਚੇ ਵਿਚ ਢਾਲਕੇ ਧਰੂ ਦੀ ਤਰਾਂ ਅਟੱਲ ਕਰ ਦੇਣਗੇ।

ਜਿਸ ਤਰਾਂ ਕੱਛੂ ਆਪਣੇ ਹੱਥ ਪੈਰ ਅਤੇ ਸਿਰ ਨੂੰ ਆਪਣੇ ਅੰਦਰ ਸੁਗੋੜ ਲੈਂਦਾ ਹੈ, ਉਸਦੀ ਪਿੱਠ ਤੇ ਕਿੰਨੀ ਹੀ ਮਾਰ ਕਿਉਂ ਨਾ ਪਵੇ, ਪਰ ਉਹ ਸਿਰ ਬਾਹਰ ਨਹੀਂ ਕੱਢੇਗਾ। ਇਸੇ ਤਰਾਂ ਜਿਸ ਮਨੁੱਖ ਦਾ ਜੀਵਨ ਪਵਿਤ੍ਰ ਬਣ ਗਿਆ ਹੈ, ਅਤੇ ਜਿਸ ਨੇ ਆਪਣੇ ਮਨ ਨੂੰ ਆਪਣੇ ਵੱਸ ਵਿਚ ਕਰ ਲਿਆ ਹੈ ਉਹ ਕਦੇ ਹੱਦ ਤੋਂ ਬਾਹਰ ਪੈਰ ਨਹੀਂ ਰਖੇਗਾ। ਉਹ ਆਪਣੇ ਸਾਰੇ ਅੰਦ੍ਰੀਵੀ ਖਿਆਲਾਂ ਉੱਤੇ ਕਬਜ਼ਾ ਰਖੇਗਾ। ਕੋਈ ਭੀ ਲਾਲਚ ਉਸ ਨੂੰ ਆਪਣੇ ਕਰਮ ਤੋਂ ਨਹੀਂ ਹਟਾ ਸਕਦਾ। ਲਗਾਤਾਰ ਸ਼ੁਭ ਸੰਕਲਪਾਂ ਦੀ ਇੱਛਾ ਅਤੇ ਸ਼ੁਭ ਕਰਮਾਂ ਦੇ ਅਭਯਾਸ ਨਾਲ ਉਸ ਦੇ ਸੰਸਕਾਰ ਪਵਿਤ੍ਰ ਹੋ ਜਾਂਦੇ ਹਨ। ਇਸ ਤਰਾਂ ਜਦ ਮਨੁੱਖ ਦਾ ਵਰਤਾਰਾ ਪਵਿਤ੍ਰ ਹੋ ਜਾਂਦਾ ਹੈ ਤਦ ਉਸ ਤੋਂ ਕਿਸੇ ਤਰਾਂ ਦੇ ਮਨੋਰਥ ਅਤੇ ਅਨਿਸ਼ਟ ਦੇ ਹੋਣ ਦਾ ਡਰ ਨਹੀਂ ਰਹਿੰਦਾ। ਅਜੇਹੇ ਮਹਾਤਮਾ ਫੁੱਲ ਦੀ ਖੁਸ਼ਬੂ ਦੀ ਤਰਾਂ ਹੁੰਦੇ ਹਨ ਜੋ ਆਪਣਾ ਪ੍ਰਭਾਵ ਦੁਸ਼ਟ ਪੁਰਖਾਂ ਤੇ ਭੀ ਪਾਉਂਦੇ ਹਨ, ਪਰ ਦੁਸ਼ਟਾਂ ਦੇ ਪ੍ਰਭਾਵ ਨੂੰ ਆਪਣੇ ਨੇੜੇ ਤਕ ਨਹੀਂ ਆਉਣ ਦੇਂਦੇ, ਜਿਹਾ ਕਿ ਇਕ ਨੀਤੀ ਬਚਨ ਹੈ: "ਸਤ ਪੁਰਖਨ ਦੇ ਸੰਗ ਤੇ ਦੁਰਜਨ ਸੁਜਨ ਹੋ ਜਾਤ। ਪਰ ਦੁਰਜਨ ਦੇ ਸੰਗ ਤੇ ਸਜਨ ਨ ਨੀਤ ਧਰਾਤ। ਮਿੱਟੀ ਹੈ ਜਿਉਂ ਧਾਰ ਦੀ ਫੁਲਣ ਦੀ ਖੁਸ਼ਬੋਇ। ਪਰ ਮਿੱਟੀ ਦੀ ਮੁਸ਼ਕ ਨੂੰ ਫੁਲ ਨਾ ਧਾਰੇ ਕੋਇ।" ਅਜਿਹੇ ਹੀ ਧਰਮਾਤਮਾ ਪੁਰਖ ਜਗਯਾਸੂ ਅਤੇ ਮਮੁਕਸ਼ੂ (ਮੁਕਤੀ ਦੀ ਇੱਛਾ ਵਾਲੇ) ਬਣ ਸਕਦੇ ਹਨ। ਤੁਹਾਨੂੰ ਯਾਦ ਰਖਣਾ ਚਾਹੀਦਾ ਹੈ ਕਿ ਹਰੇਕ ਯੋਗ ਦਾ ਮਤਲਬ ਮੁਕਤੀ ਹੀ ਹੈ, ਕਰਮ ਕਰਨ ਨਾਲ ਭੀ ਮਨੁੱਖ ਉਸ ਪਦਵੀ ਨੂੰ ਪਹੁੰਚੇਗਾ ਜਿਸ ਨੂੰ ਬੁੱਧ ਭਗਵਾਨ ਨੇ ਧਯਾਨ ਨਾਲ ਅਤੇ ਈਸਾ ਨੇ ਪ੍ਰਾਰਥਨਾ ਨਾਲ ਪਾਯਾ ਸੀ। ਪੂਰੀ ਸੁਤੰਤ੍ਰਤਾ ਦਾ ਨਾਮ ਮੁਕਤੀ ਹੈ, ਅਤੇ ਸੁਤੰਤ੍ਰਤਾ ਸ਼ੁਭ ਅਤੇ ਅਸ਼ੁਭ ਇਨ੍ਹਾਂ ਦੋਹਾਂ ਤੋਂ ਪਰੇ ਹੈ। ਨਾ ਪੁੰਨ ਦਾ ਬੰਧਨ ਹੋਵੇ ਨਾ ਪਾਪ ਦਾ। ਸੋਨੇ ਦੀ ਬੇੜੀ ਉਜੇਹੀ ਹੀ ਬੁਰੀ ਹੈ ਜੇਹੀ ਲੋਹੇ ਦੀ। ਮੰਨ ਲਵੋ ਕਿ ਮੇਰੇ ਹੱਥ ਵਿਚ ਕੰਡਾ ਚੁਭ ਗਿਆ ਹੈ, ਉਸਦੇ ਕੱਢਣ ਲਈ ਮੈਂ ਦੂਜੇ ਕੰਡੇ ਨੂੰ ਲੈ ਲਿਆ, ਜਦ ਉਸਤੋਂ ਕੰਮ ਲੈ ਚੁੱਕਾ ਅਰਥਾਤ ਕੰਡਾ ਨਿਕਲ ਗਿਆ ਤਦ ਦੋਹਾਂ ਨੂੰ ਹੀ ਸੁੱਟ ਦੇਂਦਾ ਹਾਂ, ਮੈਨੂੰ ਦੂਜੇ ਕੰਡੇ ਦੇ ਰਖਣ ਦੀ ਲੋੜ ਨਹੀਂ, ਕਿਉਂਕਿ ਹੈਨ ਤਾਂ ਦੋਵੇਂ ਹੀ ਕੰਡੇ। ਇਸੇ ਤਰਾਂ ਚੰਗੇ ਸੰਸਕਾਰਾਂ ਨਾਲ ਮੰਦੇ ਸੰਸਕਾਰ, ਅਤੇ ਪੁੰਨ ਬ੍ਰਿਤੀ ਨਾਲ ਪਾਪ ਬ੍ਰਿਤੀ ਦਬਾਈ ਜਾਂ ਮਿਟਾਈ ਜਾਂਦੀ ਹੈ। ਜਦ ਬੁਰੇ ਸੰਸਕਾਰ ਮਿਟ ਗਏ ਜਾਂ ਦਬ ਗਏ ਤਦ ਚੰਗੇ ਸੰਸਕਾਰਾਂ ਨੂੰ ਭੀ ਦਬਾ ਲੈਣਾ ਚਾਹੀਦਾ ਹੈ। ਸਿਰਫ ਇਹੋ ਇਕ ਉਪਾ ਹੈ ਜਿਸ ਨਾਲ ਅਸੀਂ ਕਰਮ ਕਰਦੇ ਹੋਏ ਉਸਦੇ ਪ੍ਰਭਾਵ ਤੋਂ ਨਿਰਲੇਪ ਰਹਿ ਸਕਦੇ ਹਾਂ। ਕਰਮ ਜ਼ਰੂਰ ਕਰੋ, ਲੋਹਰਾਂ ਨੂੰ ਆਉਣ ਅਤੇ ਜਾਣ ਦਿਓ, ਪਰ ਖ਼ਬਰਦਾਰ ਰਹੋ ਕਿ ਉਹ ਕਰਮ ਤੁਹਾਡੇ ਮਨ ਦੇ ਉੱਤੇ ਪੱਕੇ ਸੰਸਕਾਰ ਨਾ ਜਮਾ ਲੈਣ। ਮਗ਼ਜ਼ ਅਤੇ ਮਨ ਤੋਂ ਵੱਡੇ ਵੱਡੇ ਵਿਚਾਰ ਅਤੇ ਅਵਿਸ਼-

ਕਾਰ ਹੁੰਦੇ ਰੇਹਣ, ਪਰ ਸਾਵਧਾਨ ਰਹੋ ਕਿ ਆਤਮਾ ਉੱਤੇ ਉਨ੍ਹਾਂ ਦਾ ਪ੍ਰਭਾਵ ਨਾ ਪਵੇ। ਇਹ ਕਿਸ ਤਰਾਂ ਹੋ ਸਕਦਾ ਹੈ ? ਅਸੀਂ ਪ੍ਰਤੱਖ ਦੇਖਦੇ ਹਾਂ ਕਿ ਉਸ ਕਰਮ ਦਾ ਪ੍ਰਭਾਵ ਜਿਸ ਨਾਲ ਸਾਡਾ ਗੂੜ੍ਹਾ ਸੰਬੰਧ ਹੈ ਸਾਡੇ ਮਨ ਉੱਤੇ ਬਾਕੀ ਰਹਿੰਦਾ ਹੈ।

ਦਿਨ ਵੇਲੇ ਅਸੀਂ ਹਜ਼ਾਰਾਂ ਮਨੁੱਖਾਂ ਨੂੰ ਦੇਖਦੇ ਹਾਂ, ਅਤੇ ਅਜੇਹੇ ਮਨੁੱਖਾਂ ਨਾਲ ਮਿਲਣ ਦਾ ਭੀ ਸੰਜੋਗ ਹੁੰਦਾ ਹੈ ਕਿ ਜਿਨ੍ਹਾਂ ਨੂੰ ਅਸੀਂ ਪਯਾਰ ਕਰਦੇ ਹਾਂ। ਜਦ ਰਾਤ ਨੂੰ ਇਕਾਂਤ ਵਿਚ ਜਾ ਕੇ ਉਨ੍ਹਾਂ ਸ਼ਕਲਾਂ ਦਾ ਜੋ ਦਿਨ ਵਿਚ ਅਸਾਂ ਵੇਖੀਆਂ ਸਨ ਧਿਆਨ ਕਰਨ ਲਗਦੇ ਹਾਂ ਤਾਂ ਸਿਰਫ ਉਨ੍ਹਾਂ ਨੂੰ ਹੀ ਦੇਖਦੇ ਜਾਂ ਯਾਦ ਕਰਦੇ ਹਾਂ ਕਿ ਜਿਨ੍ਹਾਂ ਨੂੰ ਅਸੀਂ ਪਿਆਰ ਕਰਦੇ ਹਾਂ। ਹੋ ਸਕਦਾ ਹੈ ਕਿ ਇਕ ਖਿਣ ਹੀ ਇਹ ਸ਼ਕਲਾਂ ਸਾਡੀ ਨਜ਼ਰ ਦੇ ਸਾਮ੍ਹਣੇ ਆਈਆਂ ਹੋਣ, ਪਰ ਸਨੇਹ ਜਾਂ ਪ੍ਰੇਮ ਦਾ ਸੰਬੰਧ ਹੋਣ ਨਾਲ ਇਨ੍ਹਾਂ ਦਾ ਪ੍ਰਭਾਵ ਹੀ ਮਨ ਉੱਤੇ ਬਾਕੀ ਰੈਹ ਜਾਂਦਾ ਹੈ, ਹੋਰ ਸਾਰੀਆਂ ਭੁੱਲ ਜਾਂਦੀਆਂ ਹਨ। ਜਿਸ ਨਾਲ ਜਿੰਨਾ ਬਹੁਤ ਸੰਬੰਧ ਹੋਵੇਗਾ, ਉੱਨਾ ਹੀ ਬਹੁਤਾ ਪ੍ਰਭਾਵ ਉਸਦਾ ਮਨ ਉੱਤੇ ਰਹੇਗਾ। ਭਾਵੇਂ ਮਨ ਦੇ ਉੱਤੇ ਸਾਰੀਆਂ ਸ਼ਕਲਾਂ ਦਾ ਅਕਸ ਇਕੋ ਤਰਾਂ ਪੈਂਦਾ ਹੈ, ਪਰ ਮੂਰਤ ਉਸੇ ਦੀ ਸਾਫ ਉਤਰਦੀ ਹੈ ਕਿ ਜਿਸ ਨਾਲ ਮਨ ਦੀ ਕੁਝ ਲਾਗ ਹੁੰਦੀ ਹੈ। ਚਾਹੇ ਤੁਸਾਂ ਕਿਸੇ ਆਪਣੇ ਪਯਾਰੇ ਮਿਤ੍ਰ ਨੂੰ ਇਕ ਅੱਖ ਦੇ ਫੋਰੇ ਜਿੰਨਾ ਦੇਖਿਆ ਹੋਵੇ ਉਸ ਨੂੰ ਤੁਸੀਂ ਨਹੀਂ ਭੁਲਦੇ, ਪਰ ਜਿਨ੍ਹਾਂ ਨਾਲ ਤੁਹਾਡਾ ਬਹੁਤਾ ਸੰਬੰਧ ਨਹੀਂ, ਉਨ੍ਹਾਂ ਨੂੰ ਚਾਹੇ ਤੁਸੀਂ ਬਹੁਤ ਦੇਰ ਤਕ ਵੀ ਦੇਖਦੇ ਰਹੇ ਹੋਵੋ, ਥੋੜੀ ਦੇਰ ਵਿਚ ਭੁੱਲ ਜਾਂਦੇ ਹੋ, ਅਤੇ ਉਨ੍ਹਾਂ ਦਾ ਦੇਖਣਾ ਨਾ ਦੇਖਣ ਦੇ ਬਰਾਬਰ ਹੋ ਜਾਂਦਾ ਹੈ। ਇਹੋ ਦਸ਼ਾ ਕਰਮਾਂ ਦੀ ਹੈ। ਜੇਕਰ ਤੁਸੀਂ ਫਲ ਦੀ ਇੱਛਾ ਰਖਦੇ ਹੋਏ ਕਰਮ ਕਰੋਗੇ ਤਾਂ ਤੁਸੀਂ ਕਦੇ ਉਨ੍ਹਾਂ ਦੇ ਬੰਧਨ ਤੋਂ ਆਪਣੇ ਆਪ ਨੂੰ ਨਹੀਂ ਬਚਾ ਸਕੋਗੇ। ਹਾਂ ਫਰਜ਼ ਸਮਝਕੇ ਨਿਸ਼ਕਾਮ ਭਾਵ ਨਾਲ ਚਾਹੇ ਦਿਨ ਰਾਤ ਤੁਸੀਂ ਕਰਮ ਕਰਦੇ ਰਹੋ ਤੁਹਾਡੇ ਉੱਤੇ ਉਨ੍ਹਾਂ ਦਾ ਕੁਝ ਭੀ ਪ੍ਰਭਾਵ ਨਹੀਂ ਹੋਵੇਗਾ।

ਇਸ ਲਈ ਜੇਕਰ ਤੁਸੀਂ ਸੁਤੰਤ੍ਰਤਾ ਚਾਹੁੰਦੇ ਹੋ, ਤਾਂ ਨਿਰਲੇਪ ਬਣੋ। ਮੁਕਾਬਲੇ ਗੋਚਰ ਦਿਮਾਗ਼ ਨੂੰ ਕੰਮ ਕਰਨ ਦਿਓ, ਮਨ ਨੂੰ ਰਚਨਾ ਦਾ ਚਿਤਰ ਬਣਿਆਂ ਰਹਿਣ ਦਿਓ, ਅਤੇ ਸਰੀਰ ਨੂੰ ਲਗਾਤਾਰ ਕੰਮ ਕਰਨ ਦਿਓ। ਪਰ ਇਸ ਗੱਲ ਦਾ ਧਿਆਨ ਰਖੋ, ਕਿ ਸੰਸਾਰ ਦੀ ਇਕ ਲਹਿਰ ਭੀ ਮਨ ਨੂੰ ਚੰਚਲ ਅਤੇ ਬੇਵਸ ਨਾ ਕਰ ਸਕੇ, ਅਥਿਤੀ ਜਾਂ ਪਰਾਹੁਣੇ ਦੀ ਦਸ਼ਾ ਵਿਚ ਕਰਮ ਕਰੋ, ਜੇਹਾ ਕਿ ਬਚਨ ਭੀ ਆਖਿਆ ਹੈ ਕਿ "ਰਹੈ ਅਤੀਤ ਜਾਣੈ ਸਭ ਤਿਸਕਾ। ਮਨ ਤਨ ਅਰਪੈ ਹੈ ਇਹੁ ਜਿਸਕਾ।" ਤਾਂ ਤੇ ਰਾਤ ਦਿਨ ਕਰਮ ਕਰਨ ਵਿਚ ਲੱਗੇ ਰਹੋ, ਪਰ ਸੰਸਾਰ ਦੀ ਕਿਸੇ ਚੀਜ਼ ਨਾਲ ਆਪਣੇ ਆਪ ਨੂੰ ਨਾ ਬੰਨ੍ਹ ਦਿਓ, ਕਿਉਂਕਿ ਬੰਧਨ ਜਾਂ ਅਧੀਨਤਾ ਆਤਮਾ ਨੂੰ ਅਜੇਹੀ ਘ੍ਰਿਣਤ ਕਰਦੀ ਹੈ, ਕਿ ਉਜੇਹੀ ਹੋਰ ਕੋਈ ਚੀਜ਼ ਨਹੀਂ।

ਇਹ ਸੰਸਾਰ ਸਾਡੇ ਰਹਿਣ ਦੀ ਜਗ੍ਹਾ ਨਹੀਂ ਹੈ। ਪਰ ਸਾਡੇ ਆਰਾਮ ਲਈ ਇਕ ਮੁਸਾਫਰਖਾਨਾ ਹੈ। ਸੁਣੋ ਸਾਂਖ ਕੀ ਆਖਦਾ ਹੈ, "ਪ੍ਰਕ੍ਰਿਤੀ ਆਤਮਾ ਦੇ ਲਈ ਹੈ, ਆਤਮਾ ਪ੍ਰਕ੍ਰਿਤੀ ਦੇ ਲਈ ਨਹੀਂ।" ਇਹੋ ਸਾਂਖ ਸ਼ਾਸਤ੍ਰ ਦੀ ਸਿਖਯਾ ਦਾ ਮਤਲਬ ਹੈ। ਪ੍ਰਕ੍ਰਿਤੀ ਦਾ ਹੋਣਾ ਨਿਰਾ ਆਤਮਾ ਦੀ ਸਿਖਯਾ ਲਈ ਹੈ, ਇਸਦੇ ਸਿਵਾ ਉਸ ਦਾ ਹੋਰ ਕੋਈ ਸੰਬੰਧ ਨਹੀਂ। ਪ੍ਰਕ੍ਰਿਤੀ ਇਸ ਲਈ ਹੈ ਕਿ ਆਤਮਾ ਨੂੰ ਗਯਾਨ ਦੀ ਪ੍ਰਾਪਤੀ ਹੋਵੇ, ਅਤੇ

ਗਯਾਨ ਪ੍ਰਾਪਤ ਕਰਕੇ ਇਹ ਮੁਕਤੀ ਨੂੰ ਪਾਵੇ। ਜੇਕਰ ਅਸੀਂ ਇਸ ਭੇਦ ਨੂੰ ਸਦਾ ਯਾਦ ਰਖਾਂਗੇ ਤਾਂ ਪ੍ਰਕ੍ਰਿਤੀ ਕਦੇ ਸਾਡੇ ਲਈ ਬੰਧਨ ਦਾ ਕਾਰਣ ਨਹੀਂ ਹੋਵੇਗੀ। ਅਸੀਂ ਬਰਾਬਰ ਸਮਝਦੇ ਰਹਾਂਗੇ ਕਿ ਪ੍ਰਕ੍ਰਿਤੀ ਸਾਡੇ ਪੜ੍ਹਨ ਲਈ ਇਕ ਪੋਥੀ ਹੈ, ਜਿਸ ਨੂੰ ਅਸਾਂ ਪੜ੍ਹਨਾ ਹੈ। ਸੋ ਜਦ ਸਾਨੂੰ ਵਿਦਯਾ ਪ੍ਰਾਪਤ ਹੋ ਗਈ ਫਿਰ ਪੁਸਤਕ ਨਾਲ ਕੁਝ ਮਤਲਬ ਨਹੀਂ ਰਹਿੰਦਾ, ਪਰ ਅਸੀਂ ਭਰਮ ਵਿਚ ਪੈ ਕੇ ਆਪਣੇ ਆਪ ਨੂੰ ਪ੍ਰਕ੍ਰਿਤੀ ਸਮਝ ਲੈਂਦੇ ਹਾਂ, ਅਸੀਂ ਸੋਚਣ ਲਗਦੇ ਹਾਂ ਕਿ ਆਤਮਾ ਪ੍ਰਕ੍ਰਿਤੀ ਲਈ ਹੈ ਅਤੇ ਉਹ ਹੱਡ ਚੰਮ ਦਾ ਸਰੀਰ ਹੈ। ਜੀਉਣਾ ਖਾਣ ਲਈ ਹੈ ਅਤੇ ਖਾਣਾ ਜੀਉਣ ਲਈ ਨਹੀਂ। ਅਸੀਂ ਰਾਤ ਦਿਨ ਇਸੇ ਭਰਮ ਵਿਚ ਪਏ ਹੋਏ ਹਾਂ, ਅਰਥਾਤ ਆਪਣੇ ਆਪ ਨੂੰ ਅਸੀਂ ਸਰੀਰ ਅਤੇ ਪ੍ਰਕ੍ਰਿਤੀ ਮੰਨਦੇ ਹਾਂ, ਇਹੋ ਕਾਰਣ ਹੈ ਕਿ ਅਸੀਂ ਇਸਦੇ ਬੰਧਨ ਤੋਂ ਛੁਟ ਨਹੀਂ ਸਕਦੇ। ਭਲਾ ਛੁਟ ਕਿਸ ਤਰਾਂ ਸਕਦੇ ਹਾਂ ਜਦ ਕਿ ਅਸੀਂ ਇਸਦੇ ਦਾਸ ਜਾਂ ਸੇਵਕ ਬਣਕੇ ਕੰਮ ਕਰਦੇ ਹੋਈਏ ?

ਵੇਦਾਂਤ ਦੀ ਸਿਖਯਾ ਦਾ ਸਾਰ ਇਹੋ ਹੈ ਕਿ ਤੁਸੀਂ ਮਾਲਕ ਅਤੇ ਸੁਤੰਤ੍ਰ ਹੋ ਕੇ ਮਾਲਕੀ ਅਤੇ ਸੁਤੰਤ੍ਰਤਾ ਦੀ ਦਸ਼ਾ ਵਿਚ ਕੰਮ ਕਰੋ, ਪ੍ਰਕ੍ਰਿਤੀ ਦੇ ਸੇਵਕ ਅਤੇ ਉਪਾਸ਼ਕ ਨਾ ਬਣੋ, ਕਿਉਂਕਿ ਜੋ ਲੋਕ ਗਰੀਬ ਜਾਂ ਅਧੀਨ ਹੋਕੇ ਕੰਮ ਕਰਦੇ ਹਨ, ਉਨ੍ਹਾਂ ਦੇ ਕੰਮ ਵਿਚ ਸ੍ਵਾਰਥ ਦਾ ਅੰਸ਼ ਬਹੁਤ ਹੁੰਦਾ ਹੈ। ਕੰਮ ਸੁਤੰਤ੍ਰਤਾ ਅਤੇ ਪ੍ਰੇਮ ਦੇ ਨਾਲ ਹੋਣਾ ਚਾਹੀਦਾ ਹੈ। ਜਦ ਤਕ ਸੁਤੰਤ੍ਰਤਾ ਨਾ ਹੋਵੇ ਤਦ ਤਕ ਸੱਚਾ ਪ੍ਰੇਮ ਹੋ ਹੀ ਨਹੀਂ ਸਕਦਾ। ਵਗਾਰੀ ਨੌਕਰ ਵਿਚ ਕਦੇ ਸੱਚਾ ਪ੍ਰੇਮ ਨਹੀਂ ਹੋਵੇਗਾ। ਤੁਸੀਂ ਉਸ ਨੂੰ ਬੰਧਨ ਵਿਚ ਪਾ ਕੇ ਕੰਮ ਲੈਂਦੇ ਰਹੋ, ਉਹ ਕੰਮ ਕਰਦਾ ਰਹੇਗਾ, ਪਰ ਉਸਦਾ ਕੰਮ ਪ੍ਰੇਮ ਨਾਲ ਨਹੀਂ ਹੋਵੇਗਾ। ਇਸੇ ਤਰਾਂ ਜਦ ਤਕ ਅਸੀਂ ਪਦਾਰਥਾਂ ਦੇ ਦਾਸ, ਮਨ ਅਤੇ ਇੰਦ੍ਰੀਆਂ ਦੇ ਅਧੀਨ ਹੋ ਕੇ ਕੰਮ ਕਰਦੇ ਹਾਂ, ਤਦ ਤਕ ਸੱਚਾ ਪ੍ਰੇਮ ਅਤੇ ਭਰੋਸਾ ਸਾਡੇ ਹਿਰਦੇ ਵਿਚ ਪੈਦਾ ਨਹੀਂ ਹੋਵੇਗਾ। ਇਸੇ ਤਰਾਂ ਹੀ ਜੋ ਕੰਮ ਆਪਣੇ ਸੰਬੰਧੀਆਂ ਲਈ ਜਾ ਮਿਤ੍ਰਾਂ ਲਈ ਕੀਤਾ ਜਾਂਦਾ ਹੈ, ਉਸ ਵਿਚ ਭੀ ਸ੍ਵਾਰਥ ਹੈ, ਅਤੇ ਜਿਥੇ ਸ੍ਵਾਰਥ ਹੈ ਉਥੇ ਦੁਖ ਹੈ। ਸਿਰਫ ਨਿਸ਼ਕਾਮ ਕਰਮ ਵਿਚ ਹੀ ਸੱਚਾ ਪ੍ਰੇਮ ਰਹਿੰਦਾ ਹੈ, ਜਿਥੇ ਸੱਚਾ ਪ੍ਰੇਮ ਹੈ ਉਥੇ ਸੱਚਾ ਸੁੱਖ ਅਤੇ ਸ਼ਾਂਤੀ ਹੈ। ਅਸਲ ਜੀਵਨ, ਅਸਲੀ ਗਯਾਨ ਅਤੇ ਅਸਲੀ ਪ੍ਰੇਮ ਦਾ ਆਪਸ ਵਿਚ ਸੰਬੰਧ ਹੈ, ਅਤੇ ਸੱਚ ਤਾਂ ਇਹ ਹੈ ਕਿ ਇਹ ਤਿੰਨੇ ਇਕੋ ਹੀ ਹਨ। ਜਿੱਥੇ ਇਕ ਹੋਵੇਗਾ, ਉਥੇ ਦੂਜੇ ਭੀ ਜ਼ਰੂਰ ਹੋਣਗੇ। ਅਸਲ ਵਿਚ ਇਹ ਇਕ ਹੀ ਚੀਜ਼ ਦੇ ਤਿੰਨ ਅੰਗ ਹਨ, ਇਨ੍ਹਾਂ ਨੂੰ ਸਤ, ਚਿੱਤ, ਆਨੰਦ ਭੀ ਆਖਦੇ ਹਨ। ਸਤ ਸਾਡਾ ਜੀਵਨ ਹੈ, ਚਿੱਤ ਉਸ ਵਿਚ ਗਯਾਨ ਹੈ, ਅਤੇ ਆਨੰਦ ਹੀ ਪ੍ਰੇਮ ਹੈ, ਜਿਸ ਨੂੰ ਸਾਡਾ ਹਿਰਦਾ ਜਾਣਦਾ ਹੈ। ਜਿਥੇ ਈਰਖਾ ਜਾਂ ਦੁਖ ਹੈ ਉਥੇ ਸੱਚਾ ਪ੍ਰੇਮ ਕਦੇ ਨਹੀਂ ਰਹਿੰਦਾ। ਮੰਨ ਲਵੋ ਕਿ ਇਕ ਮਨੁੱਖ ਕਿਸੇ ਇਸਤ੍ਰੀ ਦੇ ਉੱਤੇ ਮੋਹਤ ਹੈ, ਉਹ ਚਾਹੁੰਦਾ ਹੈ ਕਿ ਉਹ ਇਸਤ੍ਰੀ ਉਸਦੇ ਸਿਵਾ ਦੂਜੇ ਵਲ ਨਾ ਦੇਖੇ, ਈਰਖਾ ਦੀ ਅੱਗ ਉਸ ਦੇ ਹਿਰਦੇ ਵਿਚ ਭੜਕਦੀ ਰਹਿੰਦੀ ਹੈ, ਉਹ ਇਸਤ੍ਰੀ ਨੂੰ ਬਿਲਕੁਲ ਆਪਣੇ ਵੱਸ ਵਿਚ ਰਖਣਾ ਚਾਹੁੰਦਾ ਹੈ। ਉਹ ਆਪ ਭੀ ਉਸ ਇਸਤ੍ਰੀ ਦਾ ਨੌਕਰ ਹੈ, ਅਤੇ ਉਸ ਇਸਤ੍ਰੀ ਨੂੰ ਭੀ ਆਪਣੀ ਦਾਸੀ ਬਨਾਉਣਾ ਚਾਹੁੰਦਾ ਹੈ, ਇਹ ਪ੍ਰੇਮ ਨਹੀਂ, ਇਹ ਨੌਕਰ ਦੀ ਨੀਚ ਅਤੇ ਸ੍ਵਾਰਥ ਲਈ ਵਾਸ਼ਨਾ ਦਾ ਫਲ ਹੈ, ਇਸ ਨਾਲ ਪ੍ਰੇਮ ਦੀ ਅਵੱਗਯਾ ਹੁੰਦੀ ਹੈ। ਜੇਕਰ ਉਹ ਉਸਦੀ ਇੱਛਾ ਅਨੁਸਾਰ ਕੰਮ ਨਹੀਂ ਕਰਦੀ ਤਾਂ ਉਸ ਨੂੰ ਦੁਖ ਹੁੰਦਾ ਹੈ। ਪ੍ਰੇਮ ਵਿਚ

ਦੁਖ ਕਿਥੇ ? ਜਿਸ ਪ੍ਰੇਮ ਵਿਚ ਅਨੰਦ ਨਹੀਂ ਹੈ ਉਸ ਨੂੰ ਕਦੇ ਭੁਲਕੇ ਭੀ ਪ੍ਰੇਮ ਨਾ ਕਰੋ। ਪ੍ਰੇਮ ਦੀ ਬਾਬਤ ਸੰਸਾਰ ਵਿਚ ਵੱਡਾ ਭਰਮ ਫੈਲਿਆ ਹੋਇਆ ਹੈ। ਜਦ ਤੁਹਾਨੂੰ ਆਪਣੀ ਇਸਤ੍ਰੀ, ਆਪਣੇ ਪਤੀ ਅਤੇ ਆਪਣੇ ਪੁਤ੍ਰ ਮਿਤ੍ਰ ਆਦਿਕਾਂ ਨਾਲ ਪ੍ਰੇਮ ਕਰਨ ਵਿਚ ਦੁਖ ਜਾਂ ਈਰਖਾ ਪੈਦਾ ਨਾ ਹੋਵੇ, ਅਤੇ ਨਾ ਸ੍ਵਾਰਥ ਦਾ ਭਾਵ ਹੀ ਮਨ ਵਿਚ ਆਉਣਾ ਪਾਵੇ, ਤਦ ਤੁਸੀਂ ਸਮਝੋ ਕਿ ਤੁਹਾਡਾ ਸੱਚਾ ਪ੍ਰੇਮ ਹੈ, ਅਤੇ ਫਿਰ ਤੁਸੀਂ ਅਸੰਗ ਅਤੇ ਸੁਤੰਤ੍ਰ ਬਣ ਸਕਦੇ ਹੋ।

ਕ੍ਰਿਸਨ ਭਗਵਾਨ ਕਹਿੰਦੇ ਹਨ :—"ਹੇ ਅਰਜਨ । ਜੇਕਰ ਮੈਂ ਥੋੜੇ ਚਿਰ ਲਈ ਭੀ ਕਰਮ ਕਰਨਾ ਛਡ ਦਿਆਂ, ਤਾਂ ਇਹ ਜਗਤ ਨਾਸ ਹੋ ਜਾਵੇ। ਭਾਵੇਂ ਮੇਰੇ ਕਰਨ ਗੋਚਰਾ ਕੁਝ ਬੀ ਨਹੀਂ ਅਤੇ ਨਾ ਹੀ ਕੁਝ ਮੈਨੂੰ ਮਿਲਣਾ ਹੈ, ਕਿਉਂਕਿ ਮੈਂ ਆਪਤ ਕਾਮ ਹਾਂ। ਨਾ ਕਰਮ ਅਤੇ ਨਾ ਉਸਦੇ ਫਲ ਵਿਚ ਮੇਰੀ ਵਾਸ਼ਨਾ ਹੀ ਹੈ, ਪਰ ਮੈਂ ਕਰਮ ਕਰਦਾ ਹਾਂ, ਕਿਉਂਕਿ ਮੈਨੂੰ ਜਗਤ ਨਾਲ ਪ੍ਰੇਮ ਹੈ, ਅਤੇ ਇਸ ਪ੍ਰੇਮ ਤੋਂ ਹੀ ਸੱਚਾ ਤਿਆਗ ਪੈਦਾ ਹੁੰਦਾ ਹੈ।" ਜਿੱਥੇ ਸੰਸਾਰੀ ਸੰਬੰਧ ਹੁੰਦਾ ਹੈ, ਜਿਥੇ ਮਨੁੱਖ ਸੰਸਾਰਕ ਵਿਸ਼ਯਾਂ ਵਿਚ ਖਚਿਤ ਰਹਿੰਦੇ ਹਨ, ਉਥੇ ਸਿਰਫ ਸ੍ਰੀਰਕ ਸੰਬੰਧ ਰਹਿੰਦਾ ਹੈ। ਸਰੀਰ ਦੇ ਪ੍ਰਮਾਣੂਆਂ ਵਿਚ ਖਿੱਚ ਪੈਦਾ ਹੁੰਦੀ ਹੈ, ਜਿਸਦੇ ਕਾਰਣ ਦੋ ਵੱਖੋ ਵੱਖਰੇ ਸਰੀਰ ਇਕ ਦੂਜੇ ਨਾਲ ਮਿਲਦੇ ਹਨ, ਜੇਕਰ ਉਨ੍ਹਾਂ ਦਾ ਮਿਲਾਪ ਨਹੀਂ ਹੁੰਦਾ ਤਾਂ ਦੁਖ ਪੈਦਾ ਹੁੰਦਾ ਹੈ, ਪਰ ਜਿਥੇ ਸੱਚਾ ਪ੍ਰੇਮ ਹੈ, ਉਥੇ ਸੰਸਾਰੀ ਸੰਬੰਧ ਦਾ ਕੁਝ ਬੀ ਪ੍ਰਭਾਵ ਨਹੀਂ ਪੈਂਦਾ। ਸੱਚਾ ਪ੍ਰੇਮ ਰਖਣ ਵਾਲੇ ਵਾਲੇ ਮਨੁੱਖ ਚਾਹੇ ਹਜ਼ਾਰਾਂ ਕੋਹ ਦੂਰ ਰਹਿੰਦੇ ਹੋਣ ਪਰ ਉਨ੍ਹਾਂ ਦੇ ਪ੍ਰੇਮ ਦੀ ਦਸ਼ਾ ਇਕੋ ਜੇਹੀ ਹੋਵੇਗੀ। ਅਜੇਹਾ ਪ੍ਰੇਮ ਕਦੇ ਨਹੀਂ ਮਰਦਾ ਸਰੀਰ ਭਾਵੇਂ ਮਰ ਜਾਣ, ਅਤੇ ਨਾ ਕਦੇ ਉਸ ਵਿਚ ਦੁਖ ਦਾ ਹੀ ਡਰ ਹੁੰਦਾ ਹੈ।

ਇਸ ਨਿਸ਼ਕਾਮ ਪਦਵੀ ਦੇ ਪ੍ਰਾਪਤ ਕਰਨ ਲਈ ਕਈ ਜਨਮ ਲੱਗ ਜਾਂਦੇ ਹਨ, ਪਰ ਜਿਥੇ ਇਹ ਪ੍ਰਾਪਤ ਹੋ ਗਈ, ਜਾਣੋਂ ਮਨੁੱਖ ਜੀਵਨ ਦਾ ਮਤਲਬ ਸਿੱਧ ਹੋ ਗਿਆ, ਪ੍ਰੇਮ ਦਾ ਖਜ਼ਾਨਾ ਹੱਥ ਆ ਗਿਆ ਅਤੇ ਅਸੀਂ ਸੁਤੰਤ੍ਰ ਹੋ ਗਏ, ਪ੍ਰਕ੍ਰਿਤੀ ਦਾ ਬੰਧਨ ਟੁੱਟ ਗਿਆ, ਅਸੀਂ ਪ੍ਰਕ੍ਰਿਤੀ ਨੂੰ ਉਸਦੇ ਅਸਲੀ ਰੂਪ ਰੰਗ ਵਿਚ ਦੇਖਣ ਲੱਗ ਜਾਵਾਂਗੇ ਅਤੇ ਫਿਰ ਉਹ ਸਾਡੇ ਬੰਨ੍ਹਣ ਲਈ ਨਵੀਆਂ ਕੜੀਆਂ ਅਤੇ ਨਵੀਆਂ ਜੰਜ਼ੀਰਾਂ ਨਾ ਬਣਾਵੇਗੀ। ਜਿਥੇ ਅਧੀਨਤਾ ਹੈ ਉਥੇ ਹੀ ਸ੍ਵਾਰਥ ਬੁੱਧੀ ਹੈ, ਅਤੇ ਜਿੱਥੇ ਸ੍ਵਾਰਥ ਬੁੱਧੀ ਹੈ ਉਥੇ ਫਲ ਦੀ ਇੱਛਾ ਹੈ। ਜੋ ਮਨੁੱਖ ਸਵਾਧੀਨ ਹੋ ਕੇ ਪ੍ਰੇਮ ਨਾਲ ਕੰਮ ਕਰਦਾ ਹੈ, ਉਸ ਨੂੰ ਕਦੇ ਫਲ ਦੀ ਇੱਛਾ ਨਾ ਹੋਵੇਗੀ, ਅਤੇ ਜਦ ਉਸਦਾ ਕੋਈ ਸ੍ਵਾਰਥ ਨਹੀਂ ਤਾਂ ਕਰਮ ਫਲ ਉਸਦੇ ਲਈ ਦੁਖਦਾਈ ਨਹੀਂ ਹੋ ਸਕਦਾ।

ਕੀ ਕਦੇ ਤੁਸੀਂ ਆਪਣੇ ਪੁੱਤ੍ਰਾਂ ਤੋਂ ਭੀ ਪ੍ਰੇਮ ਦਾ ਬਦਲਾ ਚਾਹੁੰਦੇ ਹੋ ? ਕਦੇ ਨਹੀਂ, ਏਹ ਤੁਹਾਡਾ ਧਰਮ ਹੈ ਕਿ ਤੁਸੀਂ ਉਨ੍ਹਾਂ ਲਈ ਕੰਮ ਧੰਦੇ ਕਰੋ। ਇਸੇ ਤਰਾਂ ਹੀ ਜਿਥੇ ਤੁਹਾਡੇ ਕਿਸੇ ਖਾਸ ਮਨੁੱਖ ਜਾਂ ਖਾਸ ਸ਼ੈਹਰ ਜਾਂ ਖਾਸ ਦੇਸ ਲਈ ਕੰਮ ਕਰਨ ਦੀ ਲੋੜ ਹੋਵੇ, ਉਥੇ ਦ੍ਰਿੜ੍ਹਤਾ ਅਤੇ ਪ੍ਰੇਮ ਨਾਲ ਕੰਮ ਕਰੋ, ਪਰ ਇਨ੍ਹਾਂ ਦੇ ਨਾਲ ਬੀ ਤੁਹਾਡਾ ਵਰਤਾਰਾ ਅਜੇਹਾ ਹੀ ਹੋਵੇਗਾ ਜੇਹਾ ਕਿ ਆਪਣੇ ਬੱਚਿਆਂ ਨਾਲ ਹੋਇਆ ਕਰਦਾ ਹੈ। ਬਦਲਾ ਸੇਵਾ ਦਾ ਮੁੱਲ ਜਾਂ ਫਲ ਲੈਣ ਦੀ ਕਦੇ ਇੱਛਾ ਨਾ ਕਰੋ। ਜੇਕਰ ਤੁਸੀਂ ਪਰ

ਸੁਆਰਥੀ ਹੋਕੇ ਲੋਕਾਂ ਨੂੰ ਦਾਨ ਦੇਂਦੇ ਹੋ, ਜਾਂ ਨਿਸ਼ਕਾਮ ਹੋ ਕੇ ਸੰਸਾਰ ਦਾ ਉਪਕਾਰ ਕਰ ਰਹੇ ਹੋ ਤਾਂ ਨਿਸ਼ਚਾ ਰਖੋ ਕਿ ਤੁਹਾਡਾ ਕਰਮ ਬੰਧਨ ਦਾ ਕਾਰਣ ਕਦੇ ਨਾ ਹੋਵੇਗਾ। ਬੰਧਨ ਤਾਂ ਕੇਵਲ ਉਥੇ ਹੁੰਦਾ ਹੈ, ਜਿਥੇ ਫਲ ਦੀ ਇੱਛਾ ਹੁੰਦੀ ਹੈ।

ਨੌਕਰ ਦੀ ਤਰਾਂ ਕੰਮ ਕਰਨ ਵਿਚ ਸੁਆਰਥ ਬੁੱਧ ਕਦੇ ਜਾ ਨਹੀਂ ਸਕਦੀ ਅਤੇ ਉਹੋ ਬੰਧਨ ਦਾ ਕਾਰਣ ਹੈ। ਜੇਕਰ ਤੁਸੀਂ ਮਾਲਕ ਦੀ ਤਰਾਂ ਕੰਮ ਕਰੋ ਤਾਂ ਉਸ ਕੰਮ ਵਿਚ ਸੱਚਾ ਪ੍ਰੇਮ ਅਤੇ ਅਨੰਦ ਹੋਵੇਗਾ। ਅਸੀਂ ਲੋਕ ਬਹੁਤ ਕਰਕੇ ਨਯਾਯ ਅਤੇ ਹੱਕ ਦੀ ਬਾਬਤ ਵਾਦ ਵਿਵਾਦ (ਬਹਸ ਮੁਬਾਹਸਾ) ਕਰਦੇ ਰਹਿੰਦੇ ਹਾਂ। ਪਰ ਅਸੀਂ ਵੇਖਦੇ ਹਾਂ ਕਿ ਸੰਸਾਰ ਵਿਚ ਨਯਾਯ ਅਤੇ ਹੱਕ ਦੀਆਂ ਗੱਲਾਂ ਬੱਚਿਆਂ ਦੇ ਬਕਵਾਸ ਨਾਲੋਂ ਵੱਧ ਕੀਮਤ ਨਹੀਂ ਰਖਦੀਆਂ। ਸਿਰਫ ਦੋ ਚੀਜ਼ਾਂ ਹਨ ਜੋ ਮਨੁੱਖ ਦੇ ਚਰਿਤ੍ਰ ਦੀ ਰਚਨਾ ਜਾਂ ਰਖਯਾ ਕਰਦੀਆਂ ਹਨ। ਇਕ ਦਯਾ, ਦੂਜੀ ਸ਼ਕਤੀ। ਸ਼ਕਤੀ ਦੇ ਘੁਮੰਡ ਵਿਚ ਰੈਹਣਾ ਅਤੇ ਉਸਦਾ ਅਭਯਾਸ ਕਰਨਾ ਸੁਆਰਥ ਪਰਤਾ ਹੈ। ਹਰੇਕ ਪੁਰਖ ਜਾਂ ਇਸਤ੍ਰੀ ਆਪਣੇ ਹੱਕ ਅਤੇ ਸ਼ਕਤੀ ਤੋਂ ਲਾਭ ਉਠਾਉਣ ਦੀ ਚਿੰਤਾ ਵਿਚ ਰਾਤ ਦਿਨ ਲੀਨ ਰਹਿੰਦੇ ਹਨ। ਦਯਾ ਸੁਰਗ ਦਾ ਦਰਵਾਜ਼ਾ ਹੈ, ਜਿਸ ਨੇ ਧਰਮਾਤਮਾ ਬਣਨਾ ਹੋਵੇ ਉਹ ਦਯਾ ਕਰੇ। ਨਯਾਯ ਹੱਕ ਅਤੇ ਸ਼ਕਤੀ, ਇਨ੍ਹਾਂ ਸਾਰਿਆਂ ਦਾ ਸੱਚਾ ਉਪਯੋਗ ਹੀ ਦਯਾ ਦੇ ਉੱਤੇ ਇਸਥਿਤ ਹੈ। ਕਰਮਾਂ ਦਾ ਬਦਲਾ ਚਾਹੁਣ ਨਾਲ ਆਤਮਿਕ ਉੱਨਤੀ ਦੇ ਰਾਹ ਵਿਚ ਰੁਕਾਵਟ ਪੈਦਾ ਹੁੰਦੀ ਹੈ ਜਿਸ ਤੋਂ ਆਤਮਾ ਦੁਖੀ ਹੁੰਦਾ ਹੈ। ਫਲ ਨਾਲ ਕੁਝ ਸੰਬੰਧ ਨਾ ਰਖ ਕੇ ਸਿਰਫ ਕਰਮ ਕਰਨ ਨਾਲ ਸੰਬੰਧ ਨਹੀਂ ਹੋ ਸਕਦਾ।

ਇਕ ਦੂਜਾ ਉਪਾ ਭੀ ਹੈ ਜਿਸ ਨਾਲ ਦਯਾ ਨਿਰਸੁਆਰਥ ਉਦਾਰਤਾ ਨੂੰ ਸਫਲ ਕਰ ਸਕੀਦਾ ਹੈ। ਉਹ ਇਹ ਕਿ ਕਰਮ ਨੂੰ 'ਉਪਾਸ਼ਨਾ' ਸਮਝਕੇ ਕਰੋ। ਜੇਕਰ ਤੁਹਾਨੂੰ ਇਕ ਪ੍ਰਮੇਸ਼ਰ ਤੇ ਭਰੋਸਾ ਹੈ ਤਾਂ ਇਹ ਕਰਮ ਹੀ ਉਸਦੀ ਉਪਾਸਨਾ ਹੈ, ਇਸ ਲਈ ਕਰਮ ਕਰੋ ਅਤੇ ਉਸਦਾ ਫਲ ਈਸ਼੍ਵਰ ਦੇ ਅਰਪਣ ਕਰ ਦਿਓ। ਜਦ ਤੁਸੀਂ ਈਸ਼੍ਵਰ ਦੇ ਉਪਾਸਕ ਹੋ ਤਾਂ ਫਿਰ ਇਹ ਤੁਹਾਨੂੰ ਕਦ ਹੱਕ ਹੈ ਕਿ ਉਸ ਤੋਂ ਉਨ੍ਹਾਂ ਕਰਮਾਂ ਦੇ ਫਲ ਦੀ ਇੱਛਾ ਰਖੋ, ਜੋ ਤੁਸੀਂ ਸੰਸਾਰ ਲਈ ਕਰ ਰਹੇ ਹੋ? ਈਸ਼੍ਵਰ ਆਪ "ਬਿਨਾਂ ਕਿਸੇ ਸੰਬੰਧ ਦੇ ਅਤੇ ਬਿਨਾਂ ਕਿਸੇ ਸੁਆਰਥ ਦੇ" ਕਰਮ ਕਰਦਾ ਹੈ। ਇਸੇ ਤਰਾਂ ਤੁਸੀਂ ਭੀ ਕਰੋ। ਜਿਸ ਤਰਾਂ ਪਾਣੀ ਕੌਲ ਦੇ ਪੱਤ੍ਰ ਨੂੰ ਗਿਲਾ ਨਹੀਂ ਕਰ ਸਕਦਾ, ਉਸ ਤਰਾਂ ਨਿਸ਼ਕਾਮ ਕੰਮ ਕਰਨ ਵਾਲੇ ਨੂੰ ਕਰਮ ਬੰਧਨ ਦਾ ਕਾਰਣ ਨਹੀਂ ਹੋ ਸਕਦਾ। ਨਿਸੁਆਰਥ ਪੁਰਖ ਚਾਹੇ ਵੱਡੇ ਤੋਂ ਵੱਡੇ ਸ਼ੈਹਰ ਵਿਚ ਰਹੇ, ਚਾਹੇ ਉਹ ਹਰ ਸਮੇਂ ਪਾਪੀਆਂ ਨਾਲ ਘਿਰਿਆ ਰਹੇ, ਪਰ ਉਹ ਕਦੇ ਪਾਪ ਕਰਮ ਨਹੀਂ ਕਰੇਗਾ।

ਹੇਠ ਲਿਖੀ ਕਥਾ ਤੋਂ ਇਸ ਦਾ ਬਹੁਤ ਸਾਰਾ ਹਾਲ ਖੁਲ੍ਹੇਗਾ। ਜਦ ਕੁਰਖੇਤ੍ਰ ਦਾ ਜੁੱਧ ਸਮਾਪਤ ਹੋ ਗਿਆ ਤਦ ਪਾਂਡਵਾਂ ਨੇ ਵੱਡਾ ਭਾਰੀ ਜੱਗ ਕੀਤਾ, ਜਿਸ ਵਿਚ ਗ਼ੀਬਾਂ ਨੂੰ ਬਹੁਤ ਸਾਰਾ ਦਾਨ ਦਿੱਤਾ ਗਿਆ। ਸਾਰਿਆਂ ਨੂੰ ਬਹੁਤ ਅਚਰਜ ਹੋਯਾ, ਕਿਉਂਕਿ ਅਜੇਹਾ ਦਾਨ ਅੱਗੇ ਨਾ ਕਿਸੇ ਦੇ ਵੇਖਣ ਵਿਚ ਆਯਾ ਸੀ ਅਤੇ ਨਾ ਸੁਣਨ ਵਿਚ। ਜਦ ਜੱਗ ਸਮਾਪਤ ਹੋ ਗਿਆ, ਤਦ ਇਕ ਨੇਉਲ ਉਥੇ ਆਯਾ, ਉਸਦਾ ਅੱਧਾ ਸਰੀਰ ਸੋਨੇ ਦਾ ਸੀ ਅਤੇ ਅੱਧਾ ਭੂਰੇ ਰੰਗ ਦਾ। ਉਹ ਉਥੇ ਆ ਕੇ ਯੱਗ ਵਾਲੀ ਜਗ੍ਹਾ ਵਿਚ ਲੇਟਣ ਲੱਗਾ। ਥੋੜੀ ਦੇਰ

ਪਿਛੋਂ ਉਸ ਯੱਗ ਕਰਨ ਵਾਲਿਆਂ ਦੇ ਨਾਮ ਲੈ ਕੇ ਆਖਣ ਲੱਗਾ "ਤੁਸੀਂ ਸਾਰੇ ਦੇ ਸਾਰੇ ਝੂਠੇ ਅਤੇ ਧੋਖਾ ਦੇਣ ਵਾਲੇ ਹੋ, ਇਹ ਯੱਗ ਨਹੀਂ।" ਯੱਗ ਕਰਨ ਵਾਲਿਆਂ ਨੇ ਕਿਹਾ "ਤੁਸੀਂ ਕੀ ਆਖਦੇ ਹੋ ? ਕੀ ਕਦੇ ਪਹਿਲੇ ਕਿਸੇ ਯੱਗ ਵਿਚ ਇਨਾ ਦਾਨ ਹੋਇਆ ਸੀ ? ਵੇਖੋ, ਗ਼ਰੀਬ ਧਨੀ ਅਤੇ ਸੁਖੀ ਹੋ ਗਏ।" ਨੇਉਲ ਨੇ ਜਵਾਬ ਦਿੱਤਾ :—"ਸੁਣੋ ਭਈ, ਇਕ ਛੋਟਾ ਜੇਹਾ ਪਿੰਡ ਸੀ। ਉਸ ਵਿਚ ਇਕ ਗ਼ਰੀਬ ਬ੍ਰਾਹਮਣ ਕੁਟੰਬ ਸਮੇਤ ਰਹਿੰਦਾ ਸੀ, ਇਸ ਦੇ ਕੁਟੰਬ ਵਿਚ ਚਾਰ ਜੀਵ ਸਨ, ਇਕ ਉਹ ਆਪ, ਦੂਜੀ ਉਸਦੀ ਇਸਤ੍ਰੀ, ਤੀਜਾ ਉਸ ਦਾ ਪੁਤ੍ਰ ਅਤੇ ਚੌਥੀ ਉਸ ਦੀ ਨੂੰਹ। ਇਨ੍ਹਾਂ ਦਾ ਗੁਜ਼ਾਰਾ ਭਿਛਿਆ ਉੱਤੇ ਹੁੰਦਾ ਸੀ। ਪ੍ਰਮੇਸ਼ਰ ਦੀ ਕਰੋਪੀ ਨਾਲ ਦੇਸ਼ ਵਿਚ ਤਿੰਨ ਵਰ੍ਹੇ ਦਾ ਕਾਲ ਪੈ ਗਿਆ, ਉਹ ਬ੍ਰਾਹਮਣ ਬਹੁਤ ਹੀ ਗ਼ਰੀਬ ਸੀ, ਇਸ ਲਈ ਉਸਦੇ ਦੁਖ ਦੀ ਕੋਈ ਹੱਦ ਨਹੀਂ ਰਹੀ ਸੀ, ਇਕ ਵਾਰੀ ਅੰਨ ਦਾ ਕੋਈ ਪ੍ਰਬੰਧ ਨਾ ਹੋਵਨ ਕਰਕੇ ਉਹ ਪੰਜ ਦਿਨ ਤਕ ਚਾਰੇ ਜੀਵ ਬਿਲਕੁਲ ਭੁੱਖੇ ਰਹੇ। ਛੇਵੇਂ ਦਿਨ ਉਨ੍ਹਾਂ ਨੂੰ ਕਿਸੇ ਨੇ ਥੋੜੇ ਜਹੇ ਜੌਂ ਦਿੱਤੇ, ਜਿਸਦੇ ਉਨ੍ਹਾਂ ਨੇ ਸੱਤੂ ਬਣਾਏ। ਬ੍ਰਾਹਮਣ ਨੇ ਹਿੱਸੇ ਮੂਜਬ ਚਾਰ ਭਾਗ ਕਰ ਦਿੱਤੇ। ਅਜੇ ਖਾਣ ਨਹੀਂ ਸਨ ਲੱਗੇ ਕਿ ਕਿਸੇ ਨੇ ਬੂਹਾ ਆ ਖੜਕਾਯਾ। ਬ੍ਰਾਹਮਣ ਨੇ ਬੂਹਾ ਖੋਲ੍ਹ ਦਿੱਤਾ, ਅਤੇ ਅਤਿਥੀ ਨੂੰ ਅੰਦਰ ਆਉਣ ਲਈ ਆਖਿਆ। ਹਿੰਦੁਸਤਾਨ ਵਿਚ ਮੁੱਢ ਤੋਂ ਇਹ ਰੀਤ ਚਲੀ ਆਈ ਹੈ ਕਿ ਗ੍ਰਹਸਤੀ ਲੋਕ ਆਪ ਭੁੱਖੇ ਰੈਹ ਕੇ ਭੀ ਅਤਿਥੀ ਨੂੰ ਰੋਟੀ ਖੁਵਾਉਂਦੇ ਰਹੇ ਹਨ। ਗ਼ਰੀਬ ਬ੍ਰਾਹਮਣ ਨੇ ਅਤਿਥੀ ਦੀ ਆਉ ਭਾਗਤ ਕਰਕੇ ਆਪਣੇ ਹਿੱਸੇ ਦੇ ਸੱਤੂ ਉਸਦੇ ਸਾਹਮਣੇ ਰਖ ਦਿੱਤੇ। ਅਤਿਥੀ ਭੁੱਖਾ ਸੀ, ਇਕ ਫੇਰੇ ਵਿਚ ਸਾਰੇ ਖਾ ਗਿਆ ਅਤੇ ਆਖਣ ਲੱਗਾ : "ਤੁਸਾਂ ਮੈਨੂੰ ਮਾਰ ਸੁਟਿਆ, ਮੈਂ ਦਸਾਂ ਦਿਨਾਂ ਦਾ ਭੁੱਖਾ ਹਾਂ। ਇਨ੍ਹਾਂ ਥੋੜੇ ਜਹੇ ਸੱਤੂਆਂ ਨੇ ਮੇਰੀ ਭੁੱਖ ਨੂੰ ਹੋਰ ਭੀ ਭੜਕਾ ਦਿੱਤਾ ਹੈ।" ਤਦੋ ਬ੍ਰਾਹਮਣ ਦੀ ਇਸਤ੍ਰੀ ਨੇ ਆਪਣੇ ਪਤੀ ਨੂੰ ਕਿਹਾ ਕਿ "ਮੇਰਾ ਹਿੱਸਾ ਭੀ ਇਸਨੂੰ ਦੇ ਦਿਓ।" ਪਤੀ ਨੇ ਕਿਹਾ ਨਹੀਂ, ਪਰ ਇਸਤ੍ਰੀ ਹਠ ਕਰਨ ਲੱਗੀ ਕਿ ਵੇਖੋ "ਇਹ ਗ਼ਰੀਬ ਆਦਮੀ ਸਾਡਾ ਅਤਿਥੀ ਹੈ ਤੇ ਭੁੱਖਾ ਹੈ ਅਤੇ ਸਾਡਾ ਧਰਮ ਹੈ ਕਿ ਅਸੀਂ ਇਸ ਨੂੰ ਰੋਟੀ ਦੇਈਏ, ਕਿਉਂਕਿ ਮੈਂ ਆਪ ਦੀ ਅਰਧੰਗੀ ਹਾਂ, ਇਸ ਲਈ ਮੈਨੂੰ ਹੱਕ ਹੈ ਕਿ ਆਪ ਦੀ ਅਤਿਥੀ ਸੇਵਾ ਵਿਚ ਹਿੱਸਾ ਲਵਾਂ।" ਇਹ ਆਖਕੇ ਉਸ ਨੇ ਭੀ ਆਪਣਾ ਹਿੱਸਾ ਪ੍ਰਾਹੁਣੇ ਨੂੰ ਦੇ ਦਿੱਤਾ। ਉਹ ਭੀ ਖਾ ਕੇ ਉਸ ਨੇ ਕਿਹਾ ਕਿ ਮੇਰੀ ਭੁੱਖ ਨਹੀਂ ਗਈ, ਤਦ ਬ੍ਰਾਹਮਣ ਦੇ ਪੁਤ੍ਰ ਨੇ ਕਿਹਾ, "ਮੇਰਾ ਹਿੱਸਾ ਭੀ ਲੈ ਲਵੋ, ਕਿਉਂਕਿ ਮੈਂ ਪਿਤਾ ਦੀ ਜਾਇਦਾਤ ਦਾ ਭਾਗੀ ਹਾਂ, ਇਸ ਲਈ ਆਪਣੇ ਫਰਜ਼ ਪਾਲਣ ਲਈ ਉਸ ਦੀ ਸਹਾਇਤਾ ਕਰਨੀ ਮੇਰਾ ਧਰਮ ਹੈ।" ਪੁੱਤ੍ਰ ਦਾ ਹਿੱਸਾ ਖਾ ਕੇ ਭੀ ਪ੍ਰਾਹੁਣਾ ਨਾ ਰੱਜਿਆ, ਤਦ ਬ੍ਰਾਹਮਣ ਦੀ ਨੂੰਹ ਨੇ ਭੀ ਆਪਣਾ ਹਿੱਸਾ ਚੁੱਕ ਕੇ ਉਸ ਨੂੰ ਦੇ ਦਿੱਤਾ। ਪ੍ਰਾਹੁਣੇ ਨੇ ਰੱਜ ਕੇ ਪੇਟ ਭਰਿਆ ਅਤੇ ਅਸੀਸ ਦੇ ਕੇ ਉਥੋਂ ਚਲਦਾ ਹੋਇਆ। ਉਸੇ ਰਾਤ ਉਹ ਚਾਰੇ ਜਣੇ ਭੁੱਖ ਦਾ ਦੁਖ ਸਹਾਰਦੇ ਹੋਏ ਮੁਕਤ ਹੋ ਗਏ। ਉਸ ਸੱਤੂ ਦਾ ਛਾਣ ਧਰਤੀ ਉੱਤੇ ਡੁਲ੍ਹਿਆ ਪਿਆ ਸੀ, ਮੈਂ ਉਸ ਤੇ ਲੇਟਣ ਲੱਗਾ। ਮੇਰਾ ਅਧਾ ਸਰੀਰ ਜੇਹਾ ਕਿ ਤੁਸੀਂ ਵੇਖ ਰਹੇ ਹੋ, ਸੋਨੇ ਦਾ ਹੋ ਗਿਆ। ਉਸ ਵੇਲੇ ਤੋਂ ਬਰਾਬਰ ਮੈਂ ਸਾਰੇ ਸੰਸਾਰ ਵਿਚ ਭਉਂ ਰਿਹਾ ਹਾਂ, ਇਸ ਮਤਲਬ ਨਾਲ ਕਿ ਕਿਧਰੇ ਅਜੇਹਾ ਹੀ ਯੱਗ ਹੋਇਆ ਹੋਵੇ ਤਾਂ ਉਥੇ ਲੇਟਣੀ ਲਾ ਕੇ ਬਾਕੀ ਦਾ ਅੱਧਾ ਸਰੀਰ ਭੀ ਸੋਨੇ ਦਾ ਕਰ ਲਵਾਂ। ਪਰ ਤੁਹਾਡੇ ਇਸ ਯੱਗ ਵਿਚ ਲੇਟਣ

ਨਾਲ ਬੀ ਮੈਂ ਉਜੇਹਾ ਨਹੀਂ ਹੋਇਆ। ਇਸ ਲਈ ਮੈਂ ਆਖਦਾ ਹਾਂ ਕਿ ਤੁਸੀਂ ਝੂਠੇ ਹੋ ਅਤੇ ਇਹ ਯੱਗ ਨਹੀਂ ਹੈ।"

ਹਮਸੋਸ ਦੀ ਗੱਲ ਹੈ, ਕਿ ਉਦਾਰਤਾ ਅਤੇ ਪ੍ਰਾਹੁਣਚਾਰੀ ਦਾ ਇਹ ਨਮੂਨਾ ਦਿਨੋਂ ਦਿਨ ਹਿੰਦੁਸਤਾਨ ਵਿਚੋਂ ਗੁੰਮ ਹੁੰਦਾ ਜਾਂਦਾ ਹੈ। ਜਦ ਮੈਂ ਪੈਹਲੇ ਅੰਗ੍ਰੇਜ਼ੀ ਪੜ੍ਹਨੀ ਅਰੰਭ ਕੀਤੀ ਸੀ ਤਦ ਵਿਕ ਲੜਕੇ ਦਾ ਹਾਲ ਪੜ੍ਹਿਆ ਜੋ ਬਾਹਰ ਕੰਮ ਕਰਨ ਲਈ ਗਿਆ ਹੋਯਾ ਸੀ ਅਤੇ ਪਰਦੇਸ ਵਿਚੋਂ ਰੁਪਏ ਭੇਜਕੇ ਮਾਂ ਦੀ ਮਦਦ ਕਰਦਾ ਸੀ, ਉਸ ਦੀ ਪੋਥੀ ਵਿਚ ਚਾਰ ਸਫੇ ਰੰਗੇ ਗਏ ਸਨ। ਮੈਨੂੰ ਅਚਰਜ ਹੋਇਆ ਕਿ ਇਹ ਕੀ ਗੱਲ ਹੈ, ਭਾਰਤ ਵਾਸੀਆਂ ਦੀ ਨਜ਼ਰ ਵਿਚ ਤਾਂ ਇਹ ਕੋਈ ਵੱਡੀ ਗੱਲ ਨਹੀਂ, ਪਰ ਹੁਣ ਮੈਂ ਜਾ ਕੇ ਸਮਝਿਆ ਹਾ ਕਿ ਕਿਉਂ ਇਸ ਲੜਕੇ ਦੀ ਉਪਮਾ ਕੀਤੀ ਗਈ ਸੀ ? ਵਲੈਤ ਵਿਚ ਇਹ ਸਿੱਖਯਾ ਦਿੱਤੀ ਜਾਂਦੀ ਹੈ ਕਿ ਹਰੇਕ ਮਨੁੱਖ ਨੂੰ ਆਪਣੀ ਚਿੰਤਾ ਆਪ ਕਰਨੀ ਚਾਹੀਦੀ ਹੈ, ਸੋ ਵਲੈਤੀ ਲੋਕ ਸਿਰਫ ਆਪਣੀ ਹੀ ਚਿੰਤਾ ਕਰਦੇ ਹਨ ਅਤੇ ਉਨ੍ਹਾਂ ਨੂੰ ਇਸ ਗੱਲ ਦੀ ਪ੍ਰਵਾਹ ਤਕ ਨਹੀਂ ਹੁੰਦੀ ਕਿ ਮਾਂ ਬਾਪ ਲੜਕੇ ਬਾਲੇ ਅਤੇ ਘਰ ਵਾਲੀ ਦੀ ਕੀ ਦਸ਼ਾ ਹੋਵੇਗੀ ? ਇਹ ਬਹੁਤ ਹੀ ਖਰਾਬ ਚਾਲ ਹੈ। ਗ੍ਰਹਸਥੀ ਲਈ ਇਹ ਨਮੂਨਾ ਕਦੇ ਨਹੀਂ ਹੋਣਾ ਚਾਹੀਦਾ।

ਹੁਣ ਤੁਸੀਂ ਵਿਚਾਰ ਕਰੋ ਕਿ ਕਰਮਯੋਗ ਕੀ ਚੀਜ਼ ਹੈ ? ਮਰਦੇ ਦਮ ਤਕ ਦੂਜਿਆਂ ਦਾ ਉਪਕਾਰ ਕਰਨਾ ਅਤੇ ਉਸਦੇ ਬਦਲੇ ਦਾ ਨਾਮ ਤਕ ਮੂੰਹ ਉਤੇ ਨਾ ਆਉਣ ਦੇਣਾ ਕਰਮਯੋਗ ਹੈ। ਗਰੀਬਾਂ ਨੂੰ ਦਾਨ ਦੇ ਕੇ ਕਦੇ ਉਨ੍ਹਾਂ ਤੋਂ ਧੰਨਵਾਦ ਜਾਂ ਕ੍ਰਿਤੱਗਯਤਾ ਦੀ ਆਸ ਨਾ ਕਰੋ, ਪਰ ਆਪ ਤੁਸੀਂ ਉਨ੍ਹਾਂ ਦੇ ਕ੍ਰਿਤੱਗਯਤਾ ਬਣੋ, ਕਿ ਉਨ੍ਹਾਂ ਦੇ ਕਾਰਨ ਤੁਹਾਨੂੰ ਉਦਾਰਤਾ ਅਤੇ ਦਯਾ ਦੇ ਅਭਯਾਸ ਕਰਨ ਦਾ ਸਮਾਂ ਹੱਥ ਆਯਾ ਹੈ, ਇਸ ਲਈ ਗ੍ਰਿਹਸਥ ਆਸ਼੍ਰਮ ਦਾ ਧਰਮ ਸਨਯਾਸ ਆਸ਼੍ਰਮ ਨਾਲੋਂ ਕੁਝ ਔਖਾ ਹੈ, ਕਰਮੀ ਜੀਵਨ ਤਯਾਗੀ ਜੀਵਨ ਨਾਲੋਂ ਬਹੁਤ ਔਖਾ ਹੈ ਤਦੇ ਹੀ ਤਾਂ ਗੁਰਮਤ ਅਨੁਸਾਰ "ਗ੍ਰਹਸਥ ਧਰਮ ਪਰਧਾਨ ਹੈ।"

ਤੀਜਾ ਅਧਯਾਯ

## ਧਰਮ ਕੀ ਹੈ ?

ਕਰਮਯੋਗ ਦਾ ਵਿਚਾਰ ਕਰਨ ਵਿਚ ਇਹ ਜਾਣਨਾ ਬੀ ਬਹੁਤ ਜ਼ਰੂਰੀ ਹੈ ਕਿ ਧਰਮ ਕੀ ਹੈ ? ਜੇਕਰ ਮੈਂ ਕੁਝ ਕਰਨਾ ਹੈ ਤਾਂ ਕੰਮ ਕਰਨ ਤੋਂ ਪੈਹਲਾਂ ਜਾਣ ਲੈਣਾ ਚਾਹੀਦਾ ਹੈ ਕਿ ਮੇਰਾ ਧਰਮ ਕੀ ਹੈ ? ਤਦੇ ਮੈਂ ਉਸ ਨੂੰ ਚੰਗੀ ਤਰਾਂ ਕਰ ਸਕਾਂਗਾ । ਧਰਮ ਦੀ ਬਾਬਤ ਵੱਖੋ ਵੱਖਰੇ ਮਤਾਂ ਦੇ ਖਯਾਲ ਵੱਖੋ ਵੱਖਰੇ ਹਨ । ਮੁਸਲਮਾਨ ਆਖਦੇ ਹਨ ਕਿ ਜੋ ਕੁਝ ਕੁਰਾਨ ਸ਼ਰੀਫ ਵਿਚ ਲਿਖਿਆ ਹੋਇਆ ਹੈ ਉਹੋ ਉਨ੍ਹਾਂ ਦਾ ਧਰਮ ਹੈ । ਹਿੰਦੂ ਆਖਦੇ ਹਨ ਕਿ ਵੇਦ ਭਗਵਾਨ ਦੇ ਜੋ ਹੁਕਮ ਹਨ ਉਹੋ ਧਰਮ ਹੈ । ਈਸਾਈ ਆਪਣੀ ਅੰਜੀਲ ਦੀ ਸਾਖ ਭਰਦੇ ਹੋਏ ਉਸਦੇ ਹੁਕਮਾਂ ਨੂੰ ਹੀ ਆਪਣਾ ਧਰਮ ਸਮਝਦੇ ਹਨ । ਇਨ੍ਹਾਂ ਸਭਨਾਂ ਉੱਤੇ ਵਿਚਾਰ ਕਰਨ ਤੋਂ ਅਸੀਂ ਇਸ ਸਿਧਾਂਤ ਤੇ ਪਹੁੰਚਦੇ ਹਾਂ ਕਿ ਮਨੁੱਖ ਸਮਾਜ ਦੇ ਵੱਖੋ ਵੱਖਰੇ ਹਿੱਸਿਆਂ ਵਿਚ ਇਤਿਹਾਸ ਦੇ ਵੱਖੋ ਵੱਖਰੇ ਸਮਿਆਂ ਵਿਚ ਅਤੇ ਮਨੁੱਖ ਦੀਆਂ ਵੱਖੋ ਵੱਖਰੀਆਂ ਕੌਮਾਂ ਵਿਚ ਧਰਮ ਦੀ ਦਸ਼ਾ ਵੱਖੋ ਵੱਖਰੀ ਤਰਾਂ ਦੀ ਸੀ । ਅਤੇ ਬਹੁਤ ਸਾਰੀਆਂ ਔਖੀਆਂ ਗੱਲਾਂ ਦੀ ਤਰਾਂ ਧਰਮ ਦਾ ਅਰਥ ਕਰਨਾ ਬੀ ਕੋਈ ਸੌਖਾ ਕੰਮ ਨਹੀਂ । ਅਸੀਂ ਸਿਰਫ ਪਾਸ ਦੇ ਚਿੰਨਾਂ ਅਤੇ ਕਰਮ ਦੇ ਪ੍ਰਤੱਖ ਫਲਾਂ ਨੂੰ ਦੇਖ ਕੇ ਧਰਮ ਦਾ ਕੁਝ ਹਾਲ ਦੱਸ ਸਕਦੇ ਹਾਂ, ਜਿਸ ਵੇਲੇ ਸਾਡੀਆਂ ਅੱਖਾਂ ਦੇ ਸਾਮ੍ਹਣੇ ਆ ਕੇ ਕੋਈ ਗੱਲ ਬਣਦੀ ਹੈ, ਉਸ ਵੇਲੇ ਸਾਨੂੰ ਬਹੁਤ ਕਰਕੇ ਇਸਦਾ ਕਾਰਣ ਖੋਜਣ ਦੀ ਲੋੜ ਮਲੂਮ ਹੁੰਦੀ ਹੈ । ਧਰਮ ਦੀ ਬਾਬਤ ਇਹ ਖਿਆਲ ਸਾਰਿਆਂ ਦਾ ਮਲੂਮ ਹੁੰਦਾ ਹੈ ਕਿ ਹਰੇਕ ਮਨੁੱਖ ਨੂੰ ਆਪਣੇ ਆਤਮਾ ਦੇ ਅਨੁਕੂਲ ਕੰਮ ਕਰਨਾ ਚਾਹੀਦਾ ਹੈ । ਪਰ ਪ੍ਰਸ਼ਨ ਇਹ ਹੈ ਕਿ ਉਹ ਕੀ ਚੀਜ਼ ਹੈ ਜੋ ਸਾਡੇ ਕਰਮ ਨੂੰ ਧਰਮ ਦਾ ਅੰਗ ਬਣਾਉਂਦੀ ਹੈ ? ਜੇਕਰ ਕਿਸੇ ਈਸਾਈ ਨੂੰ ਗਊ ਦਾ ਮਾਸ ਮਿਲ ਜਾਵੇ ਅਤੇ ਉਹ ਉਸ ਨੂੰ ਆਪਣੇ ਪ੍ਰਾਣ ਬਚਾਉਣ ਲਈ ਨਾ ਖਾਵੇ ਤਾਂ ਓਹ ਸਮਝੇਗਾ ਕਿ ਉਸਨੇ ਪਾਪ ਕੀਤਾ ਹੈ ਪਰ ਜੇਕਰ ਕਿਸੇ ਹਿੰਦੂ ਕੋਲੋਂ ਅਜੇਹਾ ਕੰਮ ਹੋ ਜਾਵੇ ਤਾਂ ਇਹ ਉਸ ਨੂੰ ਆਤਮਘਾਤ ਨਾਲੋਂ ਬੀ ਵੱਧ ਪਾਪ ਸਮਝੇਗਾ, ਇਹ ਸਾਰੀਆਂ ਗੱਲਾਂ ਸਮਾਜ ਸਿਰ ਦੀ ਸਿੱਖਯਾ ਅਤੇ ਸੰਗਤ ਦਾ ਫਲ ਹਨ । ਪਿਲਛੀ ਸਦੀ ਵਿਚ ਹਿੰਦੁਸਤਾਨ ਵਿਚ ਲੁਟੇਰਿਆਂ ਦੀਆਂ ਟੋਲੀਆਂ ਰਹਿੰਦੀਆਂ ਸਨ, ਜਿਨ੍ਹਾਂ ਨੂੰ ਧਾੜਵੀਂ ਆਖਦੇ ਸਨ । ਉਹ ਆਪਣਾ ਧਰਮ ਇਸੇ ਗੱਲ ਵਿਚ ਸਮਝਦੇ ਸਨ ਕਿ ਰਾਹ ਜਾਂਦੇ ਹੋਏ ਰਾਹੀ ਨੂੰ ਮਾਰਕੇ ਉਨ੍ਹਾਂ ਦਾ ਮਾਲ ਲੁੱਟ ਲੈਣਾ । ਜਿੰਨੇ ਬਹੁਤ ਮਨੁੱਖਾਂ ਨੂੰ ਉਹ ਮਾਰਦੇ ਸਨ, ਉੱਨਾ ਹੀ ਉਹ ਸਮਝਦੇ ਸਨ ਕਿ ਅਸਾਂ ਧਰਮ ਦਾ ਵੱਡਾ ਕੰਮ ਕੀਤਾ ਹੈ । ਉਂਜ ਜੇਕਰ ਭੁੱਲ ਨਾਲ ਭੀ ਕਿਸੇ ਦੀ ਗੋਲੀ ਕਿਸੇ ਨੂੰ ਲੱਗ ਜਾਵੇ ਤਾਂ ਉਸ ਨੂੰ ਪਛਤਾਵਾ ਹੋਵੇਗਾ, ਅਤੇ ਉਹ ਸਮਝੇਗਾ, ਕਿ ਮੈਂ ਪਾਪ ਕੀਤਾ ਹੈ । ਜੇਕਰ ਉਹੋ ਮਨੁੱਖ ਸਿਪਾਹੀ ਬਣਕੇ ਲੜਾਈ ਵਿਚ

ਜਾਵੇ ਤਾਂ ਇਕ ਦੋ ਨੂੰ ਨਹੀਂ ਬਲਕਿ ਵੀਹਾਂ ਮਨੁੱਖਾਂ ਨੂੰ ਮਾਰ ਸੁਟੇਗਾ ਅਤੇ ਇਸ ਗੱਲ ਦਾ ਅਭਿਮਾਨ ਕਰੇਗਾ, ਕਿ ਮੈਂ ਧਰਮ ਦਾ ਕੰਮ ਕੀਤਾ ਹੈ। ਇਸ ਲਈ ਧਰਮ ਦੀ ਬਾਬਤ ਸਭ ਜਗ੍ਹਾ ਇਕੋ ਰਾਇ ਦੇਣੀ ਭਾਰੀ ਭੁੱਲ ਹੋਵੇਗੀ। ਪਰ ਤਾਂ ਭੀ ਧਰਮ ਦਾ ਕੁਝ ਹਾਲ ਦੱਸਿਆ ਜਾ ਸਕਦਾ ਹੈ। ਜਿਨ੍ਹਾਂ ਕੰਮਾਂ ਨੂੰ ਕਰਨ ਨਾਲ ਅਸੀਂ ਈਸ਼੍ਵਰ ਵਲ ਚਲਦੇ ਹਾਂ ਜਾਂ ਜਿਨ੍ਹਾਂ ਨਾਲ ਅਸੀਂ ਈਸ਼੍ਵਰ ਦੇ ਪਾਸ ਪਹੁੰਚਦੇ ਹਾਂ, ਉਹ ਧਰਮ ਹਨ, ਅਤੇ ਜਿਨ੍ਹਾਂ ਕੰਮਾਂ ਨੂੰ ਕਰਨ ਨਾਲ ਅਸੀਂ ਈਸ਼੍ਵਰ ਤੋਂ ਬੇਮੁਖ ਜਾਂ ਦੂਰ ਹੁੰਦੇ ਹਾਂ, ਜਾਂ ਜੋ ਕੰਮ ਸਾਨੂੰ ਆਪਣੀ ਦਸ਼ਾ ਤੋਂ ਹੇਠਾਂ ਡੇਗਦੇ ਹਨ ਉਹ ਅਧਰਮ ਹਨ। ਕਈ ਕਰਮ ਅਜੇਹੇ ਹਨ ਜੋ ਸਾਨੂੰ ਚੰਗੇ ਚਾਲ ਚਲਨ ਵਾਲਾ ਬਣਾਉਂਦੇ ਹਨ। ਕਈ ਅਜੇਹੇ ਭੀ ਕਰਮ ਹਨ ਕਿ ਜਿਨ੍ਹਾਂ ਦੇ ਕਾਰਣ ਅਸੀਂ ਨੀਚ ਅਤੇ ਪਸ਼ੂਆਂ ਵਰਗੇ ਸਮਝੇ ਜਾਂਦੇ ਹਾਂ। ਪਰ ਹਰੇਕ ਮਨੁੱਖ ਲਈ ਇਹ ਆਖ ਦੇਣਾ ਕਿ ਕਈ ਖਾਸਿਆਂ ਕਰਮਾਂ ਨਾਲ ਇਸ ਵਿਚ ਉੱਤਮਤਾ ਅਤੇ ਚੰਗਿਆਈ ਆ ਜਾਵੇਗੀ, ਔਖਾ ਹੈ। ਸੰਸਕ੍ਰਿਤ ਵਿਚ ਇਕ ਵਚਨ ਹੈ ਜਿਸ ਨੂੰ ਹਰੇਕ ਦੇਸ, ਹਰੇਕ ਕੌਮ ਅਤੇ ਜਾਤ ਦੇ ਮਨੁੱਖਾਂ ਨੇ ਚੰਗਾ ਮੰਨਿਆ ਹੈ। ਉਹ ਇਹ ਹੈ ਕਿ "ਮਾਂ ਹਿੰਸਯਾਤ ਸਰਵਾ ਪ੍ਰਾਣਿਨ।" ਅਰਥਾਤ ਕਿਸੇ ਜੀਅ ਨੂੰ ਨਾ ਸਤਾਓ। ਸਤਾਉਣਾ ਜਾਂ ਹਿੰਸਾ ਕਰਨੀ ਪਾਪ ਹੈ, ਸਿਰਫ ਇੰਨੀ ਹੀ ਧਰਮ ਦੀ ਵਯਾਖਯਾ ਕੀਤੀ ਜਾ ਸਕਦੀ ਹੈ। ਇਸ ਨਾਲੋਂ ਵੱਧ ਧਰਮ ਦਾ ਹਾਲ ਦੱਸਣਾ ਔਖਾ ਹੈ।

ਮਹਾਤਮਾ ਨੇ ਦੇਸ ਕਾਲ ਅਤੇ ਕੌਮ ਦੀ ਦਸ਼ਾ ਦੇ ਅਨੁਸਾਰ ਧਰਮ ਦੀ ਸਿੱਖਯਾ ਦਿੱਤੀ ਹੈ, ਸਾਨੂੰ ਚਾਹੀਦਾ ਹੈ ਕਿ ਅਸੀਂ ਅਜੇਹੇ ਕੰਮ ਕਰੀਏ ਜੋ ਸਾਡੇ ਦੇਸ, ਕਾਲ ਅਤੇ ਕੌਮ ਦੇ ਉਲਟ ਨਾ ਹੋਣ। ਪਰ ਇਸ ਗੱਲ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਸਾਰੇ ਦੇਸ, ਅਤੇ ਕੌਮਾਂ ਦੇ ਆਦਰਸ਼ ਇਕੋ ਜੇਹੇ ਨਹੀਂ ਹੁੰਦੇ। ਜਦ ਕਿ ਅਸੀਂ ਆਪਣੇ ਨਾਲੋਂ ਵੱਖਰੇ ਦੇਸ ਕਾਲ ਅਤੇ ਕੌਮ ਦੀ ਰੀਤ ਤਥਾ ਵਿਵਹਾਰ ਨੂੰ ਨਹੀਂ ਜਾਣਦੇ, ਇਸ ਲਈ ਅਸੀਂ ਦੂਜਿਆਂ ਨਾਲ ਵੈਰ ਅਤੇ ਉਨ੍ਹਾਂ ਦਾ ਨਿਰਾਦਰ ਕਰਨ ਲਗਦੇ ਹਾਂ। ਅਮ੍ਰੀਕਾ ਵਾਲੇ ਸਮਝਦੇ ਹਨ ਕਿ ਜੋ ਕੁਝ ਅਮ੍ਰੀਕਨ ਆਚਾਰ ਵਿਚਾਰ ਹਨ, ਉਹੋ ਹੀ ਸਾਰਿਆਂ ਨਾਲੋਂ ਚੰਗੇ ਅਤੇ ਸੱਭਯਤਾ ਦਾ ਨਮੂਨਾ ਹਨ, ਅਰ ਜਿਨ੍ਹਾਂ ਵਿਚ ਉਹ ਆਚਾਰ ਨਹੀਂ, ਉਹ ਅਸੱਭਯ ਅਤੇ ਅਨਾਦਰ ਜੋਗ ਹਨ। ਇਕ ਭਾਰਤ ਨਿਵਾਸੀ ਹਿੰਦੂ ਸਮਝਦਾ ਹੈ ਕਿ ਉਸੇ ਦੇ ਕਰਮ ਧਰਮ ਚੰਗੇ ਹਨ, ਹੋਰ ਸਾਰਿਆਂ ਦੇ ਹੀਨ ਹਨ। ਇਹ ਇਕ ਵੱਡੀ ਭਾਰੀ ਭੁੱਲ ਹੈ ਜੋ ਮਨੁੱਖ ਦੀ ਤੁਛ ਹਿਰਦਯਤਾ ਅਤੇ ਈਰਖਾ ਨਾਲ ਪੈਂਦਾ ਹੋਈ ਹੈ। ਇਸ ਭੁੱਲ ਦੇ ਕਾਰਣ ਵੱਡੇ ਵੱਡੇ ਅਨਰਥ ਅਤੇ ਉਪਦ੍ਰਵ ਹੋਏ ਹਨ, ਅਤੇ ਇਸੇ ਕਰਕੇ ਵੱਖੋ ਵੱਖਰੀਆਂ ਕੌਮਾਂ ਵਿਚ ਆਪਸ ਵਿਚ ਵੈਰ ਅਤੇ ਦ੍ਵੈਸ਼ ਦੀ ਅੱਗ ਵਧ ਗਈ ਤੇ ਵਧਦੀ ਜਾਂਦੀ ਹੈ।

ਇਸ ਲਈ ਸਾਨੂੰ ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਜਿਥੇ ਆਪਣੇ ਧਰਮ ਕਰਮ ਨਾਲ ਸਾਨੂੰ ਪ੍ਰੇਮ ਹੋਣਾ ਚਾਹੀਦਾ ਹੈ, ਉਥੇ ਦੂਜਿਆਂ ਦੇ ਧਰਮ ਕਰਮ ਦਾ ਭੀ ਸਾਨੂੰ ਜੋਗ ਆਦਰ ਕਰਨਾ ਚਾਹੀਦਾ ਹੈ, ਅਤੇ ਅਸੀਂ ਉਨ੍ਹਾਂ ਦੀ ਕੌਮੀ ਦਸ਼ਾ ਦੀ ਆਪਣੇ ਕੌਮੀ ਆਚਾਰ ਵਿਚਾਰਾਂ ਨਾਲ ਕਦੇ ਬਰਾਬਰੀ ਨਾ ਕਰੀਏ। ਮੈਂ ਸਾਰੇ ਸੰਸਾਰ ਦਾ ਕਿਸੇ ਦਸ਼ਾ ਵਿਚ ਭੀ ਨਮੂਨਾ ਨਹੀਂ ਹੋ ਸਕਦਾ। ਇਹ ਵੱਡੀ ਭਾਰੀ ਸਿੱਖਯਾ ਹੈ ਜੋ ਸਾਨੂੰ ਸਿੱਖਣੀ ਚਾਹੀਦੀ ਹੈ। ਸੰਸਾਰ ਵਿਚ ਤਾਂ ਕੀ ਕਿਸੇ ਦੇਸ ਵਿਚ ਭੀ ਸਭ ਜਗ੍ਹਾ ਇਕੋ ਰੀਤੀ ਦਾ

ਪ੍ਰਚਾਰ ਨਹੀਂ ਹੋ ਸਕਦਾ। ਸਮੇਂ ਅਤੇ ਸਾਮਯਕ ਗੱਲਾਂ ਦੀ ਉਲਟ ਪੁਲਟ ਨਾਲ ਧਰਮ ਵਿਚ ਭੀ ਉਲਟ ਫੇਰ ਹੁੰਦਾ ਰਹਿੰਦਾ ਹੈ । ਇਸ ਲਈ ਵਰਤਮਾਨ ਦੇਸ ਅਤੇ ਸਮੇਂ ਦੇ ਅਨੁਸਾਰ ਜੋ ਕਰਮਯੋਗ ਅਤੇ ਜ਼ਰੂਰੀ ਹਨ ਉਹੋ ਸਾਡੇ ਸੱਚੇ ਧਰਮ ਹਨ, ਉਨ੍ਹਾਂ ਦੇ ਉੱਤੇ ਸਾਨੂੰ ਪੱਕਾ ਰਹਿਣਾ ਚਾਹੀਦਾ ਹੈ। ਵਰਣ ਅਤੇ ਆਸ਼੍ਰਮ ਦੇ ਅਨੁਸਾਰ ਜੋ ਸਾਡਾ ਧਰਮ ਹੈ ਉਸ ਤੇ ਸਾਨੂੰ ਪੱਕਾ ਰਹਿਣਾ ਚਾਹੀਦਾ ਹੈ। ਉਸਦੇ ਪਿਛੋਂ ਆਪਣੇ ਜੀਵਨ ਅਤੇ ਦਸ਼ਾ ਦੇ ਅਨੁਸਾਰ ਜੋ ਸਾਡਾ ਨਿਜ ਦਾ ਧਰਮ ਹੈ ਉਸਦੀ ਚਿੰਤਾ ਕਰੀਏ। ਇਸ ਜੀਵਨ ਵਿਚ ਹਰੇਕ ਮਨੁੱਖ ਦੀ ਕੁਝ ਨਾ ਕੁਝ ਦਸਾ ਹੈ, ਉਸ ਨੂੰ ਉਸੇ ਦਸ਼ਾ ਵਿਚ ਕੰਮ ਕਰਨਾ ਚਾਹੀਦਾ ਹੈ। ਸੰਸਾਰ ਵਿਚ ਉਸ ਮਨੁੱਖ ਲਈ ਬਹੁਤ ਡਰ ਹੈ, ਜੋ ਆਪਣੀ ਸੱਚੀ ਦਸ਼ਾ ਉਪਰ ਧਿਆਨ ਨਹੀਂ ਦੇਂਦਾ ਅਤੇ ਜੇਹਾ ਆਪ ਨਹੀਂ ਉਜੇਹਾ ਆਪ ਨੂੰ ਸਮਝਣ ਲਗਦਾ ਹੈ। ਜਾਂ ਜੇਹਾ ਆਪ ਹੈ ਉਹੋ ਜੇਹਾ ਆਪ ਨੂੰ ਨਹੀਂ ਸਮਝਦਾ। ਜੋ ਮਨੁੱਖ ਆਪਣੇ ਨਿਜ ਦੇ ਧਰਮ ਅਤੇ ਕੌਮੀ ਧਰਮ ਨੂੰ ਨਹੀਂ ਪਾਲ ਸਕਦਾ, ਉਸ ਤੋਂ ਇਹ ਕਦੇ ਆਸ ਨਹੀਂ ਕੀਤੀ ਜਾ ਸਕਦੀ ਕਿ ਉਹ ਮਮੂਲੀ ਧਰਮ ਨੂੰ ਭੀ ਚੰਗੀ ਤਰ੍ਹਾਂ ਪਾਲ ਲਵੇਗਾ। ਜੇਕਰ ਮਨੁੱਖ ਕਿਸੇ ਛੋਟੇ ਕੰਮ ਨੂੰ ਜੋਗਤਾ ਦੇ ਨਾਲ ਪੂਰਾ ਕਰੇਗਾ ਤਾਂ ਉਸ ਨੂੰ ਆਪਣੇ ਆਪ ਕੋਈ ਨਾ ਕੋਈ ਵੱਡਾ ਕੰਮ ਮਿਲ ਜਾਵੇਗਾ । ਜਦ ਅਸੀਂ ਸਚਾਈ ਅਤੇ ਪ੍ਰੇਮ ਦੇ ਨਾਲ ਕੋਈ ਕੰਮ ਕਰਨ ਲਗਦੇ ਹਾਂ ਤਾਂ ਪ੍ਰਕ੍ਰਿਤੀ ਦੇਵੀ ਦੂਤੀ ਬਣਾਕੇ ਸਾਨੂੰ ਖੱਬਰ ਪਹੁੰਚਾਉਂਦੀ ਹੈ ਅਤੇ ਅਸੀਂ ਸਮਝ ਜਾਂਦੇ ਹਾਂ ਕਿ ਜੋਗਤਾ ਦਾ ਸ੍ਰਟੀਫੀਕੇਟ ਸਾਨੂੰ ਮਿਲ ਗਿਆ। ਜੇਕਰ ਕੋਈ ਮਨੁੱਖ ਕਿਸੇ ਕੰਮ ਦੇ ਲਾਇਕ ਨਹੀਂ ਤਾਂ ਉਹ ਬਹੁਤ ਦਿਨਾਂ ਤਕ ਉਸਦੇ ਉੱਤੇ ਆਪਣਾ ਕਬਜ਼ਾ ਨਹੀਂ ਰਖ ਸਕੇਗਾ। ਪ੍ਰਕ੍ਰਿਤੀ ਦਾ ਬੰਦੋਬਸਤ ਅਟੱਲ ਹੈ, ਉਸਦੇ ਉਲਟ ਫਲ ਦੀ ਆਸ ਕਰਨੀ ਮੂਰਖਤਾ ਹੈ। ਮਨੁੱਖ ਛੋਟਾ ਕੰਮ ਕਰਨ ਨਾਲ ਛੋਟਾ ਜਾਂ ਨੀਵਾਂ ਨਹੀਂ ਹੁੰਦਾ, ਕਿਸੇ ਮਨੁੱਖ ਦੀ ਪ੍ਰੀਖਯਾ ਉਸਦੇ ਕੰਮ ਤੋਂ ਕਰਨੀ ਨਹੀਂ ਚਾਹੀਦੀ, ਬਲਕੇ ਇਹ ਦੇਖਣਾ ਚਾਹੀਦਾ ਹੈ ਕਿ ਉਹ ਉਸ ਕੰਮ ਨੂੰ ਕਿਸ ਤਰਾਂ ਪੂਰਾ ਕਰ ਸਕਦਾ ਹੈ।

ਸਭ ਤੋਂ ਚੰਗੇ ਅਤੇ ਪਵਿਤ੍ਰ ਉਹ ਹਨ, ਜਿਨ੍ਹਾਂ ਵਿਚ ਸ੍ਵਾਰਥ ਦਾ ਭੋਗ ਮਾਤ੍ਰ ਭੀ ਨਾ ਹੋਵੇ, ਅਤੇ ਜੋ ਕੇਵਲ ਕਰਤੱਵਯ ਜਾਂ ਉਪਾਸ਼ਨਾ ਸਮਝਕੇ ਕੀਤੇ ਗਏ ਹੋਣ। ਜਿਸ ਕਰਮ ਵਿਚ ਜਿੰਨੀ ਸ੍ਵਾਰਥ ਮਾਤ੍ਰਾ ਵਧਦੀ ਜਾਂਦੀ ਹੈ ਉੱਨੀ ਹੀ ਉਸਦੀ ਵਡਿਆਈ ਘਟਦੀ ਜਾਂਦੀ ਹੈ। ਇਹੋ ਕਰਮ ਦਾ ਸਭ ਤੋਂ ਉੱਚਾ ਆਦਰਸ਼ ਹੈ ਅਤੇ ਇਹੋ ਧਰਮ ਦਾ ਸਿੱਧਾ ਰਾਹ ਹੈ। ਇਸੇ ਨਾਲ ਮਨੁੱਖ ਦਾ ਆਤਮਾ ਉੱਨਤ ਹੁੰਦਾ ਹੈ, ਪਰ ਕਰਮ ਦਾ ਇਹ ਆਦਰਸ਼ ਮਨੁੱਖ ਨੂੰ ਤਦ ਪ੍ਰਾਪਤ ਹੁੰਦਾ ਹੈ ਜਦ ਸੁਭ ਕਰਮਾਂ ਦੇ ਇਕ ਰਸ ਅਭਯਾਸ ਨਾਲ ਉਸਦੇ ਭੈੜੇ ਸੰਸਕਾਰ ਦੂਰ ਹੋ ਜਾਂਦੇ ਹਨ ਅਤੇ ਉਸਦਾ ਹਿਰਦਾ ਉਦਾਰ ਭਾਵਾਂ ਅਤੇ ਉੱਚ ਖਿਆਲਾਂ ਦੇ ਪੈਦਾ ਕਰਨ ਦਾ ਸਥਾਨ ਬਣ ਜਾਂਦਾ ਹੈ। ਕੇਵਲ ਧਰਮ ਬੁੱਧੀ ਨਾਲ ਕਰਮ ਵਿਚ ਪ੍ਰਵਿਰਤ ਹੋਣਾ ਚਾਹੀਦਾ ਹੈ। ਇਹੋ ਕਰਮ ਦੇ ਬੰਧਨ ਤੋਂ ਛੁਟਣ ਦਾ ਰਾਹ ਹੈ। ਜੋ ਲੋਕ ਨਿੱਸ੍ਵਾਰਥ ਕਰਮ ਕਰਦੇ ਹਨ, ਉਨ੍ਹਾਂ ਵਿਚ ਓਜ ਅਤੇ ਪ੍ਰਸਾਦ ਚਮਕਣ ਲਗਦਾ ਹੈ। ਸ੍ਵਾਰਥ ਪਰਤਾ ਹੀ ਮਨੁੱਖ ਨੂੰ ਪਾਪ ਵਲ ਲੈ ਜਾਂਦੀ ਹੈ। ਇਸਦੇ ਪ੍ਰਭਾਵ ਤੋਂ ਬਚਣ ਲਈ ਸਿਰਫ ਇਕ ਚੀਜ਼ ਦੀ ਲੋੜ ਹੈ ਅਤੇ ਉਹ ਪ੍ਰੇਮ ਹੈ। ਪ੍ਰੇਮ ਹੀ ਧਰਮ ਦਾ ਮੂਲ ਹੈ, ਇਸ ਦੇ ਬਿਨਾਂ ਮਨੁੱਖ ਆਪਣੇ ਕਿਸੇ ਅਵਸਥਾ ਦੇ ਧਰਮ ਦਾ ਪਾਲਣ ਨਹੀਂ ਕਰ ਸਕਦਾ। ਪਿਤਾ ਧਰਮ, ਪੁੱਤ੍ਰ ਧਰਮ,

ਪਤੀ ਧਰਮ, ਪਤਨੀ ਧਰਮ, ਗੁਰੂ ਧਰਮ, ਸਿੱਖ ਧਰਮ, ਰਾਜ ਧਰਮ, ਅਤੇ ਪਰਜਾ ਧਰਮ, ਇਥੋਂ ਤਕ ਕਿ ਮਨੁੱਖ ਧਰਮ ਇਹ ਸਾਰੇ ਪ੍ਰੇਮ ਦੇ ਹੀ ਆਸਰੇ ਹਨ। ਜਿਥੇ ਪ੍ਰੇਮ ਹੈ ਉਥੇ ਹੀ ਮਨੁੱਖ ਨਿਸ਼ਕਾਮ ਭਾਵ ਨਾਲ ਆਪਣੇ ਫਰਜ਼ ਪਾਲਣ ਵਲ ਝੁਕਦਾ ਹੈ, ਅਤੇ ਜਿਥੇ ਪ੍ਰੇਮ ਨਹੀਂ ਉਥੇ ਜੋ ਕੁਝ ਕੀਤਾ ਜਾਂਦਾ ਹੈ ਆਪਣੇ ਸੁਆਰਥ ਲਈ। ਜਿਸ ਤੋਂ ਆਪਸ ਵਿਚ ਬੇਵਿਸਾਹੀ (ਬੇ ਭਰੋਸਾ) ਪੈਂਦਾ ਹੋ ਕੇ ਈਰਖਾ ਵੈਰ ਅਤੇ ਮਤੱਸਰ ਦਾ ਵਾਧਾ ਹੁੰਦਾ ਹੈ।

ਗੰਦੇ ਸੁਭਾਵ ਵਾਲੀਆਂ ਇਸਤ੍ਰੀਆਂ ਆਪਣੇ ਪਤੀਆਂ ਉੱਤੇ ਚੌਧਰਤਾਈ ਜਮਾਉਣਾ ਚਾਹੁੰਦੀਆਂ ਹਨ ਪਰ ਅਸਲ ਵਿਚ ਉਹ ਆਪਣੇ ਇਸ ਵਰਤਾਉ ਨਾਲ ਆਪਣੀ ਨੀਚਤਾ ਦਾ ਸਬੂਤ ਦੇਂਦੀਆਂ ਹਨ। ਇਹੋ ਦਸ਼ਾ ਉਨ੍ਹਾਂ ਪਤੀਆਂ ਦੀ ਹੈ ਕਿ ਜੋ ਸਦਾ ਆਪਣੀ ਪਤੀਬ੍ਰਤਾ ਇਸਤ੍ਰੀਆਂ ਵਿਚ ਦੋਸ਼ ਹੀ ਦੇਖਿਆ ਕਰਦੇ ਹਨ। ਚੰਗਾ ਚਾਲਚਲਨ ਇਸਤ੍ਰੀ ਅਤੇ ਪੁਰਖ ਦੋਹਾਂ ਦਾ ਗਹਿਣਾ ਹੈ। ਪਰ ਉਹ ਦੋਹਾਂ ਵਿਚ ਸੱਚੇ ਪ੍ਰੇਮ ਦੇ ਬਿਨਾਂ ਕਦੇ ਰਹਿ ਨਹੀਂ ਸਕਦਾ। ਜੋ ਪੁਰਖ ਸਦਾਚਾਰ ਤੋਂ ਭ੍ਰਸ਼ਟ ਹੋ ਗਏ ਹਨ, ਉਨ੍ਹਾਂ ਨੂੰ ਧਰਮ ਦੇ ਰਾਹ ਉੱਤੇ ਲਿਆਉਣਾ ਭਾਵੇਂ ਔਖਾ ਕੰਮ ਹੈ, ਪਰ ਜੇਕਰ ਉਨ੍ਹਾਂ ਦੀਆਂ ਇਸਤ੍ਰੀਆਂ ਪਤੀਬ੍ਰਤਾ ਅਤੇ ਚੰਗੇ ਚਾਲਚਲਨ ਵਾਲੀਆਂ ਹੋਣ ਤਾਂ ਬਹੁਤ ਕੁਝ ਉਨ੍ਹਾਂ ਦੇ ਉੱਤੇ ਆਪਣਾ ਅਸਰ ਪਾ ਸਕਦੀਆਂ ਹਨ। ਇਸੇ ਤਰ੍ਹਾਂ ਧਰਮਾਤਮਾ ਅਤੇ ਇਕ ਇਸਤ੍ਰੀ ਪੁਰਖ ਭੀ ਆਪਣੇ ਚੰਗੇ ਚਾਲਚਲਨ ਨਾਲ ਆਪਣੀ ਲੜਾਕੀ ਅਤੇ ਬਦਮਾਸ਼ ਇਸਤ੍ਰੀ ਦਾ ਭੀ ਸੁਧਾਰ ਕਰ ਸਕਦੇ ਹਨ। ਪਵਿਤ੍ਰਤਾ ਅਤੇ ਧਰਮ ਪਰਾਯਣਤਾ ਦੁਸ਼ਟਤਾਈ ਨੂੰ ਦਬਾ ਦੇਂਦੀ ਹੈ। ਜੇਕਰ ਇਸਤ੍ਰੀ ਸਦਾਚਾਰਿਣੀ ਹੈ, ਆਪਣੇ ਪੁਤ੍ਰ, ਭਰਾ ਜਾਂ ਬਾਪ ਦੇ ਸਮਾਨ ਸਮਝਦੀ ਹੈ, ਤਾਂ ਯਾਦ ਰਖੋ ਕਿ ਇਕ ਵੀ ਅਜੇਹਾ ਆਦਮੀ ਨਹੀਂ ਮਿਲੇਗਾ ਜਿਸਨੂੰ ਉਸ ਇਸਤ੍ਰੀ ਵਲ ਬੁਰੀ ਨਜ਼ਰ ਕਰਕੇ ਦੇਖਣ ਦਾ ਹੀਆ ਭੀ ਪੈ ਸਕੇ, ਇਸੇ ਤਰ੍ਹਾਂ ਜੋ ਮਨੁੱਖ ਸਿਵਾ ਆਪਣੀ ਇਸਤ੍ਰੀ ਦੇ ਹੋਰ ਸਾਰੀਆਂ ਨੂੰ ਮਾਵਾਂ, ਭੈਣਾਂ ਅਤੇ ਧੀਆਂ ਦੀ ਤਰਾਂ ਦੇਖਦਾ ਹੈ, ਕੋਈ ਭੀ ਇਸਤ੍ਰੀ ਉਸਨੂੰ ਆਪਣੇ ਧਰਮ ਤੋਂ ਪਤਿਤ ਨਹੀਂ ਕਰ ਸਕੇਗੀ। ਸੰਸਾਰ ਵਿਚ ਜੋ ਲੋਕ ਉਸਤਾਦ ਜਾਂ ਉਪਦੇਸ਼ਕ ਹੋਣ ਦਾ ਅਭਿਮਾਨ ਕਰਦੇ ਹਨ, ਘੱਟ ਤੋਂ ਘੱਟ ਉਨ੍ਹਾਂ ਨੂੰ ਤਾਂ "ਦੇਖ ਪਰਾਈਆਂ ਚੰਗੀਆਂ ਮਾਵਾਂ, ਧੀਆਂ, ਭੈਣਾਂ ਜਾਣੇ" ਇਸ ਉੱਤਮ ਵਾਕ ਦੇ ਉੱਤੇ ਆਪਣਾ ਭਰੋਸਾ ਆਪਣੇ ਆਚਰਣ ਨਾਲ ਦਿਖਾਉਣਾ ਚਾਹੀਦਾ ਹੈ।

ਸੰਸਾਰ ਵਿਚ ਮਾਂ ਦੀ ਪਦਵੀ ਸਾਰਿਆਂ ਨਾਲੋਂ ਵੱਡੀ ਹੈ। ਮਾਂ ਨਾਲੋਂ ਵੱਧ ਕੋਈ ਨਿਸ੍ਵਾਰਥ ਨਹੀਂ ਹੋ ਸਕਦਾ, ਮਾਂ ਦੇ ਪ੍ਰੇਮ ਨਾਲੋਂ ਕੇਵਲ ਈਸ਼੍ਵਰ ਦੇ ਪ੍ਰੇਮ ਨੂੰ ਉੱਚਾ ਗਿਣਿਆ ਗਿਆ ਹੈ। ਸੰਸਾਰ ਦੇ ਹੋਰ ਸਾਰੇ ਪ੍ਰੇਮ ਇਸ ਨਾਲੋਂ ਬਹੁਤ ਨੀਵੇਂ ਦਰਜੇ ਵਿਚ ਗਿਣੇ ਗਏ ਹਨ। ਸਭ ਤੋਂ ਪਹਿਲਾਂ ਮਾਂ ਸਾਨੂੰ ਨਿਸ਼ਕਾਮ ਕਰਮ ਦੀ ਸਿੱਖਯਾ ਦੇਂਦੀ ਹੈ। ਜੇਕਰ ਅਜੇਹੇ ਨਿਸ੍ਵਾਰਥ ਉਸਤਾਦ ਨੂੰ ਪਾ ਕੇ ਭੀ ਅਸੀਂ ਸ੍ਵਾਰਥ ਵਿਚ ਪਾਗਲ ਰਹੀਏ ਤਾਂ ਸਾਡੇ ਜੀਵਨ ਨੂੰ ਧਿਕਾਰ ਹੈ। ਉਹ ਪੁਰਖ ਧੰਨ ਹਨ ਕਿ ਜੋ ਆਪਣੇ ਮਾਤਾ ਪਿਤਾ ਦੇ ਨਿਸ਼ਕਪਟ ਪ੍ਰੇਮ ਵਿਚ ਈਸ਼੍ਵਰ ਦੇ ਪਵਿੱਤ੍ਰ ਪ੍ਰੇਮ ਦੀ ਝਲਕ ਦੇਖਦੇ ਹਨ।

ਉੱਨਤੀ ਦਾ ਸਿੱਧਾ ਅਤੇ ਬੇਤੌਖਲਾ ਰਾਹ ਇਹ ਹੈ ਕਿ ਆਪਣੇ ਸਾਮਾਜਕ ਫਰਜ਼ ਦਾ ਪੂਰਾ ਧਿਆਨ ਰਹੇ, ਅਤੇ ਆਪਣੇ ਮਾਮੂਲੀ ਧਰਮ ਨੂੰ ਪਾਲਦੇ ਹੋਏ ਪੱਕੇ ਹੋਕੇ ਰਹੀਏ, ਆਪਣੇ ਕਿਸੇ ਫਰਜ਼ ਨੂੰ ਭੀ ਛੋਟਾ ਨਹੀਂ ਸਮਝਣਾ ਚਾਹੀਦਾ ਅਤੇ ਨਾ ਉਸਦੀ ਬੇਪਰਵਾਹੀ ਹੀ

ਕਰਨੀ ਜੋਗ ਹੈ । ਛੋਟਾ ਕੰਮ ਕਰਨ ਨਾਲ ਕੋਈ ਛੋਟਾ ਨਹੀਂ ਹੁੰਦਾ । ਮਨੁੱਖ ਦੀ ਵਡਿਆਈ ਦੀ ਪ੍ਰੀਖਯਾ ਉਸ ਕੰਮ ਤੋਂ ਨਹੀਂ ਕਰਨੀ ਚਾਹੀਦੀ, ਪਰ ਉਸਦੇ ਕੰਮ ਕਰਨ ਦੇ ਢੰਗ ਤੋਂ ਕਰਨੀ ਚਾਹੀਦੀ ਹੈ । ਉਸਦੇ ਕਰਤੱਵਯ ਕੰਮਾਂ ਦਾ ਪ੍ਰਕਾਰ ਅਤੇ ਢੰਗ ਹੀ ਉਸਦੇ ਜਾਚਣ ਦੀ ਕਸੌਟੀ ਹੈ । ਇਕ ਮੋਚੀ ਜੋ ਥੋੜੀ ਦੇਰ ਵਿਚ ਪੱਕੀ ਅਤੇ ਮਜ਼ਬੂਤ ਜੁੱਤੀ ਬਣਾ ਲੈਂਦਾ ਹੈ, ਉਸ ਪੰਡਿਤ ਪ੍ਰੋਫੈਸਰ ਨਾਲੋਂ ਕਿਧਰੇ ਚੰਗਾ ਹੈ, ਜੋ ਰਾਤ ਦਿਨੇ ਬਿਰਥੀ ਬਕਵਾਸ ਕਰਦਾ ਰਹਿੰਦਾ ਹੈ, ਜਿਸ ਦਾ ਮੁੱਲ ਕੁਝ ਭੀ ਨਹੀਂ ਪੈਂਦਾ ।

ਇਕ ਜੋਗੀ ਜੰਗਲ ਵਿਚ ਜਾ ਕੇ ਬਹੁਤ ਸਮੇਂ ਤਕ ਜੋਗ ਸਾਧਨ ਕਰਦਾ ਰਿਹਾ । ਬਾਰਾਂ ਵਰ੍ਹੇ ਤਕ ਉਹ ਇਕ ਆਸਨ ਤੇ ਬੈਠਾ ਹੋਯਾ ਤਪ ਕਰਦਾ ਰਿਹਾ । ਇਕ ਦਿਨ ਜਦ ਉਹ ਆਪਣੇ ਧਿਆਨ ਵਿਚ ਬੈਠਾ ਹੋਯਾ ਸੀ ਕਿ ਬ੍ਰਿਛ ਦੇ ਉਤੋਂ ਉਸਦੇ ਸਿਰ ਉੱਤੇ ਕੁਝ ਪਤ੍ਰ ਡਿੱਗੇ । ਉਸਨੇ ਉੱਤੇ ਨਜ਼ਰ ਕਰਕੇ ਦੇਖਿਆ ਤਾਂ ਦੋ ਕਾਂ ਆਪਸ ਵਿਚ ਲੜ ਰਹੇ ਸਨ । ਜੋਗੀ ਨੂੰ ਗੁੱਸਾ ਆਇਆ ਅਤੇ ਉਹ ਦੋਵੇਂ ਉਸੇ ਵੇਲੇ ਉਸਦੇ ਗੁੱਸੇ ਦੀ ਅੱਗ ਨਾਲ ਸੜ ਭੁਜ ਕੇ ਹੇਠਾਂ ਡਿੱਗ ਪਏ । ਜੋਗੀ ਆਪਣੇ ਮਨ ਵਿਚ ਬਹੁਤ ਖੁਸ਼ ਹੋਇਆ । ਉਸਨੇ ਸਮਝ ਲਿਆ ਕਿ ਮੈਨੂੰ ਜੋਗ ਸਿੱਧੀ ਪ੍ਰਾਪਤੀ ਹੋ ਗਈ ਹੈ । ਕੁਝ ਦਿਨਾਂ ਪਿਛੋਂ ਉਹ ਇਕ ਪਿੰਡ ਵਿਚ ਭਿੱਛਿਆ ਮੰਗਣ ਗਿਆ, ਕਿਸੇ ਘਰ ਦੇ ਦਰਵਾਜ਼ੇ ਤੇ ਖੜੇ ਹੋ ਕੇ ਅਵਾਜ਼ ਦਿੱਤੀ "ਮਾਤਾ, ਭਿਛਿਆ ਦੇ ਜਾਹ" । ਅੰਦਰੋਂ ਅਵਾਜ਼ ਆਈ "ਬਾਵਾ ਥੋੜੀ ਦੇਰ ਠੈਹਰ ਜਾਹ ।" ਜੋਗੀ ਨੇ ਆਪਣੇ ਮਨ ਵਿਚ ਕਿਹਾ "ਅਭਾਗਣੇ, ਤੂੰ ਮੇਰੇ ਜੋਗ ਬਲ ਨੂੰ ਨਹੀਂ ਜਾਣਦੀ ਅਤੇ ਮੈਨੂੰ ਠਹਰਾਉਂਦੀ ਹੈਂ ? ਇਹ ਗੱਲ ਜੋਗੀ ਅਜੇ ਸੋਚ ਹੀ ਰਿਹਾ ਸੀ ਕਿ ਅੰਦਰੋਂ ਅਵਾਜ਼ ਆਈ "ਪੁਤ੍ਰ, ਬਹੁਤ ਗੁੱਸਾ ਨਾ ਕਰ । ਇਥੇ ਕੋਈ ਕਾਂ ਨਹੀਂ ਵਸਦੇ ?" ਹੁਣ ਤਾਂ ਜੋਗੀ ਅਚਰਜ ਰੈਹ ਗਿਆ ਅਤੇ ਚੁੱਪ ਚਾਪ ਉਸਦੀ ਉਡੀਕ ਕਰਨ ਲੱਗਾ । ਥੋੜੀ ਦੇਰ ਵਿਚ ਇਕ ਇਸਤ੍ਰੀ ਬਾਹਰ ਆਈ । ਜੋਗੀ ਉਸਦੇ ਪੈਰਾਂ ਉੱਤੇ ਡਿਗ ਪਿਆ ਅਤੇ ਆਖਣ ਲੱਗਾ "ਮਾਤਾ । ਤੈਂ ਕਿਸ ਤਰਾਂ ਜਾਣਿਆ ?" ਉਸਨੇ ਕਿਹਾ "ਪੁੱਤ੍ਰ, ਮੈਂ ਤੇਰੇ ਯੋਗ ਧਿਆਨ ਨੂੰ ਨਹੀਂ ਜਾਣਦੀ । ਮੈਂ ਇਕ ਮਮੂਲੀ ਤੀਮੀ ਹਾਂ । ਮੈਂ ਤੈਨੂੰ ਇਸ ਲਈ ਥੋੜੀ ਦੇਰ ਠੈਹਰਨ ਲਈ ਕਿਹਾ ਸੀ ਕਿ ਮੇਰਾ ਪਤੀ ਬੀਮਾਰ ਹੈ, ਮੈਂ ਉਸਦੀ ਸੇਵਾ ਕਰ ਰਹੀ ਸਾਂ ਅਤੇ ਇਹ ਮੇਰਾ ਧਰਮ ਹੈ । ਮੈਂ ਸਾਰੀ ਉਮਰ ਆਪਣੇ ਧਰਮ ਨੂੰ ਪਾਲਦੀ ਰਹੀ ਹਾਂ । ਜਦ ਕੁਵਾਰੀ ਸਾਂ, ਤਦ ਬੀ ਆਪਣੇ ਧਰਮ ਨੂੰ ਪਾਲਦੀ ਰਹੀ ਅਤੇ ਹੁਣ ਵਿਆਹੀ ਜਾਣ ਪਰ ਬੀ ਧਰਮ ਨੂੰ ਹੀ ਆਪਣੀ ਜ਼ਿੰਦਗੀ ਦਾ ਸਰਬੰਸ ਸਮਝਦੀ ਹਾਂ । ਇਹੋ ਯੋਗ ਹੈ, ਜਿਸਦਾ ਮੈਂ ਰਾਤ ਦਿਨ-ਅਭਯਾਸ ਕਰਦੀ ਹਾਂ । ਇਹੋ ਕਾਰਣ ਹੈ ਕਿ ਮੇਰਾ ਦਿਲ ਸਾਫ਼ ਹੈ ਅਤੇ ਮੈਂ ਤੇਰੀ ਮਨ ਦੀ ਗੱਲ ਬੁਝ ਗਈ ਹਾਂ । ਜੇਕਰ ਇਸ ਨਾਲੋਂ ਵਧ ਤੂੰ ਕੁਝ ਜਾਨਣਾ ਚਾਹੁੰਦਾ ਹੈਂ, ਤਾਂ ਫਲਾਣੇ ਸ਼ਹਿਰ ਵਿਚ ਚਲਿਆ ਜਾਹ । ਉਥੇ ਇਕ ਕਸਾਈ ਰਹਿੰਦਾ ਹੈ, ਉਹ ਤੈਨੂੰ ਠੀਕ ਸਿੱਖਯਾ ਦੇਵੇਗਾ ।"

ਜੋਗੀ ਨੇ ਆਪਣੇ ਮਨ ਵਿਚ ਸੋਚਿਆ, "ਮੈਂ ਕਿਉਂ ਉਸ ਕਸਾਈ ਦੇ ਪਾਸ ਜਾਵਾਂ ? ਏਹ ਤਾਂ ਚੰਡਾਲ ਹੈ, ਉਸਦੇ ਨਾਲ ਛੋਹਣ ਵਿਚ ਭੀ ਪਾਪ ਹੈ । ਪਰ ਉਹ ਉਸ ਇਸਤ੍ਰੀ ਦੀ ਕਰਾਮਾਤ ਵੇਖ ਚੁੱਕਾ ਸੀ, ਇਸ ਲਈ ਹੁਣ ਉਸ ਵਿਚ ਇੰਨੀ ਸਮਰੱਥਾ ਨਹੀਂ ਸੀ ਕਿ ਉਸਦੇ ਆਖੇ ਨੂੰ ਮੋੜ ਸਕੇ । ਜਦ ਉਹ ਜੋਗੀ ਉਸ ਸ਼ਹਿਰ ਵਿਚ ਪਹੁੰਚਿਆ, ਤਾਂ

ਉਸ ਨੂੰ ਉਥੇ ਇਕ ਮੋਟਾ ਤਾਜ਼ਾ ਕਸਾਈ ਮਿਲਿਆ ਜੋ ਮਾਸ ਵੇਚਿਆ ਕਰਦਾ ਸੀ। ਜੋਗੀ ਨੇ ਜੀ ਵਿਚ ਕਿਹਾ "ਹੇ ਪ੍ਰਮੇਸ਼ਰਾ, ਇਹ ਕੀ ਮੈਨੂੰ ਗਯਾਨ ਸਿਖਾਵੇਗਾ ? ਇਹ ਤਾਂ ਵੱਡਾ ਭਾਰੀ ਪਾਪ ਕਰਦਾ ਹੈ।" ਇੰਨੇ ਵਿਚ ਉਸ ਕਸਾਈ ਦੀ ਨਜ਼ਰ ਉਸ ਜੋਗੀ ਤੇ ਪਈ। ਉਸਨੇ ਅੱਖ ਉਠਾ ਕੇ ਕਿਹਾ "ਸੁਾਮੀ ਜੀ, ਤੁਹਾਨੂੰ ਉਸ ਪਤੀਬ੍ਰਤਾ ਇਸਤ੍ਰੀ ਨੇ ਗਯਾਨ ਸਿੱਖਣ ਲਈ ਮੇਰੇ ਪਾਸ ਭੇਜਿਆ ਹੈ। ਤੁਸੀਂ ਥੋੜੀ ਦੇਰ ਤਕ ਬ੍ਰਿਛ ਦੇ ਹੇਠਾਂ ਬੈਠ ਜਾਓ, ਮੈਂ ਹੁਣੇ ਜ਼ਰੂਰੀ ਕੰਮ ਤੋਂ ਵੇਹਲਾ ਹੋਕੇ ਆਉਂਦਾ ਹਾਂ।" ਜੋਗੀ ਨੇ ਸੋਚਿਆ "ਇਹ ਕੀ ਭੇਦ ਹੈ ? ਹੁਣ ਵੇਖੀਏ ਇਥੇ ਕੀ ਕੌਤਕ ਹੁੰਦਾ ਹੈ।" ਇਹ ਆਪਣੇ ਮਨ ਵਿਚ ਆਖਕੇ ਜੋਗੀ ਬੈਠ ਗਿਆ, ਕਸਾਈ ਆਪਣਾ ਕੰਮ ਬਰਾਬਰ ਮਨ ਦੇਕੇ ਕਰਦਾ ਰਿਹਾ। ਜਦ ਉਹ ਵੇਹਲਾ ਹੋਯਾ ਤਾਂ ਉਸਨੇ ਜੋਗੀ ਨੂੰ ਕਿਹਾ :—"ਮਹਾਰਾਜ, ਆਓ, ਹੁਣ ਮੇਰੇ ਨਾਲ ਘਰ ਚਲੋ।" ਦੋਵੇਂ ਚਲ ਪਏ। ਜਦ ਉਥੇ ਪਹੁੰਚੇ ਤਾਂ ਕਸਾਈ ਨੇ ਜੋਗੀ ਨੂੰ ਇਕਾਂਤ ਜਗ੍ਹਾ ਵਿਚ ਬਿਠਾਕੇ ਕਿਹਾ, ਆਪ ਇਥੇ ਥੋੜੀ ਦੇਰ ਤਕ ਅਰਾਮ ਕਰੋ। ਇਹ ਆਖ ਕੇ ਉਹ ਘਰ ਦੇ ਅੰਦਰ ਗਿਆ ਜਿਥੇ ਉਸਦੇ ਮਾਂ ਪਿਓ ਰਹਿੰਦੇ ਸਨ। ਉਸਨੇ ਉਨ੍ਹਾਂ ਨੂੰ ਨੁਵਾਯਾ, ਧੁਵਾਯਾ ਅਤੇ ਰੋਟੀ ਖੁਵਾਣ ਦੇ ਪਿਛੋਂ ਜੋਗੀ ਨੂੰ ਆ ਕੇ ਪੁਛਿਆ :—"ਮਹਾਰਾਜ, ਹੁਣ ਆਪ ਦੱਸੋ ਕਿ ਮੈਂ ਆਪਦੀ ਕੀ ਸੇਵਾ ਕਰਾਂ ?" ਤਦ ਜੋਗੀ ਨੇ ਈਸ੍ਵਰ ਅਤੇ ਜੀਵ ਦੀ ਬਾਬਤ ਕੁਝ ਪ੍ਰਸ਼ਨ ਕੀਤੇ। ਕਸਾਈ ਨੇ ਉਸਦੇ ਜਵਾਬ ਵਿਚ ਉਸ ਨੂੰ ਇਕ ਬਹੁਤ ਮਨੋਹਰ ਅਤੇ ਮਤਲਬ ਭਰਿਆ ਉਪਦੇਸ਼ ਸੁਣਾਯਾ ਜੋ ਅੱਜ ਤਕ "ਵਯਾਧ ਗੀਤਾ" ਦੇ ਨਾਮ ਤੋਂ ਪ੍ਰਸਿੱਧ ਹੈ, ਅਤੇ ਜਿਸਨੂੰ ਆਤਮ ਜਗਯਾਸੂ ਵੱਡੇ ਚਾਉ ਨਾਲ ਪੜ੍ਹਦੇ ਅਤੇ ਸੁਣਦੇ ਹਨ। ਵੇਦਾਂਤ ਦੀ ਉੱਚੀ ਤੋਂ ਉੱਚੀ ਸਿਖਯਾ ਉਸ ਵਿਚ ਦਿੱਤੀ ਹੈ। ਤੁਸਾਂ ਭਗਵਤ ਗੀਤਾ ਪੜ੍ਹੀ ਹੈ, ਵਯਾਧ ਗੀਤਾ ਭੀ ਪੜ੍ਹੋ ਅਤੇ ਦੇਖੋ, ਵੇਦਾਂਤ ਦੇ ਉਸ ਵਿਚ ਕਹੇ ਗੁਝੇ ਭੇਦ ਭਰੇ ਹੋਏ ਹਨ। ਜਦ ਕਸਾਈ ਜੋਗੀ ਨੂੰ ਉਪਦੇਸ਼ ਸੁਣਾ ਚੁਕਿਆ ਤਾਂ ਜੋਗੀ ਨੂੰ ਵੱਡਾ ਅਚਰਜ ਹੋਯਾ, ਉਸਨੇ ਪੁਛਿਆ :—"ਜਦ ਤੁਸੀਂ ਅਜੇਹੇ ਗਯਾਨੀ ਹੋ ਤਾਂ ਇਸ ਸਰੀਰ ਵਿਚ ਕਿਉਂ ਰਹਿੰਦੇ ਹੋ ? ਅਤੇ ਕਿਉਂ ਅਜੇਹਾ ਪਾਪ ਕਰਮ ਕਰਦੇ ਹੋ ?" ਕਸਾਈ ਨੇ ਜਵਾਬ ਦਿੱਤਾ "ਪੁੱਤ੍ਰ ਕੋਈ ਕੰਮ ਬੁਰਾ ਨਹੀਂ, ਅਤੇ ਨਾ ਕੋਈ ਧਰਮ ਖਰਾਬ ਹੈ। ਬਚਪੁਣੇ ਤੋਂ ਮੈਂ ਇਹ ਕੰਮ ਸਿੱਖਿਆ, ਮੈਨੂੰ ਇਸਦਾ ਬੰਧਨ ਨਹੀਂ। ਮੈਂ ਸਚਾਈ ਦੇ ਨਾਲ ਬੇਖਬਰੀ ਤੋਂ ਰਹਿਤ ਹੋਕੇ ਆਪਣੇ ਫਰਜ਼ ਦੀ ਪਾਲਣਾ ਕਰਦਾ ਹਾਂ, ਮਾਤਾ ਪਿਤਾ ਨੂੰ ਖੁਸ਼ ਰਖਦਾ ਹਾਂ, ਨਾ ਤਾਂ ਮੈਂ ਜੋਗ ਸਾਧਦਾ ਹਾਂ ਅਤੇ ਨਾ ਸੰਨਯਾਸ, ਨਾ ਕਦੇ ਜੰਗਲ ਵਿਚ ਗਿਆ ਹਾਂ ਅਤੇ ਨਾ ਮੁਸਾਫਰੀ ਹੀ ਕੀਤੀ ਹੈ। ਤਾਂ ਭੀ ਤੁਸਾਂ ਸੁਣ ਲਿਆ ਕਿ ਮੇਰੇ ਖਿਆਲ ਕਿਸ ਤਰਾਂ ਦੇ ਹਨ ? ਅਤੇ ਦੇਖ ਲਿਆ ਕਿ ਮੈਨੂੰ ਕਿਸੇ ਤਰਾਂ ਦਾ ਬੰਧਨ ਨਹੀਂ। ਮੈਂ ਆਪਣੀ ਸਿਆਣਪ ਅਤੇ ਅਵਸਥਾ ਅਨੁਸਾਰ ਆਪਣੇ ਧਰਮ ਦਾ ਪਾਲਣਾ ਕਰਦਾ ਹਾਂ।"

ਹਿੰਦੁਸਤਾਨ ਵਿਚ ਇਕ ਵੱਡਾ ਭਾਰੀ ਜੋਗੀ ਹੈ। ਮੈਂ ਇਕ ਵਾਰੀ ਉਸਦਾ ਦਰਸ਼ਨ ਕੀਤਾ, ਉਹ ਅਦਭੁਤ ਪੁਰਖ ਹੈ। ਨਾ ਉਹ ਕਿਸੇ ਨੂੰ ਪੜ੍ਹਾਉਂਦਾ ਲਿਖਾਉਂਦਾ ਹੈ ਅਤੇ ਨਾ ਕਿਸੇ ਦੇ ਪ੍ਰਸ਼ਨ ਦਾ ਉੱਤਰ ਦੇਂਦਾ ਹੈ। ਉਹ ਉਪਦੇਸ਼ਕ ਜਾਂ ਸੰਨਯਾਸੀ ਦੇ ਕੰਮ ਨੂੰ ਕਰਨਾ ਨਹੀਂ ਚਾਹੁੰਦਾ। ਜੇਕਰ ਤੁਸੀਂ ਉਸ ਤੋਂ ਕੋਈ ਪ੍ਰਸ਼ਨ ਪੁੱਛੋ ਅਤੇ ਕਈ ਦਿਨ ਤਕ ਉਸਦੇ ਉੱਤਰ ਦੀ ਉਡੀਕ ਕਰੋ, ਤਾਂ ਗੱਲ ਬਾਤ ਵਿਚ ਉਹ ਖੁਦ ਤੁਹਾਡੇ ਪ੍ਰਸ਼ਨ ਦਾ

ਵਰਣਨ ਕਰੇਗਾ, ਅਤੇ ਆਪਣੀ ਅਕਲ ਦੀ ਕੁੰਜੀ ਨਾਲ ਤੁਹਾਡੇ ਹਿਰਦੇ ਦੇ ਜੰਦਰੇ ਨੂੰ ਖੋਲ੍ਹ ਦੇਵੇਗਾ, ਜਿਸ ਤੋਂ ਤੁਸੀਂ ਹੈਰਾਨ ਰਹਿ ਜਾਓਗੇ। ਉਸ ਨੇ ਇਕ ਵਾਰੀ ਕਰਮਯੋਗ ਦੀ ਬਾਬਤ ਮੈਨੂੰ ਕਿਹਾ ਕਿ "ਮਤਲਬ ਅਤੇ ਉਸਦੀ ਪ੍ਰਾਪਤੀ ਦੇ ਸਾਧਨ ਨੂੰ ਇਕ ਕਰ ਦਿਓ, ਤਾਂ ਤੁਸੀਂ ਕਰਮ ਦੇ ਭੇਦ ਨੂੰ ਸੁਖੱਲੀ ਤਰਾਂ ਸਮਝ ਜਾਓਗੇ। ਜਦ ਤੁਸੀਂ ਕਿਸੇ ਕੰਮ ਨੂੰ ਕਰ ਰਹੇ ਹੋਵੋ ਤਾਂ ਉਸਦੇ ਸਿਵਾ ਦੂਜੀ ਗੱਲ ਦਾ ਮਨ ਵਿਚ ਧਿਆਨ ਤਕ ਨਾ ਕਰੋ, ਸਮਝ ਲਓ ਇਹੋ ਸਾਡੀ ਉਪਾਸ਼ਨਾ ਹੈ, ਇਹੋ ਸਾਡੀ ਪੂਜਾ ਹੈ। ਆਪਣਾ ਸਾਰਾ ਜੀਵਨ ਅਤੇ ਉੱਦਮ ਉਸ ਵੇਲੇ ਉਸੇ ਕੰਮ ਵਿਚ ਲਾ ਦਿਓ।" ਇਹ ਕਰਮ ਉਪਾਸ਼ਨਾ ਸਾਰੀਆਂ ਉਪਾਸਨਾਵਾਂ ਵਿਚੋਂ ਪਹਿਲੀ ਹੈ। ਉਪਰ ਲਿਖੀ ਕਹਾਣੀ ਵਿਚ ਉਹ ਇਸਤ੍ਰੀ ਅਤੇ ਕਸਾਈ ਪ੍ਰਸੰਨਤਾ, ਇਕਾਗ੍ਰਤਾ ਅਤੇ ਪ੍ਰੇਮ ਦੇ ਨਾਲ ਆਪਣੇ ਧਰਮ ਦਾ ਪਾਲਨ ਕਰਦੇ ਸਨ। ਨਤੀਜਾ ਇਹ ਹੋਯਾ ਕਿ ਇਸ ਕਰਮ ਉਪਾਸ਼ਨਾ ਨਾਲ ਹੀ ਉਨ੍ਹਾਂ ਦੇ ਹਿਰਦੇ ਦੇ ਕਪਾਟ ਖੁਲ੍ਹ ਗਏ, ਅਤੇ ਉਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ। ਹਰੇਕ ਧਰਮ ਪਵਿੱਤ੍ਰ ਹੈ ਅਤੇ ਉਸਦਾ ਪਾਲਨ ਕਰਨਾ ਈਸ਼੍ਵਰ ਪੂਜਾ ਦਾ ਸਭ ਨਾਲੋਂ ਵੱਡਾ ਸਾਧਨ ਹੈ। ਇਸ ਤੋਂ ਵੱਡੀ ਮਦਦ ਮਿਲਦੀ ਹੈ, ਹਿਰਦੇ ਦੇ ਕਵਾੜ ਖੁਲ੍ਹ ਜਾਂਦੇ ਹਨ ਅਤੇ ਹੌਲੇ ਹੌਲੇ ਸਾਰੇ ਬੰਧਨਾਂ ਦੀਆਂ ਗੰਢਾਂ ਟੁੱਟ ਜਾਂਦੀਆਂ ਹਨ।

ਸਾਡੇ ਧਰਮ ਅਤੇ ਕਰਮ ਉੱਤੇ ਆਸ ਪਾਸ ਦੇ ਸੰਬੰਧ ਦਾ ਬਹੁਤ ਕੁਝ ਪ੍ਰਭਾਵ ਪੈਂਦਾ ਹੈ। ਉੱਚੇ ਨੀਵੇਂ ਕਰਮ ਦਾ ਵਿਚਾਰ ਜ਼ਰੂਰੀ ਹੈ। ਜਿਸ ਕਰਮ ਕਰਤਾ ਨੂੰ ਕਰਮ ਫਲ ਦੀ ਇੱਛਾ ਹੁੰਦੀ ਹੈ, ਉਹੋ ਫਲ ਦੇ ਉਲਟੇ ਹੋ ਕੇ ਮਿਲਣ ਨਾਲ ਦੁਖੀ ਅਤੇ ਨਿਰਾਸ ਹੋ ਜਾਂਦਾ ਹੈ, ਅਤੇ ਆਪਣੇ ਭਾਗਾਂ ਜਾਂ ਸਮੇਂ ਦੀ ਨਿੰਦਯਾ ਕਰਦਾ ਹੈ, ਜਾਂ ਉਲਾਂਭਾ ਦੇਂਦਾ ਹੈ। ਅਤੇ ਜੋ ਇਸ ਬੰਧਨ ਤੋਂ ਛੁਟ ਗਏ ਹਨ, ਅਰਥਾਤ ਕਿਸੇ ਇੱਛਾ ਨਾਲ ਪ੍ਰੇਰੇ ਜਾ ਕੇ ਕਰਮ ਨਹੀਂ ਕਰਦੇ, ਪਰ ਆਪਣਾ ਧਰਮ ਸਮਝਕੇ ਕਰਦੇ ਹਨ, ਉਨ੍ਹਾਂ ਲਈ ਨਾ ਕੋਈ ਕਰਮ ਉੱਚਾ ਹੈ ਅਤੇ ਨਾ ਨੀਵਾਂ। ਉਨ੍ਹਾਂ ਨੇ ਪ੍ਰੀਤ ਅਤੇ ਸ੍ਵਾਰਥ ਦੀ ਜੜ੍ਹ ਨੂੰ ਕੱਟ ਦਿੱਤਾ ਹੈ। ਉਨ੍ਹਾਂ ਦਾ ਆਤਮਾ ਹੰਸ ਦੀ ਤਰਾਂ ਉੱਚਾ ਜਾ ਕੇ ਸਵਾਧੀਨਤਾ ਦੇ ਅਕਾਸ਼ ਵਿਚ ਉਡਿਆ ਕਰਦਾ ਹੈ ਅਤੇ ਉਸ ਨੂੰ ਕੋਈ ਬੰਧਨ ਵਿਚ ਨਹੀਂ ਪਾ ਸਕਦਾ। ਸਾਡੇ ਵਿਚ ਇਹ ਵੱਡਾ ਦੋਸ਼ ਹੈ ਕਿ ਅਸੀਂ ਆਪਣੇ ਆਪ ਨੂੰ ਬਹੁਤ ਵੱਡਾ ਸਮਝਦੇ ਹਾਂ। ਜਦ ਮੈਂ ਬੱਚਾ ਹੀ ਸਾਂ ਤਦ ਮੈਂ ਸੁਫਨੇ ਵਿਚ ਦੇਖਿਆ ਕਰਦਾ ਸਾਂ ਕਿ ਮੈਂ ਰਾਜਾ ਹਾਂ, ਮੇਰੇ ਵਿਚ ਇਹ ਵਡਿਆਈ ਹੈ, ਇਹ ਮਹੱਤਵ ਹੈ। ਸ਼ਾਇਦ ਤੁਹਾਨੂੰ ਭੀ ਅਜੇਹੇ ਸੁਫਨੇ ਨਜ਼ਰ ਆਉਂਦੇ ਹੋਣ। ਪਰ ਅਸਲ ਵਿਚ ਇਹ ਸੁਫਨਾ ਹੀ ਹੈ। ਸਾਡੇ ਫਰਜ਼ ਚਾਹੇ ਉਹ ਕੁਝ ਹੀ ਕਿਉਂ ਨਾ ਹੋਣ, ਸਦਾ ਅਤੇ ਸਭ ਜਗ੍ਹਾ ਸਾਡੀ ਮਦਦ ਚਾਹੁੰਦੇ ਹਨ। ਜੇਕਰ ਅਸੀਂ ਆਪਣੇ ਫਰਜ਼ ਦਾ ਚੰਗੀ ਤਰਾਂ ਪਾਲਨ ਕਰੀਏ ਤਾਂ ਜੋ ਕੰਮ ਇਸ ਵੇਲੇ ਸਾਡੇ ਹੱਥ ਵਿਚ ਹੈ, ਉਹ ਸਾਡੀ ਦ੍ਰਿੜ੍ਹਤਾ ਦਾ ਕਾਰਣ ਬਣ ਜਾਵੇਗਾ ਅਤੇ ਹੌਲੇ ਹੌਲੇ ਅਸੀਂ ਕਿਸੇ ਅਜਿਹੇ ਅਹੁਦੇ ਉੱਤੇ ਅਤੇ ਪਦਵੀ ਨੂੰ ਪ੍ਰਾਪਤ ਹੋਵਾਂਗੇ ਕਿ ਜਿਸਦੀ ਸਭਾ ਵਿਚ ਬਹੁਤ ਮਾਨਤਾ ਕੀਤੀ ਜਾਂਦੀ ਹੈ, ਈਰਖਾ ਅਤੇ ਬਿਸਬਰੀ ਨਾਲ ਮਨ ਦੀ ਅਸ਼ਾਂਤੀ ਵਧਦੀ ਹੈ। ਦਯਾ ਅਤੇ ਉਦਾਰਤਾ ਨਾਲ ਵਡਿਆਈ ਅਤੇ ਨਿਮ੍ਰਤਾ ਵਧਦੀ ਹੈ। ਭਾਗ ਅਤੇ ਸਮੇਂ ਨੂੰ ਦੋਸ਼ ਦੇਣ ਵਾਲੇ ਲੋਕ ਸਦਾ ਆਪਣਾ ਰੋਣਾ ਰੋਯਾ ਕਰਦੇ ਹਨ। ਉਨ੍ਹਾਂ ਨੂੰ ਸ਼ਾਂਤ ਅਤੇ ਖੁਸ਼ ਕਰਨਾ ਔਖਾ ਕੰਮ ਹੈ।

ਉਨ੍ਹਾਂ ਦਾ ਜੀਵਨ ਸਦਾ ਉਨ੍ਹਾ ਲਈ ਦੁਖਦਾਇਕ ਬਣਿਆ ਰਹਿੰਦਾ ਹੈ।

ਆਓ, ਅਸੀਂ ਤੁਸੀਂ ਸਾਰੇ ਆਪਣਾ ਆਪਣਾ ਕਰਮ ਕਰੀਏ। ਜੋ ਸਾਡਾ ਧਰਮ ਹੈ ਉਸਨੂੰ ਪਕਿਆਈ ਨਾਲ ਫੜ ਰਖੀਏ । ਚਲਦੇ ਹੋਏ ਪਹੀਆਂ (ਚਕਰਾਂ) ਨਾਲ ਮੋਢੇ ਲਾ ਕੇ ਆਪਣੇ ਸਾਰੇ ਬਲ ਦੇ ਸਹਾਰੇ ਇਸ ਕਰਮ ਦੀ ਗੱਡੀ ਨੂੰ ਖਿੱਚੋ। ਫਿਰ ਤੁਸੀਂ ਦੇਖੋਗੇ ਕਿ ਇਹ ਕਿਸ ਤਰ੍ਹਾਂ ਤੁਹਾਨੂੰ ਸੰਸਾਰ ਦੀ ਖੁਭਣ ਤੋਂ ਪਾਰ ਕਰਕੇ ਮਨ ਬੰਛਿਤ ਜਗ੍ਹਾ ਉੱਤੇ ਪੁਚਾਉਂਦੀ ਹੈ।

ਚੌਥਾ ਅਧਯਾਯ

# ਪਰਮਾਰਥ ਵਿਚ ਸ੍ਵਾਰਥ

ਪਹਿਲੇ ਇਸ ਦੇ ਕਿ ਅਸੀਂ ਇਸ ਗੱਲ ਨੂੰ ਦੱਸੀਏ ਕਿ ਧਰਮ ਦੇ ਪਾਲਣ ਨਾਲ ਸਾਡੇ ਆਤਮਾ ਦੀ ਕਿਥੋਂ ਤਕ ਉੱਨਤੀ ਹੁੰਦੀ ਹੈ ਸਾਨੂੰ ਸੰਖੇਪ ਨਾਲ ਇਹ ਦੱਸ ਦੇਣਾ ਚਾਹੀਦਾ ਹੈ ਕਿ ਹਿੰਦੁਸਤਾਨ ਵਿਚ ਕਰਮ ਤੋਂ ਕੀ ਤਾਤਪਰਜ ਲਿਆ ਜਾਂਦਾ ਹੈ ? ਹਰੇਕ ਧਰਮ ਵਿਚ ਤਿੰਨ ਗੱਲਾਂ ਹੁੰਦੀਆਂ ਹਨ :—(1) ਧਰਮ ਪੁਸਤਕ, (2) ਇਤਿਹਾਸ, (3) ਕਰਮ ਕਾਂਡ। ਇਸ ਵਿਚ ਕੋਈ ਸ਼ੱਕ ਨਹੀਂ ਕਿ ਧਰਮ ਪੁਸਤਕ ਹੀ ਸਾਰੇ ਮੱਤਾਂ ਦਾ ਆਸਰਾ ਹੈ। ਇਤਿਹਾਸਾਂ ਤੋਂ ਮਹਾਂ ਪੁਰਖਾਂ ਦੇ ਜੀਵਨ ਚਰਿਤ੍ਰ ਅਤੇ ਇਤਿਹਾਸ ਦੇ ਹਾਲ ਵਿਚ ਧਰਮ ਦੀ ਸਜੀਵ ਸ਼ਕਲ ਨਜ਼ਰ ਆਉਂਦੀ ਹੈ। ਕਰਮ ਕਾਂਡ ਹੋਰ ਭੀ ਬਹੁਤ ਵਿਸਤਾਰ ਨਾਲ ਧਰਮ ਦੇ ਪ੍ਰਚਾਰ ਦਾ ਬੰਦੋਬਸਤ ਕਰਦਾ ਹੈ। ਇਨ੍ਹਾਂ ਸਾਰਿਆਂ ਦੇ ਇਕੱਠ ਨੂੰ ਸ਼ਾਸਤ੍ਰ ਆਖਦੇ ਹਨ। ਹਰੇਕ ਧਰਮ ਵਿਚ ਕਰਮਕਾਂਡ ਸਭ ਤੋਂ ਵੱਡਾ ਹਿੱਸਾ ਹੈ। ਸਾਡੇ ਵਿਚੋਂ ਹਰੇਕ ਆਦਮੀ ਅਧਯਾਤਮਿਕ ਸਿਧਾਂਤਾਂ ਨੂੰ ਤਦ ਤਕ ਨਹੀਂ ਸਮਝ ਸਕਦਾ ਜਦ ਤਕ ਉਸ ਵਿਚ ਆਤਮਿਕ ਸ਼ਕਤੀਆਂ ਦਾ ਖਿੜਾਉ ਨਾ ਹੋ ਜਾਵੇ। ਮਨੁੱਖ ਹਰੇਕ ਗੱਲ ਵਿਚ ਆਪਣੇ ਆਪ ਨੂੰ ਚਤਰ ਅਤੇ ਸਿਆਣਾ ਸਮਝਦਾ ਹੈ। ਪਰ ਜਦ ਕੰਮ ਕਰਨ ਦਾ ਵੇਲਾ ਆਉਂਦਾ ਹੈ ਤਦ ਉਨ੍ਹਾਂ ਸਿਧਾਂਤਾਂ ਦਾ ਸਮਝਣਾ ਬਹੁਤ ਔਖਾ ਹੋ ਜਾਂਦਾ ਹੈ। ਇਸ ਲਈ ਉਨ੍ਹਾਂ ਸਿਧਾਂਤਾਂ ਦੀ ਮੂਰਤੀ ਜਾਂ ਰੂਪਕ ਬਨਾਉਣ ਦਾ ਪ੍ਰਬੰਧ ਕੀਤਾ ਗਿਆ। ਇਸ ਤਰ੍ਹਾਂ ਦੇ ਨਿਸ਼ਾਨ ਜਾਂ ਸੈਨਤਾਂ ਹਰ ਇਕ ਧਰਮ ਵਿਚ ਹਨ। ਅਸੀਂ ਬਿਨਾਂ ਇਸ਼ਾਰਿਆਂ ਦੇ ਹੋਰ ਕਿਸੇ ਤਰਾਂ ਨਾਲ ਗਯਾਨ ਨਹੀਂ ਪ੍ਰਾਪਤ ਕਰ ਸਕਦੇ। ਸ਼ਬਦ (ਅਵਾਜ਼ਾਂ) ਕੀ ਹਨ ? ਸਾਡੇ ਖਿਆਲਾਂ ਜਾਂ ਵਿਚਾਰਾਂ ਦੀਆਂ ਬਨਾਉਟੀ ਮੂਰਤਾਂ ਹਨ, ਜਿਨ੍ਹਾਂ ਦੇ ਅੰਦਰ ਈਸ਼੍ਵਰ ਗੁਝੀ ਤਰਾਂ ਬੈਠਾ ਹੋਯਾ ਹੈ। ਇਨ੍ਹਾਂ ਇਸ਼ਾਰਿਆਂ ਨੂੰ ਸਿਰਫ ਮਨੁੱਖ ਨੇ ਨਹੀਂ ਬਣਾਯਾ। ਇਹ ਗੱਲ ਨਹੀਂ ਕਿ ਇਕ ਧਰਮ ਦੇ ਕੁਝ ਆਦਮੀ ਕੱਠੇ ਹੋਕੇ ਬੈਠ ਗਏ ਅਤੇ ਉਨ੍ਹਾਂ ਨੇ ਆਪਸ ਵਿਚ ਸਲਾਹ ਕਰਕੇ ਕੁਝ ਇਸ਼ਾਰੇ ਬਣਾ ਲਏ, ਇਹ ਇਸ਼ਾਰੇ ਸੁਭਾਵਿਕ ਹਨ ਅਤੇ ਹੌਲੇ ਹੌਲੇ ਇਨ੍ਹਾਂ ਦੀ ਉੱਨਤੀ ਹੋਈ ਹੈ। ਨਹੀਂ ਤਾਂ ਇਹ ਕਿਸ ਤਰਾਂ ਹੋ ਸਕਦਾ ਸੀ ਕਿ ਕਈ ਇਸ਼ਾਰਿਆਂ ਦੀ ਬਾਬਤ ਸਾਰੇ ਜਾਂ ਬਹੁਤ ਮਨੁੱਖਾਂ ਦੇ ਭਾਵ ਜਾਂ ਵਿਚਾਰ ਇਕੋ ਜੇਹੇ ਹੋ ਜਾਂਦੇ। ਬਹੁਤ ਸਾਰੇ ਲੋਕ ਸਮਝਦੇ ਹਨ ਕਿ ਮਸੀਹੀ ਸੂਲੀ ਦਾ ਸੰਬੰਧ ਸਿਰਫ ਇਸਾਈ ਧਰਮ ਨਾਲ ਹੈ, ਪਰ ਅਸਲ ਵਿਚ ਸੂਲੀ ਦਾ ਨਿਸ਼ਾਨ ਮੂਸੇ ਦੀ ਪੈਦਾਇਸ਼ ਤੋਂ ਪਹਿਲੇ ਦਾ ਸੰਸਾਰ ਵਿਚ ਮੌਜੂਦ ਸੀ। ਫੋਨਸ਼ਿਨ ਅਤੇ ਅਜ਼ਟਕ ਕੌਮਾਂ ਵਿਚ ਮਸੀਹ ਦੀ ਭਾਵਨਾ ਉਸ ਵੇਲੇ ਤੋਂ ਪਾਈ ਜਾਂਦੀ ਹੈ, ਜਦ ਕਿ ਸੰਸਾਰ ਨੂੰ ਇਤਿਹਾਸ ਲਿਖਣ ਦੀ ਅਕਲ ਹੀ ਨਹੀਂ ਸੀ। ਇਸੇ ਤਰਾਂ ਸੂਲੀ ਚੜ੍ਹੇ ਮੁਕਤੀ ਦਾਤੇ ਦੀ ਕਲਪਣਾ ਭੀ ਕਿਸੇ ਨਾ ਕਿਸੇ ਸ਼ਕਲ ਵਿਚ

ਸਾਰਿਆਂ ਧਰਮਾਂ ਵਿਚ ਪਾਈ ਜਾਂਦੀ ਹੈ। ਹਰੇਕ ਮਹਾਂ ਪੁਰਖ ਦੀ ਸ਼ਕਲ ਦੇ ਚੁਫੇਰੇ ਗੋਲਾਕਾਰ ਸ਼ਕਲ ਦਾ ਨਿਸ਼ਾਨ ਭੀ ਸਦਾ ਤੋਂ ਦੇਖਣ ਵਿਚ ਆਉਂਦਾ ਹੈ। ਇਸਦੇ ਸਿਵਾ ਸਵਸਤਿਕ 卐 ਸਭਾ ਜਗ੍ਹਾ ਹੀ ਪਾਯਾ ਜਾਂਦਾ ਹੈ। ਪਹਿਲੇ ਬਹੁਤੇ ਲੋਕ ਇਹ ਸਮਝਦੇ ਸਨ ਕਿ ਬੋਧੀਆਂ ਨਾਲ ਇਹ ਨਿਸ਼ਾਨ ਸੰਸਾਰ ਵਿਚ ਫੈਲਿਆ ਸੀ। ਪਰ ਖੋਜ ਕਰਨ ਤੋਂ ਮਲੂਮ ਹੋਯਾ ਹੈ ਕਿ ਬੋਧਾਂ ਤੋਂ ਹਜ਼ਾਰਾਂ ਵਰ੍ਹੇ ਪਹਿਲੇ ਦੇ ਲੋਕਾਂ ਵਿਚ ਇਸਦਾ ਪ੍ਰਚਾਰ ਸੀ। ਬਾਬਿਲ ਤੇ ਮਿਸਰ ਵਿਚ ਭੀ ਇਹ ਪ੍ਰਚਲਿਤ ਸੀ। ਇਸ ਤੋਂ ਸਾਬਤ ਹੈ ਕਿ ਇਨ੍ਹਾਂ ਇਸ਼ਾਰਿਆਂ ਨੂੰ ਸਿਰਫ ਸਾਮਯਕ ਜ਼ਰੂਰਤ ਨੇ ਹੀ ਨਹੀਂ ਪੈਦਾ ਕੀਤਾ, ਸਗੋਂ ਇਨ੍ਹਾਂ ਦਾ ਕੋਈ ਨਾ ਕੋਈ ਕਾਰਣ ਜ਼ਰੂਰ ਹੈ। ਕਿਉਂਕਿ ਇਨ੍ਹਾਂ ਦਾ ਹਰ ਜਗ੍ਹਾ ਦੇ ਮਨੁੱਖਾਂ ਦੇ ਦਿਮਾਗ ਨਾਲ ਇਕ ਖਾਸ ਤਰਾਂ ਦਾ ਸੰਬੰਧ ਰਿਹਾ ਹੈ। ਇਸੇ ਤਰਾਂ ਬੋਲੀ ਭੀ ਸਿਰਫ ਮਨੁੱਖ ਦੀ ਰਚੀ ਹੋਈ ਨਹੀਂ। ਅਜੇਹਾ ਕਦੇ ਨਹੀਂ ਹੋਯਾ ਕਿ ਕੁਝ ਆਦਮੀ ਮਿਲਕੇ ਕੱਠੇ ਬੈਠ ਗਏ ਹੋਣ ਅਤੇ ਇਹ ਸਲਾਹ ਕਰ ਲਈ ਹੋਵੇ ਕਿ ਆਓ, ਅਸੀਂ ਸਾਰੇ ਆਪਣੇ ਖਿਆਲਾਂ ਨੂੰ ਪ੍ਰਗਟ ਕਰਨ ਲਈ ਕੁਝ ਸ਼ਬਦ ਘੜ੍ਹ ਲਈਏ। ਸ਼ਬਦ ਅਤੇ ਅਰਥ ਨੂੰ ਕੋਈ ਮਨੁੱਖ ਇਕ ਦੂਜੇ ਨਾਲੋਂ ਵੱਖਰਾ ਨਹੀਂ ਕਰ ਸਕਦਾ। ਗੂੰਗੇ ਅਤੇ ਬੋਲੇ ਭੀ ਸ਼ਬਦ ਦੇ ਇਸ਼ਾਰਿਆਂ ਨੂੰ ਸੋਚਦੇ ਅਤੇ ਵਿਚਾਰ ਕਰਦੇ ਹਨ। ਹਰੇਕ ਖਿਆਲ ਦਾ ਦਿਮਾਗ ਵਿਚ ਇਕ ਖਾਸਾ ਚਿਤ੍ਰ ਖਿਚਿਆ ਹੋਯਾ ਹੁੰਦਾ ਹੈ। ਵੇਦਾਂਤੀ ਬੋਲੀ ਵਿਚ ਇਸੇ ਨੂੰ ਨਾਮ ਅਤੇ ਰੂਪ ਆਖਦੇ ਹਨ! ਇਹ ਦੋਵੇਂ ਅਨਾਦੀ ਹਨ। ਇਨ੍ਹਾਂ ਨੂੰ ਕੋਈ ਪੈਦਾ ਨਹੀਂ ਕਰ ਸਕਦਾ। ਸੰਸਾਰ ਦੇ ਧਾਰਮਿਕ ਇਸ਼ਾਰਿਆਂ ਵਿਚ ਸਾਨੂੰ ਮਨੁੱਖ ਦੇ ਧਾਰਮਿਕ ਸਿਧਾਂਤਾਂ ਦਾ ਪਤਾ ਮਿਲਦਾ ਹੈ। ਇਹ ਆਖਣਾ ਕਿ, ਕਰਮ ਉਪਾਸ਼ਨਾ ਦੀ ਕੋਈ ਲੋੜ ਨਹੀਂ ਸੌਖਾ ਹੈ। ਅੱਜ ਕਲ ਇਕ ਬੱਚਾ ਭੀ ਅਜੇਹਾ ਕਹਿੰਦਾ ਹੈ, ਪਰ ਇਹ ਗੱਲ ਸੁਗਮਤਾ ਨਾਲ ਜਾਣੀ ਜਾ ਸਕਦੀ ਹੈ ਕਿ ਜੇਹੜੇ ਲੋਕ ਮੰਦਰ ਆਦਿਕ ਵਿਚ ਪੂਜਾ ਪਾਠ ਕੀਤਾ ਕਰਦੇ ਹਨ, ਉਹ ਉਨ੍ਹਾਂ ਲੋਕਾਂ ਨਾਲੋਂ ਵੱਖਰੇ ਹਨ ਕਿ ਜੋ ਪੂਜਾ ਪਾਠ ਨਹੀਂ ਕਰਦੇ। ਇਸ ਲਈ ਮੰਦਰ (ਧਰਮ ਸਾਲ) ਕਰਮ ਅਤੇ ਨਿਸ਼ਾਨ ਦਾ ਧਰਮ ਨਾਲ ਸੰਬੰਧ ਹੈ, ਅਤੇ ਹਰੇਕ ਧਰਮ ਦੇ ਅਨੁਸਾਰੀ ਉਨ੍ਹਾਂ ਨਿਸ਼ਾਨਾਂ ਨਾਲ ਪਰਮਾਰਥ ਨੂੰ ਸਿੱਧ ਕਰਦੇ ਹਨ। ਇਸ ਲਈ ਕਰਮ ਦੀ ਬੇਪਰਵਾਹੀ ਕਰਨੀ ਠੀਕ ਨਹੀਂ। ਕਰਮਯੋਗ ਦੀ ਬਾਬਤ ਇਨ੍ਹਾਂ ਸਾਰੀਆਂ ਗੱਲਾਂ ਦਾ ਜਾਣਨਾ ਜ਼ਰੂਰੀ ਹੈ।

ਇਸ ਕਰਮਯੋਗ ਵਿਗਯਾਨ ਦੇ ਅਨੇਕਾਂ ਅੰਗ ਹਨ। ਉਨ੍ਹਾਂ ਵਿਚੋਂ ਇਕ ਇਹ ਕਿ ਕਿ ਸ਼ਬਦ ਅਤੇ ਅਰਥ ਵਿਚ ਕੀ ਸੰਬੰਧ ਹੈ? ਅਤੇ ਸ਼ਬਦ ਦੀ ਸ਼ਕਤੀ ਨਾਲ ਕੀ ਪ੍ਰਾਪਤ ਹੋ ਸਕਦਾ ਹੈ? ਹਰੇਕ ਧਰਮ ਵਿਚ ਸ਼ਬਦ ਦੀ ਤਾਕਤ ਮੰਨੀ ਗਈ ਹੈ, ਅਤੇ ਇਸ ਦੇ ਉੱਤੇ ਇੰਨਾ ਬਹੁਤਾ ਜ਼ੋਰ ਦਿੱਤਾ ਗਿਆ ਹੈ ਕਿ ਕੋਈ ਕੋਈ ਧਰਮ ਤਾਂ ਸਿਰਫ ਸ਼ਬਦ ਨਾਲ ਹੀ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਹਨ। ਈਸ਼ੁਰ ਦੇ ਗਯਾਨ ਦਾ ਬਾਹਰਲਾ ਨਿਸ਼ਾਨ ਭੀ ਸ਼ਬਦ ਹੀ ਹੈ। ਈਸ਼ੁਰ ਨੇ ਪਹਿਲੇ ਸੋਚਿਆ ਜਾਂ ਇੱਛਾ ਕੀਤੀ, ਇਸ ਲਈ ਇਹ ਸ੍ਰਿਸ਼ਟੀ ਸ਼ਬਦ ਤੋਂ ਪੈਦਾ ਹੋਈ। ਅੱਜ ਕਲ ਪ੍ਰਕ੍ਰਿਤੀ ਵਿਗਯਾਨ ਉੱਨਤੀ ਉੱਤੇ ਹੈ। ਇਸ ਲਈ ਲੋਕਾਂ ਦੀ ਅਕਲ ਉੱਤੇ ਨੂੰ ਨਹੀਂ ਜਾਂਦੀ। ਹਿਰਦੇ ਕਰੜੇ ਹੋ ਰਹੇ ਹਨ। ਜਿੰਨੇ ਹੀ ਜੋ ਲੋਕ ਵੱਡੀ ਉਮਰ ਅਤੇ ਮਾਇਕ ਵਡਿਆਈ ਵਾਲੇ ਹਨ ਉੱਨੇ ਹੀ ਓਹ ਸੰਸਾਰ ਦੇ ਲੋਭੀ ਬਣਦੇ ਜਾਂਦੇ ਹਨ, ਅਤੇ ਉਨ੍ਹਾਂ ਵਿਚ ਉਸੇ ਹਿਸਾਬ ਨਾਲ ਕਰੜਾਈ ਆ ਰਹੀ ਹੈ ਅਤੇ ਬੇਖਬਰੀ

ਵਧ ਰਹੀ ਹੈ। ਤਾਂ ਭੀ ਕਦੇ ਕਦੇ ਮਨੁੱਖਤਾ ਦਾ ਗਯਾਨ ਆ ਹੀ ਜਾਂਦਾ ਹੈ, ਅਤੇ ਕਈ ਮਮੂਲੀ ਗੱਲਾਂ ਮਨੁੱਖ ਨੂੰ ਖੋਜ ਵਲ ਖਿੱਚ ਹੀ ਲੈਂਦੀਆਂ ਹਨ ਅਤੇ ਫਿਰ ਉਨ੍ਹਾਂ ਨੂੰ ਗਯਾਨ ਦਾ ਆਸਰਾ ਲੈਣਾ ਹੀ ਪੈਂਦਾ ਹੈ। ਜੇਕਰ ਅਸੀਂ ਦਰਸ਼ਨ ਸ਼ਾਸਤ੍ਰ ਅਤੇ ਸ਼ਬਦ ਸ਼ਾਸਤ੍ਰ ਦੇ ਧਾਰਮਿਕ ਮੁੱਲ ਦੀ ਥੋੜੇ ਚਿਰ ਲਈ ਬੇਪਰਵਾਹੀ ਕਰਕੇ ਵੇਖੀਏ, ਤਦ ਭੀ ਸਾਨੂੰ ਮੰਨਣਾ ਪਵੇਗਾ ਕਿ ਮਨੁੱਖ ਜੀਵਨ ਦੇ ਨਾਟਕ ਵਿਚ ਕਰਮ ਨੇ ਬਹੁਤ ਵੱਡਾ ਕੰਮ ਕੀਤਾ ਹੈ। ਮੈਂ ਤੁਹਾਡੇ ਨਾਲ ਸਿਰਫ ਗੱਲ ਬਾਤ ਕਰ ਰਿਹਾ ਹਾਂ, ਤੁਹਾਨੂੰ ਛੋਂਹਦਾ ਨਹੀਂ ਹਾਂ। ਮੇਰੀ ਅਵਾਜ਼ ਨਾਲ ਪੌਣ ਵਿਚ ਲਹਿਰਾਂ ਉਠਦੀਆਂ ਹਨ, ਅਤੇ ਮੇਰੇ ਸ਼ਬਦ ਤੁਹਾਡੇ ਕੰਨਾ ਵਿਚ ਜਾ ਕੇ ਤੁਹਾਡੀਆਂ ਰਗਾਂ ਨਾੜੀਆਂ ਨੂੰ ਛੋਂਹਦੇ ਹਨ, ਅਤੇ ਤੁਹਾਡੇ ਮਨ ਦੇ ਉੱਤੇ ਅਸਰ ਪਾਉਂਦੇ ਹਨ। ਤੁਸੀਂ ਇਸ ਅਸਰ ਨੂੰ ਰੋਕ ਨਹੀਂ ਸਕਦੇ। ਇਹ ਸ਼ਬਦ ਦੀ ਅਦਭੁਤ ਸ਼ਕਤੀ ਹੈ। ਇਕ ਆਦਮੀ ਦੂਜੇ ਨੂੰ ਗਾਲਾਂ ਦੇਂਦਾ ਹੈ ਅਤੇ ਦੂਜਾ ਮੁੱਕੇ ਮਾਰ ਕੇ ਉਸਦਾ ਮੂੰਹ ਲਾਲ ਕਰ ਦੇਂਦਾ ਹੈ। ਇਹ ਭੀ ਸ਼ਬਦ ਦਾ ਹੀ ਅਸਰ ਹੈ। ਸ਼ਬਦ ਦੇ ਅਸਰ ਉੱਤੇ ਰਤਾ ਹੋਰ ਭੀ ਧਿਆਨ ਦਿਓ। ਇਕ ਮਨੁੱਖ ਕਿਸੇ ਦੁਖ ਨਾਲ ਦੁਖੀ ਹੋਕੇ ਵਿਰਲਾਪ ਕਰ ਰਿਹਾ ਹੈ, ਦੂਜਾ ਉਸਦੇ ਪਾਸ ਆਕੇ ਮਿੱਠੇ ਅਤੇ ਸ਼ਾਂਤੀ ਵਾਲੇ ਬਚਨਾਂ ਨਾਲ ਉਸ ਨੂੰ ਧੀਰਜ ਦੇਂਦਾ ਹੈ। ਥੋੜੀ ਦੇਰ ਵਿਚ ਉਸਦਾ ਸਾਰਾ ਦੁਖ ਜਾਂਦਾ ਰਹਿੰਦਾ ਹੈ, ਅਤੇ ਉਹ ਅਨੰਦ ਹੋ ਕੇ ਗੱਲ ਬਾਤ ਕਰਦਾ ਹੈ। ਦੇਖੋ, ਸ਼ਬਦ ਵਿਚ ਕਹੀ ਅਦਭੁਤ ਸ਼ਕਤੀ ਹੈ। ਸ਼ਬਦ ਹੀ ਦਰਸ਼ਨ ਸ਼ਾਸਤ੍ਰ ਹਨ ਅਤੇ ਇਨ੍ਹਾਂ ਤੋਂ ਹੀ ਧਰਮ ਬਣਦਾ ਹੈ। ਮਨੁੱਖ ਜੀਵਨ ਦੇ ਨਾਟਕ ਵਿਚ ਇਨ੍ਹਾਂ ਦਾ ਦ੍ਰਿਸ਼ਯ ਸਭ ਨਾਲੋਂ ਉੱਚਾ ਹੈ, ਅਤੇ ਇਨ੍ਹਾਂ ਦੀ ਹੀ ਸ਼ਕਤੀ ਇਸ ਸ੍ਰਿਸ਼ਟੀ ਵਿਚ ਸਭ ਜਗਾ ਵਯਾਪਤ ਹੋ ਰਹੀ ਹੈ। ਅਸੀਂ ਰਾਤ ਦਿਨ ਬਿਨਾਂ ਜਾਣੇ ਬੁਝੇ ਬਿਨਾਂ ਪ੍ਰੀਖਯਾ ਕੀਤੇ ਇਸ ਸ਼ਕਤੀ ਤੋਂ ਕੰਮ ਲੈਂਦੇ ਰਹਿੰਦੇ ਹਾਂ। ਇਸ ਸ਼ਕਤੀ ਦਾ ਜਾਣਨਾ ਅਥਵਾ ਵਰਤੋਂ ਵਿਚ ਲਿਆਉਣਾ ਕਰਮਯੋਗ ਦੀ ਇਕ ਸ਼ਾਖ ਹੈ।

ਸਾਡਾ ਧਰਮ ਹੈ ਕਿ ਅਸੀਂ ਦੂਜਿਆਂ ਦੀ ਸਹਾਇਤਾ ਕਰੀਏ, ਅਰਥਾਤ ਸੰਸਾਰ ਨੂੰ ਲਾਭ ਪੁਚਾਈਏ, ਪਰ ਅਜੇਹਾ ਅਸੀਂ ਕਿਉਂ ਕਰੀਏ ? ਪ੍ਰਤੱਖ ਵਿਚ ਤਾਂ ਲੋਕ ਇਸ ਦਾ ਇਹ ਜਵਾਬ ਦੇਣਗੇ ਕਿ ਇਸ ਨਾਲ ਸੰਸਾਰ ਦਾ ਉਪਕਾਰ ਹੁੰਦਾ ਹੈ, ਪਰ ਅਸਲ ਵਿਚ ਸਾਡਾ ਆਪਣਾ ਉਪਕਾਰ ਹੁੰਦਾ ਹੈ। ਅਸੀਂ ਸਦਾ ਪਰਉਪਕਾਰ ਲਈ ਜਤਨ ਕਰਦੇ ਹੋਏ ਕਰਮ ਵਿਚ ਪ੍ਰਵਿਰਤ ਹੋਵੀਏ, ਇਹ ਬਹੁਤ ਚੰਗੀ ਗੱਲ ਹੈ। ਪਰ ਜੇਕਰ ਵਿਚਾਰ ਪੂਰਬਕ ਦੇਖਿਆ ਜਾਵੇ ਤਾਂ ਸੰਸਾਰ ਨੂੰ ਸਾਡੀ ਸਹਾਯਤਾ ਦੀ ਕੁਝ ਭੀ ਲੋੜ ਨਹੀਂ। ਇਸ ਜਗਤ ਨੂੰ ਨਾ ਤੁਸਾਂ ਬਣਾਯਾ ਹੈ ਅਤੇ ਨਾ ਅਸਾਂ। ਫਿਰ ਅਸੀਂ ਅਤੇ ਤੁਸੀਂ ਇਸ ਦੀ ਕੀ ਸਹਾਇਤਾ ਕਰ ਸਕਦੇ ਹਾਂ ? ਇਕ ਵਾਰੀ ਮੈਂ ਇਕ ਉਪਦੇਸ਼ ਪੜ੍ਹਿਆ, ਉਸ ਵਿਚ ਇਹ ਲਿਖਿਆ ਹੋਯਾ ਸੀ ਕਿ "ਇਹ ਜਗਤ ਵੱਡਾ ਅੱਛਾ ਅਤੇ ਸੁੰਦਰ ਹੈ। ਕਿਉਂਕਿ ਇਸਦੇ ਕਾਰਣ ਸਾਨੂੰ ਦੂਜਿਆਂ ਉੱਤੇ ਉਪਕਾਰ ਕਰਨ ਦਾ ਮੌਕਾ ਅਤੇ ਸਮਾਂ ਹੱਥ ਆਉਂਦਾ ਹੈ।" ਦੇਖਣ ਵਿਚ ਤਾਂ ਇਹ ਗੱਲ ਚੰਗੀ ਮਲੂਮ ਹੁੰਦੀ ਹੈ। ਪਰ ਦੂਜੀ ਨਜ਼ਰ ਨਾਲ ਅਜਿਹਾ ਸੋਚਣਾ ਅਯੋਗ ਹੈ, ਕਿਉਂ ? ਕੀ ਅਜੇਹਾ ਆਖਣਾ ਕਿ ਸੰਸਾਰ ਨੂੰ ਸਾਡੀ ਸਹਾਯਤਾ ਦੀ ਲੋੜ ਹੈ, ਢਿਠਾਈ ਅਤੇ ਅਯੋਗ ਨਹੀਂ ? ਜ਼ਰੂਰ ਹੈ। ਅਸੀਂ ਮੰਨਦੇ ਹਾਂ ਕਿ ਸੰਸਾਰ ਵਿਚ ਦੁਖ ਜ਼ਰੂਰ ਹੈ। ਇਸ ਲਈ ਦੂਜਿਆਂ ਉੱਤੇ ਉਪਕਾਰ ਦੀ ਨਜ਼ਰ ਨਾਲ ਕੰਮ ਕਰਨਾ ਬਹੁਤ

ਚੰਗੀ ਗੱਲ ਹੈ। ਪਰ ਛੇਕੜ ਜਾ ਕੇ ਸਾਨੂੰ ਇਹ ਮਲੂਮ ਹੋਣ ਲਗਦਾ ਹੈ ਕਿ ਦੂਜਿਆਂ ਦੀ ਸਹਾਇਤਾ ਕਰਨ ਵਿਚ ਅਸੀਂ ਆਪਣੀ ਸਹਾਇਤਾ ਆਪ ਕਰਦੇ ਹਾਂ। ਜਦ ਮੈਂ ਛੋਟਾ ਬਾਲਕ ਸਾਂ ਮੇਰੇ ਪਾਸ ਇਕ ਚਿੱਟਾ ਚੂਹਾ ਸੀ। ਉਹ ਇਕ ਸੰਦੂਕ ਵਿਚ ਬੰਦ ਸੀ, ਜਿਸ ਵਿਚ ਛੋਟੇ ਛੋਟੇ ਚੱਕਰ ਲਗੇ ਹੋਏ ਸਨ। ਉਹ ਚੱਕਰ ਹਰ ਵੇਲੇ ਫਿਰਦੇ ਰਹਿੰਦੇ ਸਨ ਅਤੇ ਚੂਹਾ ਬਾਹਰ ਨਹੀਂ ਨਿਕਲ ਸਕਦਾ ਸੀ। ਇਸੇ ਤਰਾਂ ਸੰਸਾਰ ਅਤੇ ਸੰਸਾਰ ਦੇ ਉਪਕਾਰ ਦੀ ਗੱਲ ਹੈ। ਇਸ ਸਹਾਇਤਾ ਦਾ ਇਨਾ ਲਾਭ ਜ਼ਰੂਰ ਹੁੰਦਾ ਹੈ ਕਿ ਸਾਨੂੰ ਇਕ ਚੰਗੇ ਗੁਣ ਦੇ ਅਭਯਾਸ ਕਰਨ ਦਾ ਸਮਾਂ ਹੱਥ ਆਉਂਦਾ ਹੈ। ਇਹ ਸੰਸਾਰ ਨਾ ਬੁਰਾ ਹੈ ਅਤੇ ਨਾ ਚੰਗਾ ਹੈ। ਅਸੀਂ ਆਪਣੇ ਕਰਮਾਂ ਨਾਲ ਇਸ ਨੂੰ ਆਪਣੇ ਲਈ ਚੰਗਾ ਜਾਂ ਬੁਰਾ ਬਣਾ ਲੈਂਦੇ ਹਾਂ। ਇਸ ਵਿਚ ਹਜ਼ਾਰਾਂ ਸੁਖੀ ਹਨ ਅਤੇ ਹਜ਼ਾਰਾਂ ਦੁਖੀ। ਸੁਖੀ ਸੁਖ ਨਾਲ ਪਾਗਲ ਹੋ ਰਹੇ ਹਨ ਅਤੇ ਦੁਖੀ ਦੁਖ ਨਾਲ ਵਿਰਲਾਪ ਕਰ ਰਹੇ ਹਨ। ਜਵਾਨ ਖੁਸ਼ ਹਨ ਅਤੇ ਬੁੱਢੇ ਉਦਾਸ ਹਨ। ਉਨ੍ਹਾਂ (ਜਵਾਨਾਂ) ਨੂੰ ਅੱਗੇ ਲਈ ਆਸ ਹੈ ਅਤੇ ਇਨ੍ਹਾਂ (ਬੁਢਿਆਂ) ਦੇ ਸਾਮ੍ਹਣੇ ਹੁਣ ਨਿਰਾਸਾ ਦੀ ਰਾਤ ਹੈ। ਪਰ ਇਹ ਦੋਵੇਂ ਮੂਰਖ ਹਨ। ਜੀਵਨ ਨਾ ਚੰਗਾ ਹੈ ਅਤੇ ਨਾ ਬੁਰਾ, ਜੇਹਾ ਸਾਡਾ ਹਿਰਦਾ ਬਣ ਗਿਆ ਹੈ ਤੇਹਾ ਅਸੀਂ ਸੰਸਾਰ ਨੂੰ ਦੇਖਦੇ ਹਾਂ। ਉਹ ਮਨੁੱਖ ਬੁੱਧਵਾਨ ਹੈ ਜੋ ਨਾ ਕਿਸੀ ਚੀਜ਼ ਨੂੰ ਚੰਗਾ ਅਤੇ ਨਾ ਬੁਰਾ ਜਾਣਦਾ ਹੈ। ਅੱਗ ਅਪਨੀ ਦਸ਼ਾ ਵਿਚ ਨਾ ਚੰਗੀ ਹੈ ਨਾ ਬੁਰੀ। ਜਦ ਉਹ ਸਾਡੀ ਰੋਟੀ ਪਕਾ ਦੇਂਦੀ ਹੈ, ਜਾਂ ਚਾਨਣ ਕਰਦੀ ਹੈ, ਤਾਂ ਅਸੀਂ ਆਖਦੇ ਹਾਂ, ਆਹਾ। ਅੱਗ ਕੇਹੀ ਚੰਗੀ ਚੀਜ਼ ਹੈ। ਪਰ ਓਹੋ ਜਦ ਸਾਡੀਆਂ ਉਂਗਲਾਂ ਨੂੰ ਸਾੜਦੀ ਹੈ ਤਾਂ ਅਸੀਂ ਅੱਗ ਨੂੰ ਬੁਰਾ ਕਹਿਣ ਲਗਦੇ ਹਾਂ। ਅਸਲ ਵਿਚ ਅੱਗ ਨਾ ਚੰਗੀ ਹੈ ਅਤੇ ਨਾ ਬੁਰੀ। ਅਸੀਂ ਜਿਸ ਤਰਾਂ ਉਸਨੂੰ ਵਰਤੋਂ ਵਿਚ ਲਿਆਉਂਦੇ ਹਾਂ, ਓਹ ਉਸੇ ਤਰਾਂ ਸਾਡੇ ਲਈ ਚੰਗੀ ਜਾਂ ਬੁਰੀ ਬਣ ਜਾਂਦੀ ਹੈ। ਇਹੋ ਦਸ਼ਾ ਇਸ ਸੰਸਾਰ ਦੀ ਹੈ। ਸੰਸਾਰ ਆਪਣੀ ਦਸ਼ਾ ਵਿਚ ਪੂਰਨ ਹੈ। ਪੂਰਨ ਤੋਂ ਇਹ ਮਤਲਬ ਹੈ ਕਿ ਉਸ ਦੀਆਂ ਲੋੜਾਂ ਕਿਸੇ ਖਾਸ ਆਦਮੀ ਜਾਂ ਕਿਸੇ ਖਾਸ ਕੌਮ ਦੇ ਉੱਤੇ ਨਿਰਭਰ ਨਹੀਂ। ਸਾਨੂੰ ਭਰੋਸਾ ਰਖਣਾ ਚਾਹੀਦਾ ਹੈ ਕਿ ਚਾਹੇ ਅਸੀਂ ਕਰਮ ਕਰੀਏ ਜਾਂ ਨਾ ਕਰੀਏ, ਸੰਸਾਰ ਦੇ ਕਰਮ ਬੰਦ ਨਹੀਂ ਹੋਣਗੇ, ਅਤੇ ਉਨ੍ਹਾਂ ਨੂੰ ਸਾਡੀ ਸਹਾਇਤਾ ਦੀ ਕੁਝ ਭੀ ਲੋੜ ਨਹੀਂ ਹੋਵੇਗੀ।

ਪਰ ਸਾਨੂੰ ਧਰਮਾਤਮਾ ਹੋਣਾ ਚਾਹੀਦਾ ਹੈ। ਧਰਮ ਦੀ ਇੱਛਾ ਹੀ ਸਾਨੂੰ ਸਦਾਚਾਰੀ ਬਣਾਉਂਦੀ ਹੈ। ਜੇਕਰ ਅਸੀਂ ਭਰੋਸਾ ਕਰ ਲਈਏ ਕਿ ਧਰਮ ਆਚਰਣ ਅਤੇ ਦੂਜਿਆਂ ਦੀ ਸਹਾਇਤਾ ਕਰਨੀ ਨਾ ਸਿਰਫ ਸਾਡਾ ਹੱਕ ਹੈ ਬਲਕਿ ਸਾਡਾ ਧਰਮ ਹੈ, ਤਾਂ ਫਿਰ ਸਾਨੂੰ ਕੋਈ ਆਪਣੇ ਧਰਮ ਦੇ ਪਾਲਣ ਤੋਂ ਨਹੀਂ ਰੋਕ ਸਕਦਾ। ਜਿਨ੍ਹਾਂ ਦੀ ਤੁਸੀਂ ਸਹਾਇਤਾ ਕਰਦੇ ਹੋ, ਉਨ੍ਹਾਂ ਦੇ ਉੱਤੇ ਆਪਣਾ ਹਸਾਨ ਨਾ ਜਤਾਓ, ਅਤੇ ਨਾ ਲਹਿਣੇਦਾਰ ਦੀ ਤਰਾਂ ਉਨ੍ਹਾਂ ਦੇ ਉੱਤੇ ਦਬਾਉ ਪਾਓ, ਬਲਕਿ ਉਨ੍ਹਾਂ ਦਾ ਤੁਹਾਨੂੰ ਆਪ ਕ੍ਰਿਤੱਗਯ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਦੇ ਕਾਰਣ ਤੁਹਾਨੂੰ ਆਪਣੀ ਉਦਾਰਤਾ ਦੇ ਸਫਲ ਕਰਨ ਦਾ ਮੌਕਾ ਮਿਲਿਆ। ਉਨ੍ਹਾਂ ਦੀ ਸਹਾਇਤਾ ਕਰਕੇ ਅਸਲ ਵਿਚ ਤੁਸਾਂ ਆਪਣੀ ਸਹਾਇਤਾ ਕੀਤੀ ਹੈ ਕਿਉਂਕਿ ਦਾਨ ਦਾ ਲਾਭ ਲੈਣ ਵਾਲੇ ਨਾਲੋਂ ਦਾਤੇ ਨੂੰ ਵਧ ਮਿਲਦਾ ਹੈ। ਤੁਸੀਂ ਉਨ੍ਹਾਂ ਦਾ ਧੰਨਵਾਦ ਕਰੋ ਕਿ ਉਨ੍ਹਾਂ ਦੇ ਕਾਰਣ ਤੁਸੀਂ ਪਰਮਾਤਮਾ ਅਤੇ ਦਾਨੀ ਕਹਾਉਣ ਦੇ ਅਧਿਕਾਰੀ ਬਣੇ, ਅਤੇ ਤੁਹਾਨੂੰ

ਆਪਣੇ ਹਿਰਦੇ ਦੇ ਉਦਾਰ ਅਤੇ ਪਵਿਤ੍ਰ ਬਨਾਉਣ ਵਿਚ ਸਫਲਤਾ ਹਾਸਲ ਹੋਈ। ਯਾਦ ਰਖੋ, ਜਿੰਨੇ ਤੁਸੀਂ ਚੰਗੇ ਕੰਮ ਕਰੋਗੇ, ਓਨਾ ਹੀ ਤੁਹਾਡਾ ਹਿਰਦਾ ਪਵਿਤ੍ਰ ਹੋਵੇਗਾ। ਹਸਪਤਾਲ ਬਣਾਕੇ ਰੋਗੀਆਂ ਦੀ ਸਹਾਇਤਾ ਕਰੋ। ਗਰੀਬ ਘਰ ਅਤੇ ਯਤੀਮਖਾਨੇ ਖੋਲ੍ਹਕੇ ਤਥਾ ਖੁਲ੍ਹਿਆਂ ਹੋਇਆਂ ਦੀ ਯਥਾ ਵਿਤ ਸਹਾਇਤਾ ਕਰਕੇ ਗਰੀਬ ਅਤੇ ਯਤੀਮਾਂ ਦੀ ਪਾਲਣਾ ਕਰੋ। ਉਨ੍ਹਾਂ ਨੂੰ ਯੋਗ ਸਿੱਖਜਾ ਦਿਓ, ਤਾਕਿ ਓਹ ਕਿਸੇ ਦੇ ਮੁਹਤਾਜ ਨਾ ਹੋਣ, ਆਪਣੀ ਰੋਟੀ ਆਪ ਕਮਾ ਸਕਣ। ਸਕੂਲ ਅਤੇ ਪਾਠਸ਼ਾਲਾ ਖੋਲ੍ਹਕੇ ਆਮ ਲੋਕਾਂ ਨੂੰ ਵਿਦਵਾਨ ਬਣਾਓ। ਏਹ ਅਤੇ ਹੋਰ ਭੀ ਅਜੇਹੇ ਲੋਕਾਂ ਦੇ ਉਪਕਾਰ ਦੇ ਕੰਮ ਪ੍ਰੇਮ ਅਤੇ ਉਤਸ਼ਾਹ ਨਾਲ ਕਰੋ। ਪਰ "ਅਸੀਂ ਦੂਜਿਆਂ ਤੇ ਉਪਕਾਰ ਕਰਦੇ ਹਾਂ" ਇਸ ਤੁਛ ਅਤੇ ਅਯੋਗ ਖਿਆਲ ਨੂੰ ਆਪਣੇ ਹਿਰਦੇ ਵਿਚੋਂ ਕੱਢ ਦਿਓ, ਭਾਵੇਂ ਸੰਸਾਰ ਤੁਹਾਡੀ ਸਹਾਇਤਾ ਦੀ ਪ੍ਰਵਾਹ ਨਹੀਂ ਕਰਦਾ, ਪਰ ਤੁਹਾਨੂੰ ਆਪਣੇ ਧਰਮ ਦੇ ਪਾਲਣ ਵਿਚ ਕਦੇ ਭੁੱਲ ਨਹੀਂ ਕਰਨੀ ਚਾਹੀਦੀ। ਇਹੋ ਸਾਡੀ ਉੱਨਤੀ ਦਾ ਰਾਹ ਅਤੇ ਇਹੋ ਸਾਡੇ ਉੱਚੇ ਜਾਣ ਦੀ ਪੌੜੀ ਹੈ।

ਇਸ ਗੱਲ ਨੂੰ ਮਨ ਵਿਚ ਲਿਆਉਣਾ ਕਿ ਅਸਾਂ ਕਿਸੇ ਉੱਤੇ ਉਪਕਾਰ ਕੀਤਾ ਹੈ, ਵੱਡੀ ਭਾਰੀ ਭੁੱਲ ਹੈ। ਇਸ ਦਾ ਫਲ ਪਛਤਾਵਾ ਅਤੇ ਦੁਖ ਹੈ। ਅਸੀਂ ਸਮਝਦੇ ਹਾਂ, ਕਿ ਅਸਾਂ ਫਲਾਣੇ ਦਾ ਉਪਕਾਰ ਕੀਤਾ ਹੈ, ਅਤੇ ਅਸੀਂ ਇਸ ਖ਼ਿਆਲ ਵਿਚ ਹਾਂ ਕਿ ਉਹ ਸਾਡਾ ਧੰਨਜਵਾਦ ਕਰੇ ਅਤੇ ਜਦ ਉਹ ਅਜੇਹਾ ਨਹੀਂ ਕਰਦਾ ਤਾਂ ਸਾਨੂੰ ਗੁੱਸਾ ਪੈਦਾ ਹੁੰਦਾ ਹੈ, ਅਤੇ ਇਹੋ ਦੁਖ ਦਾ ਕਾਰਣ ਹੈ। ਉਦਾਰਤਾ ਦਾ ਬਦਲਾ ਚਾਹੁਣਾ ਉਸ ਦੇ ਮੂਲ ਨੂੰ ਘਟਾਉਣਾ ਹੈ। ਨਿਸੁਆਰਥ ਉਪਕਾਰ ਨਾਲੋਂ ਵਧਕੇ ਈਸ਼੍ਵਰ ਦੀ ਹੋਰ ਕੋਈ ਪੂਜਾ ਨਹੀਂ ਹੋ ਸਕਦੀ। ਜੇਕਰ ਅਸੀਂ ਅਲੇਪ ਰਹੀਏ ਤਾਂ ਇੱਛਾ ਅਤੇ ਆਸ ਦੀ ਪ੍ਰਵਾਹ ਨਾਲ ਜੋ ਦੁਖ ਪੈਦਾ ਹੁੰਦੇ ਹਨ ਉਹ ਨਾਸ ਹੋ ਜਾਣ ਅਤੇ ਅਸੀਂ ਆਨੰਦ ਨਾਲ ਦੁਬਿਧਾ ਰਹਿਤ ਹੋ ਕੇ ਆਪਣਾ ਆਪਣਾ ਕੰਮ ਕਰੀਏ।

ਇਕ ਕੰਗਾਲ ਨੂੰ ਰੁਪਯੇ ਦੀ ਲੋੜ ਸੀ। ਉਸਨੇ ਕਿਸੇ ਪਾਸੋਂ ਸੁਣਿਆ ਹੋਯਾ ਸੀ ਕਿ ਜੇਕਰ ਭੂਤ ਵੱਸ ਹੋ ਜਾਵੇ ਤਾਂ ਘਰ ਵਿਚ ਰੁਪਯੇ ਦਾ ਢੇਰ ਲਗ ਜਾਵੇ। ਉਸਦੇ ਮਗਜ਼ ਵਿਚ ਇਹੋ ਧੁਨ ਸਮਾ ਗਈ ਕਿ ਉਹ ਅਜੇਹੇ ਮਨੁੱਖ ਦੀ ਖੋਜ ਕਰਨ ਲੱਗਾ ਜੋ ਭੂਤ ਨੂੰ ਵੱਸ ਕਰਨ ਦਾ ਢੰਗ ਸਿਖਾ ਦੇਵੇ। ਛੇਕੜ ਉਸਨੂੰ ਇਕ ਮਹਾਤਮਾ ਮਿਲਿਆ। ਮਹਾਤਮਾ ਨੇ ਪੁਛਿਆ "ਤੂੰ ਕੀ ਚਾਹੁੰਦਾ ਹੈ ?" ਉਸ ਨੇ ਕਿਹਾ :—ਮੈਂ ਭੂਤ ਚਾਹੁੰਦਾ ਹਾਂ, ਜੋ ਮੇਰਾ ਕੰਮ ਕਰੇ।" ਮਹਾਤਮਾ ਨੇ ਕਿਹਾ "ਪਾਗਲ ਤਾਂ ਨਹੀਂ ਹੋ ਗਿਆ ? ਜਾਹ ਆਪਣੇ ਘਰ ਨੂੰ।" ਉਸ ਦਿਨ ਤਾਂ ਉਹ ਘਰ ਚਲਿਆ ਗਿਆ। ਦੂਜੇ ਦਿਨ ਫਿਰ ਆਯਾ ਅਤੇ ਉਸ ਸਾਧ ਅੱਗੇ ਘਿਘਿਆ ਕੇ ਭੂਤ ਵੱਸ ਕਰਨ ਦੀ ਬੇਨਤੀ ਕਰਨ ਲੱਗਾ, ਸਾਧੂ ਨੇ ਛੇਕੜ ਕਿਹਾ, "ਅਛਾ ਇਹ ਜੰਤ੍ਰ ਲੈ ਜਾਹ, ਅਤੇ ਇਹ ਮੰਤ੍ਰ ਪੜ੍ਹੀਂ। ਭੂਤ ਤੇਰੇ ਪਾਸ ਆ ਜਾਵੇਗਾ, ਅਤੇ ਜੋ ਕੁਝ ਤੂੰ ਆਖੇਂਗਾ ਉਹ ਤੇਰਾ ਕੰਮ ਕਰੇਗਾ। ਪਰ ਖਬਰਦਾਰ ਰਹੀਂ ਜੇਕਰ ਉਸਨੂੰ ਤੂੰ ਕੰਮ ਨਹੀਂ ਦੇਵੇਂਗਾ ਤਾਂ ਉਹ ਤੈਨੂੰ ਮਾਰ ਸੁਟੇਗਾ।" ਕੰਗਾਲ ਨੇ ਕਿਹਾ 'ਮੇਰੇ ਪਾਸ ਕੰਮ ਬਹੁਤ ਹੈ'। ਇਹ ਆਖਕੇ ਉਹ ਘਰ ਚਲਿਆ ਗਿਆ, ਅਤੇ ਮੰਤ੍ਰ ਸਿੱਧ ਕਰਨ ਲੱਗਾ। ਮੰਤ੍ਰ ਦੇ ਪੜ੍ਹਦਿਆਂ ਹੀ ਇਕ ਡਰਾਉਣਾ ਭੂਤ ਜਿਸ ਦੇ ਵੱਡੇ ਵੱਡੇ ਦੰਦ ਸਨ, ਪ੍ਰਗਟ ਹੋ ਗਿਆ ਅਤੇ ਆਖਣ ਲੱਗਾ 'ਮੈਂ

ਭੂਤ ਹਾਂ, ਤੂੰ ਮੰਤ੍ਰ ਦੇ ਜਪ ਨਾਲ ਮੈਨੂੰ ਵੱਸ ਕਰ ਲਿਆ ਹੈ, ਹੁਣ ਮੈਨੂੰ ਕੰਮ ਦੱਸ, ਨਹੀਂ ਤਾਂ ਮੈਂ ਤੈਨੂੰ ਮਾਰ ਸੁਟਾਂਗਾ ।" ਕੰਗਾਲ ਨੇ ਕਿਹਾ "ਮੇਰੇ ਵਾਸਤੇ ਇਕ ਸੁੰਦਰ ਮਹਿਲ ਬਣਾ ਦੇਹ।" ਭੂਤ ਨੇ ਕਿਹਾ "ਲੈ ਬਣ ਗਿਆ" ਉਸਨੇ ਕਿਹਾ "ਰੁਪਯਾ ਲਿਆ ਦੇਹ" ਭੂਤ ਨੇ ਕਿਹਾ "ਘਰ ਵਿਚ ਖਜ਼ਾਨਾ ਭਰਿਆ ਹੈ ।" ਕੰਗਾਲ ਨੇ ਕਿਹਾ "ਜੰਗਲ ਵੱਢ ਕੇ ਸਾਫ ਕਰ ਦੇਹ," ਭੂਤ ਨੇ ਕਿਹਾ "ਜੰਗਲ ਭੀ ਸਫਾ ਹੋ ਗਿਆ" । ਉਸ ਨੇ ਕਿਹਾ "ਹੱਛਾ ਉਥੇ ਇਕ ਸ਼ਹਿਰ ਵਸਾ ਦੇਹ ।" ਭੂਤ ਨੇ ਕਿਹਾ "ਸ਼ਹਿਰ ਭੀ ਆਬਾਦ ਹੈ, ਹੁਣ ਕੰਮ ਦਸ ?" ਹੁਣ ਤਾਂ ਉਹ ਮਨੁੱਖ ਘਬਰਾਯਾ ਅਤੇ ਆਪਣੇ ਮਨ ਵਿਚ ਆਖਣ ਲੱਗਾ "ਇਹ ਵੱਡਾ ਵਿਲੱਖਣ ਆਦਮੀ ਹੈ, ਜੋ ਕੰਮ ਦੱਸੋ ਪਲ ਭਰ ਵਿਚ ਕਰ ਦੇਂਦਾ ਹੈ । ਹੁਣ ਮੈਂ ਕੀ ਕੰਮ ਇਸ ਨੂੰ ਦੇਵਾਂ ?" ਭੂਤ ਨੇ ਕਿਹਾ "ਝਟ ਪਟ ਕੰਮ ਦੱਸ, ਨਹੀਂ ਤਾਂ ਤੈਨੂੰ ਖਾ ਜਾਵਾਂਗਾ ।" ਭੋਲੇ ਆਦਮੀ ਪਾਸ ਕੋਈ ਕੰਮ ਨਾ ਰਿਹਾ, ਡਰ ਦਾ ਮਾਰਿਆ ਭੱਜਿਆ ਅਤੇ ਉਸ ਸਾਧੂ ਦੇ ਪਾਸ ਪਹੁੰਚ ਕੇ ਆਖਣ ਲੱਗਾ "ਮਹਾਰਾਜ, ਮੈਨੂੰ ਬਚਾਓ । ਇਹ ਭੂਤ ਤਾਂ ਮੈਨੂੰ ਖਾਣ ਲੱਗਾ ਹੈ ।" ਮਹਾਤਮਾ ਨੇ ਪੁਛਿਆ :—"ਕੀ ਗੱਲ ਹੈ ?" ਉਸਨੇ ਕਿਹਾ "ਮੈਂ ਭੂਤ ਨੂੰ ਕੰਮ ਨਹੀਂ ਦੇ ਸਕਦਾ। ਜੋ ਕੁਝ ਮੈਂ ਆਖਦਾ ਹਾਂ, ਮੈਨੂੰ ਕਹਿੰਦਿਆਂ ਦੇਰ ਲਗਦੀ ਹੈ, ਪਰ ਉਸ ਨੂੰ ਕਰਦਿਆਂ ਦੇਰ ਨਹੀਂ ਲਗਦੀ, ਹੁਣ ਮੈਨੂੰ ਉਹ ਡਰਾਉਂਦਾ ਹੈ ਕਿ ਜੇ ਕੰਮ ਨਹੀਂ ਦੇਵੇਂਗਾ ਤਾਂ ਮੈਂ ਤੈਨੂੰ ਖਾ ਜਾਵਾਂਗਾ ।" ਇਹ ਆਖਕੇ ਉਹ ਰੋਣ ਲੱਗਾ ਸੀ ਕਿ ਇੰਨੇ ਨੂੰ ਉਹ ਭੂਤ ਭੀ ਉਥੇ ਆ ਪਹੁੰਚਿਆ ਅਤੇ ਮੂੰਹ ਖੋਲ੍ਹਕੇ ਉਸ ਵਲ ਝਪਟਿਆ । ਕੰਗਾਲ ਡਰਦਾ ਮਾਰਿਆ ਕੰਬਣ ਲੱਗਾ ਅਤੇ ਫਿਰ ਮਹਾਤਮਾ ਅੱਗੇ ਪ੍ਰਾਣ ਬਚਾਉਣ ਦੀ ਬੇਨਤੀ ਕਰਨ ਲੱਗਾ । ਸਾਧੂ ਨੇ ਕਿਹਾ "ਅੱਛਾ । ਮੈਂ ਤੈਨੂੰ ਇਸ ਦੁਖ ਤੋਂ ਛੁੜਾਉਂਦਾਂ ਹਾਂ । ਦੇਖ । ਇਸ ਕੁਤੇ ਦੀ ਪੂਛ ਵਿੰਗੀ ਹੈ, ਇਸ ਨੂੰ ਛੁਰੀ ਨਾਲ ਵੱਢ ਸੁਟ, ਅਤੇ ਭੂਤ ਨੂੰ ਆਖ ਜੋ ਇਸ ਨੂੰ ਸਿੱਧੀ ਕਰੇ ।" ਕੰਗਾਲ ਨੇ ਕੁਤੇ ਦੀ ਪੂਛ ਵੱਢ ਲਈ ਅਤੇ ਭੂਤ ਨੂੰ ਕਿਹਾ ਕਿ ਇਹ ਸਿੱਧੀ ਕਰ ਦੇਹ । ਭੂਤ ਨੇ ਪੂਛ ਨੂੰ ਹੱਥ ਵਿਚ ਲੈ ਕੇ ਹੌਲੇ ਹੌਲੇ ਸਿੱਧੀ ਕਰਨਾ ਸ਼ੁਰੂ ਕੀਤਾ । ਉਹ ਸਿੱਧੀ ਹੋ ਗਈ, ਪਰ ਜਦ ਉਸਨੇ ਹੱਥ ਚੁਕਿਆ ਤਾਂ ਫਿਰ ਉਹ ਵਿੰਗੀ ਦੀ ਵਿੰਗੀ ਹੋ ਗਈ । ਉਸ ਨੇ ਬਾਰ ਬਾਰ ਜਤਨ ਕੀਤਾ ਅਤੇ ਦਿਨ ਰਾਤ ਉਸ ਵਿਚ ਲੱਗਾ ਰਿਹਾ, ਪਰ ਉਹ ਸਿੱਧੀ ਨਾ ਹੋਈ । ਛੇਕੜ ਉਹ ਥੱਕ ਗਿਆ ਅਤੇ ਆਖਣ ਲੱਗਾ ਕਿ ਅਜੇਹੀ ਵਿਪਦਾ ਨਾਲ ਮੇਰਾ ਕਦੇ ਸਾਮ੍ਹਣਾ ਨਹੀਂ ਹੋਯਾ ਸੀ । ਭਰਾਵਾ ! ਮੈਂ ਹਾਰ ਗਿਆ ਅਤੇ ਤੂੰ ਜਿੱਤਿਆ । ਆ ਮੈਂ ਤੇਰੇ ਨਾਲ ਰਾਜ਼ੀ ਨਾਮਾ ਕਰ ਲਵਾਂ । ਜੋ ਕੁਝ ਮੈਂ ਤੈਨੂੰ ਦਿਤਾ ਹੈ ਉਹ ਸਾਰਾ ਲੈ ਲੈ ਅਤੇ ਮੈਨੂੰ ਛੱਡ ਦੇਹ। ਮੈਂ ਕਸਮ ਖਾਂਦਾ ਹਾਂ ਕਿ ਮੈਂ ਤੈਨੂੰ ਕਦੇ ਨਹੀਂ ਸਤਾਵਾਂਗਾ । ਕੰਗਾਲ ਨੇ ਖੁਸ਼ੀ ਨਾਲ ਉਸਦੀ ਗੱਲ ਮੰਨ ਲਈ ਅਤੇ ਉਸਨੂੰ ਛੱਡ ਦਿੱਤਾ ।

ਇਹ ਸੰਸਾਰ ਭੀ ਕੁਤੇ ਦੀ ਵਿੰਗੀ ਪੂਛ ਹੈ । ਲੋਕ ਮੁੱਢ ਤੋਂ ਇਸ ਨੂੰ ਸਿਧੀ ਕਰਨ ਦਾ ਜਤਨ ਕਰਦੇ ਚਲੇ ਆਏ ਹਨ । ਸੈਂਕੜੇ ਵਰਹੇ ਉਨ੍ਹਾਂ ਜਤਨ ਕੀਤੇ ਪਰ ਇਹ ਵਿੰਗੀ ਦੀ ਵਿੰਗੀ ਰਹੀ । ਪਹਿਲੇ ਮਨੁੱਖ ਨੂੰ ਸੋਚਣਾ ਚਾਹੀਦਾ ਹੈ ਕਿ ਕਰਮ ਕਰਨ ਦਾ ਢੰਗ ਕੀ ਹੈ ? ਮਨੁੱਖ ਚਾਹੇ ਕੁਝ ਕਰੇ ਪਰ ਉਸ ਵਿਚ ਹਠ ਧਰਮੀ, ਹੋਛਾਪਨ ਅਤੇ ਪੱਖ ਪਾਤ ਨਹੀਂ ਹੋਣਾ ਚਾਹੀਦਾ । ਜੇਹੜੇ ਲੋਕ ਹਠ ਧਰਮੀ ਹੁੰਦੇ ਹਨ ਉਹ ਖ਼ਾਮਖਾਹ ਦੂਜਿਆਂ ਨਾਲ ਝਈਆਂ ਲੈਂਦੇ ਰਹਿੰਦੇ ਹਨ । ਸੁਣੋ, ਸ਼ਿਕਾਗੋ (ਅਮ੍ਰੀਕਾ) ਵਿਚ ਇਕ ਇਸਤ੍ਰੀ ਰਹਿੰਦੀ ਹੈ । ਉਸਨੇ

ਇਕ ਮਕਾਨ ਬਣਾਯਾ ਹੈ, ਜਿਸ ਵਿਚ ਹੋਰ ਇਸਤ੍ਰੀਆਂ ਕਸਰਤ ਆਦਿਕ ਕਰਨ ਲਈ ਜਾਂਦੀਆਂ ਹਨ। ਇਕ ਦਿਨ ਓਹ ਇਸਤ੍ਰੀ ਸ਼ਰਾਬ ਅਤੇ ਤਮਾਕੂ ਦੇ ਉਲਟ ਗਲ ਬਾਤ ਕਰ ਰਹੀ ਸੀ। ਉਸਨੇ ਮੈਨੂੰ ਕਿਹਾ ਕਿ "ਮੈਂ ਇਸਦਾ ਉਪਾਉ ਜਾਣਦੀ ਹਾਂ" ਮੈਂ ਪੁਛਿਆ "ਓਹ ਕੀ ਹੈ ?" ਉਸਨੇ ਕਿਹਾ "ਕੀ ਤੁਸੀਂ ਮੇਰੇ ਮਕਾਨ ਦਾ ਹਾਲ ਨਹੀਂ ਸੁਣਿਆ ?" ਉਸ ਇਸਤ੍ਰੀ ਦੇ ਦਿਮਾਗ਼ ਵਿਚ ਇਹ ਗੱਲ ਸਮਾ ਗਈ ਹੈ ਕਿ ਜੋ ਮਨੁੱਖ ਉਸਦੇ ਮਕਾਨ ਵਿਚ ਆਵੇ ਉਸ ਵਿਚ ਚਾਹੇ ਕੇਹਾ ਹੀ ਐਬ ਅਤੇ ਔਗਣ ਕਿਉਂ ਨਾ ਹੋਵੇ, ਉਹ ਧਰਮਾਤਮਾ ਅਤੇ ਸਦਾਚਾਰੀ ਬਣ ਜਾਵੇਗਾ ? ਹਿੰਦੁਸਤਾਨ ਵਿਚ ਭੀ ਅਜੇਹੇ ਕੱਟਰ ਮੌਜੂਦ ਹਨ। ਉਹ ਆਖਦੇ ਹਨ ਕਿ ਜੇਕਰ ਕਿਸੇ ਇਸਤ੍ਰੀ ਨੂੰ ਦੋ ਤਿੰਨ ਪਤੀ ਬਨਾਉਣ ਦਾ ਮੌਕਾ ਮਿਲ ਜਾਵੇ ਤਾਂ ਉਸਦੀ ਸਾਰੀ ਬੁਰਾਈ ਜਾਂਦੀ ਰਹੇਗੀ। ਕਿਸੇ ਨੂੰ ਕੱਟਰਪਨ ਆਖਦੇ ਹਨ। ਬੁੱਧਵਾਨ ਆਦਮੀ ਕੱਟਰ ਨਹੀਂ ਹੁੰਦੇ, ਕੱਟਰ (ਹੱਠ ਧਰਮੀ) ਆਦਮੀ ਕੋਈ ਭੀ ਚੰਗਾ ਕੰਮ ਨਹੀਂ ਕਰ ਸਕਦਾ। ਜੇਕਰ ਸੰਸਾਰ ਵਿਚ ਕੱਟਰਪਨ ਨਾ ਹੁੰਦਾ ਤਾਂ ਹੁਣ ਤੱਕ ਇਸਦੀ ਬਹੁਤ ਕੁਝ ਉੱਨਤੀ ਹੋਈ ਹੁੰਦੀ। ਜਿੱਥੇ ਕੱਟਰਪਨ ਹੁੰਦਾ ਹੈ, ਉਥੇ ਗੁੱਸਾ ਅਤੇ ਵੈਰ ਵਧਦੇ ਜਾਂਦੇ ਹਨ, ਜਿਸ ਕਰਕੇ ਲੋਕ ਛੋਟੀਆਂ ਛੋਟੀਆਂ ਤੁੱਛ ਗੱਲਾਂ ਦੇ ਲਈ ਆਪਸ ਵਿਚ ਲੜਣ ਝਗੜਣ ਲਗ ਪੈਂਦੇ ਹਨ। ਜੇਕਰ ਤੁਸੀਂ ਉਸ ਕੁੱਤੇ ਦੀ ਪੂਛ ਦੀ ਕਹਾਨੀ ਯਾਦ ਰਖੋਗੇ ਤਾਂ ਕੱਟਰਪਨ ਤੋਂ ਬਚ ਜਾਓਗੇ। ਸੰਸਾਰ ਲਈ ਫ਼ਿਕਰਵੰਦ ਅਤੇ ਘਾਬਰਨਾ ਬਿਰਥਾ ਹੈ। ਤੁਸੀਂ ਚਾਹੇ ਕੁਝ ਕਰੋ, ਸੰਸਾਰ ਜਿਉਂ ਦਾ ਤਿਉਂ ਰਹੇਗਾ। ਸ੍ਰਿਸ਼ਟੀ ਪਰਮਾਤਮਾ ਦੀ ਹੈ, ਉਹੋ ਇਸ ਦਾ ਅਧੀਸ਼ਵਰ ਅਤੇ ਮਾਲਿਕ ਹੈ। ਇਸ ਲਈ ਉਸਦੀ ਆਗਯਾ ਨਾਲ ਸ੍ਰਿਸ਼ਟੀ ਦੇ ਨੇਮ ਜੋ ਕੁਝ ਕੰਮ ਕਰ ਰਹੇ ਹਨ, ਉਨ੍ਹਾਂ ਦੇ ਉਲਟ ਕੱਟਰਤਾਈ ਕਰਕੇ ਆਪਣੀ ਤਾਕਤ ਨੂੰ ਖਰਾਬ ਨਾ ਕਰੋ। ਜਦ ਤਕ ਤੁਹਾਡੇ ਉੱਤੇ ਇਹ ਕੱਟਰਪਨ ਦਾ ਭੂਤ ਸਵਾਰ ਹੈ, ਤਦ ਤਕ ਤੁਹਾਡੇ ਲਈ ਨਾ ਤਾਂ ਇਹ ਸੰਸਾਰ ਹੀ ਸਿੱਧਾ ਹੋਵੇਗਾ ਅਤੇ ਨਾ ਤੁਸੀਂ ਆਪਣੇ ਆਪ ਨੂੰ ਹੀ ਸਿੱਧਾ ਬਣਾ ਸਕੋਗੇ।

ਤੁਸਾਂ ਸੁਣਿਆ ਹੋਵੇਗਾ ਕਿ ਬਹੁਤ ਸਾਰੇ ਆਦਮੀ ਇਕ ਖ਼ਾਸ ਕਿਸਮ ਦੇ ਫੁੱਲ ਦੀ ਬਾਬਤ ਇਕ ਅਦਭੁਤ ਭਰੋਸਾ ਰਖਦੇ ਹਨ। ਉਸਦਾ ਨਾਮ ਅੰਗ੍ਰੇਜ਼ੀ ਵਿਚ May Flower ਹੈ। ਓਹ ਆਖਦੇ ਹਨ ਕਿ ਪਹਿਲੇ ਉਹ ਪਵਿਤ੍ਰ ਅਤੇ ਧਰਮਾਤਮਾ ਸਨ, ਫਿਰ ਵਿਗੜ ਗਏ ਅਤੇ ਦੂਜਿਆਂ ਨੂੰ ਦੁਖ ਦੇਣ ਲੱਗੇ। ਸੰਸਾਰ ਵਿਚ ਸਭ ਜਗ੍ਹਾ ਇਹੋ ਦਸ਼ਾ ਹੈ। ਜੇਹੜੇ ਲੋਕ ਮਨੁੱਖਾਂ ਨੂੰ ਦੁਖ ਦੇਣਾ ਪਾਪ ਸਮਝਦੇ ਹਨ, ਉਹ ਵੀ ਕਦੇ ਕਦੇ ਬਹੁਤ ਨਿਰਦਈ ਅਤੇ ਕਸਾਈ ਬਣ ਜਾਂਦੇ ਹਨ। ਮੈਂ ਦੋ ਤਰਾਂ ਦੀ ਲੜਾਈਆਂ ਦਾ ਹਾਲ ਸੁਣਿਆ ਹੈ। ਇਕ 'ਸੋਨਾ' ਦੀ ਲੜਾਈ ਅਤੇ ਦੂਜੀ 'ਮੇ ਫਲਾਵਰ' ਦੀ (ਅਮ੍ਰੀਕਾ ਵਾਸੀ ਆਖਦੇ ਹਨ ਕਿ ਓਹ ਮੇ ਫਲਾਵਰ ਤੋਂ ਆਏ ਹਨ)। ਇਹ ਕੱਟਰਪਣੇ ਦਾ ਇਕ ਦ੍ਰਿਸ਼ਟਾਂਤ ਹੈ। ਸਮਾਂ ਆਵੇਗਾ ਜਦ ਡਾਕਟਰ ਹਕੀਮ ਲੋਕ ਆਖਣਗੇ ਕਿ ਕੱਟਰਪਨ ਭੀ ਇਕ ਰੋਗ ਹੈ। ਮੈਂ ਇਸ ਰੋਗ ਦੇ ਰੋਗੀ ਹਜ਼ਾਰਾਂ ਹੀ ਵੇਖੇ ਹਨ। ਈਸ਼੍ਵਰ ਕੱਟਰਪਨ ਤੋਂ ਸਭ ਨੂੰ ਬਚਾਵੇ।

ਕੀ ਤੁਹਾਡੀ ਰਾਇ ਵਿਚ ਜੋ ਸ਼ਰਾਬ ਦੇ ਉਲਟ ਲੜਾਈ ਕਰਦੇ ਹਨ ਓਹ ਗਰੀਬਾਂ ਦੀ ਮਦਦ ਕਰਦੇ ਹਨ ? ਨਹੀਂ, ਹਰੇਕ ਕੱਟਰ ਆਦਮੀ ਆਪਣੇ ਕੰਮ ਦਾ ਬਦਲਾ ਚਾਹੁੰਦਾ ਹੈ। ਜਿੱਥੇ ਲੜਾਈ ਹੋਈ ਉਥੇ ਉਨ੍ਹਾਂ ਨੂੰ ਲੁੱਟ ਦੇ ਮਾਲ ਦੀ ਆਸ ਹੁੰਦੀ ਹੈ। ਤੁਸੀਂ ਇਨ੍ਹਾਂ ਕੱਟਰ

ਮਨੁੱਖਾਂ ਦੀ ਸੰਗਤ ਵਿਚੋਂ ਬਾਹਰ ਨਿਕਲ ਆਓ। ਤੁਹਾਨੂੰ ਇਨ੍ਹਾਂ ਦੇ ਅਸਲੀ ਪ੍ਰੇਮ ਅਤੇ ਹਮਦਰਦੀ ਦਾ ਹਾਲ ਮਲੂਮ ਹੋ ਜਾਵੇਗਾ। ਉਸ ਵੇਲੇ ਤੁਸੀਂ ਸ਼ਰਾਬੀ ਦੇ ਨਾਲ ਹਮਦਰਦੀ ਕਰੋਗੇ ਅਤੇ ਸਮਝੋਗੇ ਕਿ ਸ਼ਰਾਬੀ ਭੀ ਛੇਕੜ ਤੁਹਾਡੇ ਵਰਗਾ ਮਨੁੱਖ ਹੀ ਹੈ। ਨਹੀਂ ਮਲੂਮ ਕਿਨ੍ਹਾਂ ਕਾਰਣਾਂ ਕਰਕੇ ਉਹ ਸ਼ਰਾਬ ਪੀਣ ਲੱਗਾ ਹੈ। ਹੋ ਸਕਦਾ ਹੈ ਕਿ ਉਨ੍ਹਾਂ ਕਾਰਣਾਂ ਦੀ ਮੌਜੂਦਗੀ ਵਿਚ ਤੁਹਾਨੂੰ ਆਤਮ ਘਾਤ ਕਰ ਲੈਣਾ ਪੈਂਦਾ। ਮੈਨੂੰ ਯਾਦ ਹੈ ਕਿ ਅਮ੍ਰੀਕਾ ਦੀ ਇਕ ਇਸਤ੍ਰੀ ਨੇ ਮੇਰੇ ਅੱਗੇ ਸ਼ਕਾਇਤ ਕੀਤੀ ਸੀ ਕਿ ਉਸ ਦਾ ਪਤੀ ਸ਼ਰਾਬ ਪੀਂਦਾ ਹੈ। ਮੈਂ ਸਮਝਦਾ ਹਾਂ ਕਿ ਅਮਰੀਕਾ ਵਿਚ ਬਹੁਤ ਸਾਰੇ ਪੁਰਖ ਸਿਰਫ ਇਸਤ੍ਰੀਆਂ ਦੇ ਜ਼ੁਲਮ ਤੋਂ ਤੰਗ ਆ ਕੇ ਸ਼ਰਾਬ ਪੀਣ ਲੱਗ ਜਾਂਦੇ ਹਨ ਅਤੇ ਇਸ ਤਰਾਂ ਓਹ (ਆਪਣੇ ਖ਼ਿਆਲਾਂ ਮੂਜਬ) ਆਪਣੇ ਦੁਖ ਨੂੰ ਘੱਟ ਕਰਦੇ ਹਨ।

ਕਈ ਲੜਕੀਆਂ ਇਸਤ੍ਰੀਆਂ ਵਿਚ ਅਯੋਗ ਸੁਤੰਤ੍ਰਾ ਦਾ ਅਜੇਹਾ ਅਸਰ ਪੈਂਦਾ ਹੋ ਗਿਆ ਹੈ, ਇਕ ਉਹ ਖਸਮ ਨੂੰ ਛਾਂ ਦੀ ਤਰ੍ਹਾਂ ਆਪਣੇ ਪਿੱਛੇ ਰੱਖਣਾ ਚਾਹੁੰਦੀਆਂ ਹਨ, ਅਤੇ ਜਦ ਖਸਮ ਨੇ ਉਨ੍ਹਾਂ ਦੀ ਮਰਜ਼ੀ ਦੇ ਬਰਖਲਾਫ ਇਕ ਬੋਲ ਕਿਹਾ ਤਾਂ ਉਸ ਬਿਚਾਰੇ ਦੀ ਅਜੇਹੀ ਦੁਰਗਤ ਕਰਦੀਆਂ ਹਨ ਕਿ ਉਸਨੂੰ ਸਿਵਾ ਆਤਮਘਾਤ ਕਰ ਲੈਣ ਦੇ ਹੋਰ ਕੁਝ ਨਹੀਂ ਸੁਝਦਾ। ਇਸ ਤਰਾਂ ਦੀਆਂ ਇਸਤ੍ਰੀਆਂ ਪੱਛਮੀ ਦੇਸਾਂ ਵਿਚ ਪੂਰਬੀ ਦੇਸ ਦੀਆਂ ਭੈਣਾਂ ਨਾਲੋਂ ਵਧਕੇ ਹਨ। ਕਈ ਲੋਭੀ ਪਾਦ੍ਰੀ ਇਨ੍ਹਾਂ ਦਾ ਪੱਖ ਲੈ ਕੇ ਆਖਦੇ ਹਨ, "ਧੰਨ ਹੋ ਲੇਡੀਓ, ਤੁਸੀਂ ਸੰਸਾਰ ਦੀ ਸ਼ਕਤੀ ਅਤੇ ਸੋਭਾ ਹੋ।" ਇਸ ਉਪਮਾ ਨਾਲ ਫੁਲਕੇ ਲੇਡੀਆਂ ਆਪਣੇ ਧਨ ਅਤੇ ਜ਼ੋਰ ਨਾਲ ਓਨਾਂ ਪਾਦਰੀਆਂ ਦੀ ਮਦਦ ਕਰਦੀਆਂ ਹਨ। ਇਸ ਤਰਾਂ ਦੇ ਦ੍ਰਿਸ਼ਯ ਯੂਰਪ ਅਤੇ ਅਮ੍ਰੀਕਾ ਵਿਚ ਜਿਥੇ ਕਿਥੇ ਨਜ਼ਰ ਆਉਣਗੇ। (ਅੱਜ ਕਲ ਤਾਂ ਹੱਕ ਮੰਗਣੀਆਂ ਲੇਡੀਆਂ ਨੇ ਵਿਲੈਤ ਵਿਚ ਸਾਹਬਾਂ ਦੇ ਨੱਕ ਦਮ ਲਿਆਂਦੇ ਹੋਏ ਹਨ)।

ਇਸ ਪ੍ਰਸੰਗ ਦੇ ਛੇਕੜ ਵਿਚ ਤੁਹਾਨੂੰ ਇੰਨੀਆਂ ਗੱਲਾਂ ਯਾਦ ਰਖਣੀਆਂ ਚਾਹੀਦੀਆਂ ਹਨ:

(1) ਅਸੀਂ ਤੁਸੀਂ ਅਤੇ ਸਾਰੇ ਲੋਕ ਸੰਸਾਰ ਦੇ ਕਰਜ਼ਾਈ ਹਾਂ। ਪਰ ਸੰਸਾਰ ਸਾਡਾ ਕਰਜ਼ਾਈ ਨਹੀਂ ਹੈ। ਸੰਸਾਰ ਦੀ ਸਹਾਇਤਾ ਕਰਨ ਵਿਚ ਅਸੀਂ ਆਪਣੀ ਸਹਾਇਤਾ ਆਪ ਕਰਦੇ ਹਾਂ।

(2) ਇਸ ਸੰਸਾਰ ਦਾ ਪ੍ਰੇਰਕ ਅਤੇ ਰਖਯਕ ਈਸ਼੍ਵਰ ਹੈ। ਇਸ ਨੂੰ ਤੁਹਾਡੀ ਸਹਾਇਤਾ ਦੀ ਕੁਝ ਭੀ ਲੋੜ ਨਹੀਂ। ਈਸ਼੍ਵਰ ਦੀ ਦਯਾ ਦੀ ਛਾਯਾ ਸਦਾ ਇਸ ਸੰਸਾਰ ਦੇ ਉੱਤੇ ਹੈ, ਉਹ ਸਭ ਦੀ ਜਾਣਨ ਵਾਲਾ ਹੈ ਅਤੇ ਨਿੱਤ ਇਸਦੀ ਰੱਖਯਾ ਅਤੇ ਸਹਾਇਤਾ ਲਈ ਤਯਾਰ ਰਹਿੰਦਾ ਹੈ। ਉਸ ਨੂੰ ਕਦੇ ਨੀਂਦ ਨਹੀਂ ਆਉਂਦੀ, ਅਤੇ ਉਹ ਬਰਾਬਰ ਆਪਣਾ ਕੰਮ ਕਰਦਾ ਰਹਿੰਦਾ ਹੈ।

(3) ਸਾਨੂੰ ਕਿਸੇ ਨਾਲ ਦ੍ਵੈਖ ਜਾਂ ਵੈਰ ਨਹੀਂ ਕਰਨਾ ਚਾਹੀਦਾ। ਸੰਸਾਰ ਪਾਪ ਪੁੰਨ ਨਾਲ ਜ਼ਰੂਰ ਮਿਸ਼੍ਰਿਤ ਹੈ, ਇਸ ਵਿਚ ਬੁਰਾਈ ਭਲਾਈ ਸਦਾ ਤੋਂ ਹੁੰਦੀ ਆਈ ਹੈ। ਸਾਡਾ ਧਰਮ ਹੈ ਕਿ ਅਸੀਂ ਕਮਜ਼ੋਰ ਅਤੇ ਪਾਪੀ ਮਨੁੱਖਾਂ ਨਾਲ ਭੀ ਦਯਾ ਅਤੇ ਹਮਦਰਦੀ ਦਾ ਵਰਤਾਰਾ ਰਖੀਏ।

(4) ਸਾਨੂੰ ਕੱਟਰ ਨਹੀਂ ਬਣਨਾ ਚਾਹੀਦਾ, ਕਿਉਂਕਿ ਕੱਟਰ ਆਦਮੀ ਵਿਚ ਪ੍ਰੇਮ ਅਤੇ ਹਮਦਰਦੀ ਨਹੀਂ ਹੁੰਦੀ। ਕੱਟਰ ਮਨੁੱਖ ਕਿਹਾ ਕਰਦੇ ਹਨ ਕਿ "ਅਸੀਂ ਪਾਪੀ ਨਾਲ ਵੈਰ ਨਹੀਂ ਕਰਦੇ, ਪਰ ਪਾਪ ਨਾਲ ਵੈਰ ਕਰਦੇ ਹਾਂ।" ਪਰ ਮੈਂ ਅੱਜ ਤਕ ਕੋਈ ਭੀ ਅਜੇਹਾ ਕੱਟਰ ਨਹੀਂ ਦੇਖਿਆ ਜੋ ਪਾਪ ਅਤੇ ਪਾਪੀ ਵਿਚ ਵਿਚਾਰ ਕਰਦਾ ਹੋਵੇ। ਇਹ ਆਖ ਦੇਣਾ ਸੌਖਾ ਹੈ ਪਰ ਵਿਚਾਰ ਕਰਨਾ ਜ਼ਰਾ ਔਖਾ ਕੰਮ ਹੈ।

(5) ਕਦੇ ਭੀ ਆਪਣੇ ਸੁਭਾਵ ਵਿਚ ਗੁੱਸਾ ਅਤੇ ਚਿੜਚਿੜਾਪਨ ਨਾ ਆਉਣ ਦਿਓ। ਜਿਨੀ ਬਹੁਤੀ ਪ੍ਰੀਤੀ ਅਤੇ ਸ਼ਾਂਤੀ ਤੁਹਾਡੇ ਵਿਚ ਹੋਵੇਗੀ, ਉਨ੍ਹਾਂ ਹੀ ਤੁਹਾਡਾ ਨਤੀਜਾ ਚੰਗਾ ਹੋਵੇਗਾ।

ਪੰਜਵਾਂ ਅਧਯਾਯ

# ਅਲੋਪ ਰਹਿਣਾ ਹੀ ਸੱਚਾ ਤਯਾਗ ਹੈ

ਜਿਸ ਤਰਾਂ ਸਾਡੇ ਕਰਮਾਂ ਦਾ ਫਲ ਸਾਨੂੰ ਮਿਲਦਾ ਹੈ, ਉਸੇ ਤਰਾਂ ਸਾਡੇ ਉੱਤੇ ਦੂਜਿਆਂ ਦੇ ਕਰਮਾਂ ਦਾ ਅਤੇ ਦੂਜਿਆਂ ਉੱਤੇ ਸਾਡੇ ਕਰਮਾਂ ਦਾ ਅਸਰ ਪੈਂਦਾ ਹੈ। ਜਦ ਕੋਈ ਮਨੁੱਖ ਨੀਚ ਕਰਮ ਕਰਨ ਲਗਦਾ ਹੈ, ਤਾਂ ਦਿਨੋਂ ਦਿਨ ਉਹ ਡਿਗਣ ਲਗਦਾ ਹੈ, ਅਤੇ ਜੋ ਚੰਗੇ ਕਰਮ ਕਰਦਾ ਹੈ ਓਹ ਦਿਨ ਬਦਿਨ ਉਤਾਹਾਂ ਨੂੰ ਉਠਦਾ ਜਾਂਦਾ ਹੈ। ਕਰਮਾਂ ਦੇ ਇਸ ਅਮਿਟ ਅਸਰ ਦਾ ਚੱਕਰ ਹਮੇਸ਼ਾਂ ਚਲ ਰਿਹਾ ਹੈ, ਅਤੇ ਸਾਡੇ ਕਰਮਾਂ ਦਾ ਆਪਸ ਵਿਚ ਇਕ ਦੂਜੇ ਉੱਤੇ ਅਸਰ ਪੈ ਰਿਹਾ ਹੈ। ਪ੍ਰਾਕ੍ਰਿਤਿਕ ਵਿਗਯਾਨ ਦਾ ਮੈਂ ਇਕ ਦ੍ਰਿਸ਼ਟਾਂਤ ਦੇਂਦਾ ਹਾਂ। ਫਰਜ਼ ਕਰੋ ਕਿ ਮੇਰੇ ਮਨ ਦੀ ਦਲੀਲ ਇਕ ਖਾਸ ਤਰਾਂ ਦੀ ਹੈ। ਇਸ ਲਈ ਜਿਨ੍ਹਾਂ ਮਨੁੱਖਾਂ ਦੀਆਂ ਦਲੀਲਾਂ ਉਸ ਨਾਲ ਮਿਲਦੀਆਂ ਹਨ, ਉਨ੍ਹਾਂ ਦੀ ਪ੍ਰਵਿਰਤੀ ਭੀ ਉਜੇਹੀ ਹੀ ਹੋਵੇਗੀ, ਜੇਹੀ ਕਿ ਮੇਰੀ ਹੋਵੇਗੀ। ਜੇਕਰ ਇਕ ਕੋਠੜੀ ਵਿਚ ਕਈ ਸਿਤਾਰਾਂ ਦੀਆਂ ਕਿੱਲੀਆਂ ਇਸ ਤਰਾਂ ਨਾਲ ਜੋੜੀਆਂ ਜਾਣ ਕਿ ਇਨ੍ਹਾਂ ਸਾਰੀਆਂ ਵਿਚੋਂ ਇਕ ਤਰਾਂ ਦੀ ਅਵਾਜ਼ ਨਿਕਲੇ, ਜੇਕਰ ਉਨ੍ਹਾਂ ਸਾਰੀਆਂ ਨੂੰ ਵੱਖ ਵੱਖਰਾ ਰੱਖ ਦਿੱਤਾ ਜਾਵੇ, ਤਾਂ ਇਕ ਤਾਰ ਦੇ ਛੇੜ ਦੇਣ ਨਾਲ ਦੂਜੀਆਂ ਵਿਚੋਂ ਭੀ ਉਜੇਹੀ ਅਵਾਜ਼ ਆਪਣੇ ਆਪ ਨਿਕਲੇਗੀ। ਇਸ ਤੋਂ ਇਹ ਨਤੀਜਾ ਕਢਿਆ ਜਾ ਸਕਦਾ ਹੈ ਕਿ ਇਨ੍ਹਾਂ ਸਾਰੀਆਂ ਸਿਤਾਰਾਂ ਵਿਚ ਇਕੋ ਸੁਰ ਭਰਿਆ ਹੋਯਾ ਸੀ। ਬਹੁਤ ਸਾਰੇ ਮਨੁੱਖਾਂ ਦੀਆਂ ਦਲੀਲਾਂ ਜੋ ਇਕ ਦੂਜੀ ਤੋਂ ਉਲਟ ਹਨ, ਇਸੇ ਤਰਾਂ ਇਕ ਖਾਸ ਭਾਵ ਨਾਲ ਭਾਵਿਤ ਕੀਤੀਆਂ ਜਾ ਸਕਦੀਆਂ ਹਨ । ਇਸ ਵਿਚ ਸੰਸਾ ਨਹੀਂ ਕਿ ਦੂਰ ਤਥਾ ਹੋਰ ਕਈ ਕਾਰਨਾਂ ਕਰਕੇ ਇਨ੍ਹਾਂ ਖਿਆਲਾਂ ਵਿਚ ਕੁਝ ਨਾ ਕੁਝ ਫਰਕ ਜ਼ਰੂਰ ਹੋਵੇਗਾ। ਪਰ ਇਨ੍ਹਾਂ ਸਾਰਿਆਂ ਭਾਵਾਂ ਵਿਚ ਇਕੋ ਜੇਹਾ ਅਸਰ ਜ਼ਰੂਰ ਕੰਮ ਕਰ ਰਿਹਾ ਹੈ, ਮੇਰੀ ਦਲੀਲ ਇਕ ਖਾਸ ਦਸ਼ਾ ਉੱਤੇ ਠਹਿਰੀ ਹੋਈ ਹੈ। ਸੰਸਾਰ ਵਿਚ ਜਿੰਨੀਆਂ ਦਲੀਲਾਂ ਮੇਰੀ ਦਲੀਲ ਨਾਲ ਮੇਲ ਖਾਂਦੀਆਂ ਹਨ, ਹੋ ਸਕਦਾ ਹੈ ਕਿ ਮੇਰੇ ਮਨ ਦੇ ਖਿਆਲਾਂ ਦਾ ਅਸਰ ਕੁਝ ਨ ਕੁਝ ਉਨ੍ਹਾਂ ਸਾਰੀਆਂ ਤੇ ਪੈਂਦਾ ਹੋਵੇ।

ਇਸ ਮੇਲ ਦਾ ਹਾਲ ਇਸ ਤਰਾਂ ਦੱਸਿਆ ਜਾ ਸਕਦਾ ਹੈ, ਕਿ ਜਿਸ ਤਰਾਂ ਚਾਨਣ ਦੀਆਂ ਧਾਰਾਂ ਇਕ ਖਾਸ ਜਗ੍ਹਾ ਉੱਤੇ ਪਹੁੰਚਣ ਲਈ ਕਰੋੜਾਂ ਵਰਿਹਾਂ ਤਕ ਫਿਰਦੀਆਂ ਰਹਿੰਦੀਆਂ ਹਨ, ਉਸੇ ਤਰਾਂ ਹੀ ਇਹ ਭੀ ਹੋ ਸਕਦਾ ਹੈ ਕਿ ਮਨ ਦੇ ਖਯਾਲਾਂ ਦੀਆਂ ਲਹਿਰਾਂ ਉਸ ਵੇਲੇ ਤਕ ਹਜ਼ਾਰਾਂ ਵਰ੍ਹੇ ਬਰਾਬਰ ਚੱਕਰ ਵਿਚ ਰਹਿਣ, ਜਦ ਤਕ ਕਿ ਉਨ੍ਹਾਂ ਦੇ ਵੜਨ ਲਈ ਕੋਈ ਠੀਕ ਅਤੇ ਅਨੁਕੂਲ ਹਿਰਦਾ ਨਾ ਮਿਲ ਜਾਵੇ। ਇਸ ਲਈ ਸਾਡੇ ਆਸ ਪਾਸ ਦੀ ਪੌਣ ਉਜੇਹੀ ਹੀ ਖਿਆਲਾਂ ਦੇ ਧਾਰਨ ਕਰਨ ਵਾਲੀ ਹੁੰਦੀ

ਹੈ ਜੇਹੇ ਕਿ ਉਸ ਵਿਚ ਵਸਾਏ ਜਾਂਦੇ ਹਨ । ਹਰੇਕ ਖਿਆਲ ਜੋ ਇਕ ਖਾਸ ਦਿਮਾਗ ਤੋਂ ਨਿਕਲਦਾ ਹੈ ਉਸ ਵੇਲੇ ਤਕ ਬਰਾਬਰ ਚੱਕਰ ਲਾਉਂਦਾ ਰਹਿੰਦਾ ਹੈ, ਜਦ ਤਕ ਉਸਨੂੰ ਅਨਕੂਲ ਮਨ ਨਾ ਮਿਲ ਜਾਵੇ । ਜੋ ਮਨ ਜਿਸ ਖਿਆਲ ਦੇ ਧਾਰਨ ਕਰਨ ਦੀ ਯੋਗਤਾ ਰਖਦਾ ਹੈ ਉਹ ਉਸਨੂੰ ਦੂਰੋਂ ਭੀ ਖਿਚਕੇ ਆਪਣੇ ਪਾਸ ਸੱਦ ਲੈਂਦਾ ਹੈ । ਪਾਪ ਕਰਨ ਵੇਲੇ ਮਨੁੱਖ ਦੀਆਂ ਦਲੀਲਾਂ ਉਸੇ ਢੰਗ ਦੀਆਂ ਹੋ ਜਾਂਦੀਆਂ ਹਨ, ਅਤੇ ਉਨ੍ਹਾਂ ਤੋਂ ਜਿਨ੍ਹਾਂ ਖਿਆਲਾਂ ਦੀਆਂ ਲਹਿਰਾਂ ਉਠਦੀਆਂ ਹਨ, ਉਹ ਉਸੇ ਢੰਗ ਦੇ ਰੰਗ ਵਿਚ ਡੁਬੀਆਂ ਹੋਈਆਂ ਹੁੰਦੀਆਂ ਹਨ, ਇਹੋ ਕਾਰਣ ਹੈ ਕਿ ਪਾਪੀ ਬਹੁਤਾ ਪਾਪ ਵਲ ਝੁਕਦਾ ਹੈ । ਇਹੋ ਦਸ਼ਾ ਪਰਮਾਤਮਾ ਦੀ ਹੈ, ਉਸਦਾ ਮਨ ਸਦਾ ਪਵਿਤ੍ਰ ਖਿਆਲਾਂ ਦੀਆਂ ਧਾਰਾਂ ਨੂੰ ਜੋ ਪੌਣ ਵਿਚ ਚੱਕਰ ਲਾ ਰਹੀਆਂ ਹਨ ਆਪਣੀ ਵਲ ਖਿਚੇਗਾ ਅਤੇ ਇਸ ਲਈ ਉਸਦਾ ਨਿਸ਼ਚਾ ਧਰਮ ਵਿਚ ਪੱਕਾ ਹੁੰਦਾ ਜਾਵੇਗਾ । ਬੁਰਾਈ ਕਰਨ ਵਿਚ ਸਾਨੂੰ ਦੋ ਤਰਾਂ ਦੇ ਡਰ ਹਨ : (1) ਅਸੀਂ ਆਪਣੇ ਮਨ ਨੂੰ ਬੁਰੇ ਖਿਆਲਾਂ ਦੇ ਵੜਨ ਲਈ ਖੋਲ੍ਹ ਦੇਂਦੇ ਹਾਂ । (2) ਅਸੀਂ ਅਜੇਹਾ ਬੁਰਾ ਨਮੂਨਾ ਬਣਾ ਰਹੇ ਹਾਂ, ਜਿਸ ਤੋਂ ਮਲੂਮ ਨਹੀਂ ਕਿੰਨੇ ਰਾਹੀ ਰਾਹ ਭੁਲਕੇ ਭਟਕਣਗੇ ਅਤੇ ਸਾਨੂੰ ਸਰਾਪ ਦੇਣਗੇ । ਇਹ ਭੀ ਹੋ ਸਕਦਾ ਹੈ ਕਿ ਸਾਡੀ ਬੁਰਾਈ ਨਾਲ ਸੈਆਂ ਵਰ੍ਹਿਆਂ ਪਿਛੋਂ ਦੇ ਲੋਕਾਂ ਨੂੰ ਨੁਕਸਾਨ ਪਹੁੰਚੇ । ਬੁਰਾਈ ਕਰਨ ਨਾਲ ਨਾ ਸਿਰਫ ਅਸੀਂ ਆਪਣੇ ਆਪ ਨੂੰ ਡੇਗਦੇ ਹਾਂ, ਬਲਕਿ ਦੂਜਿਆਂ ਦਾ ਭੀ ਨੁਕਸਾਨ ਕਰਦੇ ਹਾਂ । ਇਸਦੇ ਉਲਟ ਭਲਾਈ ਨਾਲ ਸਾਡਾ ਆਪਣਾ ਭੀ ਭਲਾ ਹੁੰਦਾ ਹੈ ਅਤੇ ਦੂਜਿਆਂ ਨੂੰ ਭੀ ਲਾਭ ਪਹੁੰਚਦਾ ਹੈ । ਮਨੁੱਖ ਦੀਆਂ ਹੋਰਨਾਂ ਦਲੀਲਾਂ ਵਾਂਗੂ ਪਾਪ ਪੁੰਨ ਦੀਆਂ ਦਲੀਲਾਂ ਭੀ ਬਾਹਰੋਂ ਆਪਣੀ ਸਹਾਇਤਾ ਢੂੰਡਦੀਆਂ ਹਨ ।

ਕਰਮਯੋਗ ਦੀ ਸਿਖਯਾ ਦੇ ਅਨੁਸਾਰ ਮਨੁੱਖ ਦੇ ਕਰਮ ਉਸ ਵੇਲੇ ਤਕ ਨਾਸ ਨਹੀਂ ਹੁੰਦੇ ਜਦ ਤਕ ਉਨ੍ਹਾਂ ਦਾ ਫਲ ਪੂਰਾ ਨਹੀਂ ਹੋ ਲੈਂਦਾ । ਕੁਦਰਤ ਦੀ ਕੋਈ ਤਾਕਤ ਕਰਮ ਨੂੰ ਆਪਣਾ ਫਲ ਪੈਦਾ ਕਰਨੋਂ ਨਹੀਂ ਰੋਕ ਸਕਦੀ । ਜੇਕਰ ਮੈਂ ਬੁਰਾ ਕੰਮ ਕਰਦਾ ਹਾਂ ਤਾਂ ਉਸਦਾ ਬੁਰਾ ਨਤੀਜਾ ਮੈਨੂੰ ਜ਼ਰੂਰ ਭੋਗਣਾ ਪਵੇਗਾ । ਸੰਸਾਰ ਵਿਚ ਕੋਈ ਐਸੀ ਤਾਕਤ ਨਹੀਂ ਜੋ ਇਸ ਗੱਲ ਨੂੰ ਰੋਕ ਸਕੇ । ਇਸੇ ਤਰਾਂ ਜੇਕਰ ਮੈਂ ਚੰਗਾ ਕਰਮ ਕਰਦਾ ਹਾਂ ਤਾਂ ਉਸਦੇ ਚੰਗੇ ਫਲ ਨੂੰ ਭੀ ਕੋਈ ਤਾਕਤ ਰੋਕ ਨਹੀਂ ਸਕਦੀ । ਕਰਮਯੋਗ ਦੀ ਬਾਬਤ ਹੁਣ ਬਹੁਤ ਬਰੀਕ ਅਤੇ ਵਿਚਾਰ ਯੋਗ ਸਿਧਾਂਤ ਇਹ ਆਉਂਦਾ ਹੈ ਕਿ ਸਾਡੇ ਜਿੰਨੇ ਕਰਮ ਹਨ (ਚਾਹੇ ਉਹ ਚੰਗੇ ਹੋਣ ਜਾਂ ਮੰਦੇ) ਆਪਸ ਵਿਚ ਮਿਲੇ ਹੋਏ ਹੁੰਦੇ ਹਨ, ਅਸੀਂ ਉਨ੍ਹਾਂ ਨੂੰ ਵੱਖੋ ਵੱਖ ਕਰਕੇ ਇਹ ਨਹੀਂ ਆਖ ਸਕਦੇ ਕਿ ਇਹ ਕੰਮ ਚੰਗਾ ਹੈ ਜਾਂ ਬੁਰਾ । ਕੋਈ ਅਜੇਹਾ ਕਰਮ ਨਹੀਂ ਹੈ ਜਿਸ ਵਿਚ ਬੁਰਾਈ ਅਤੇ ਭਲਾਈ ਦੋਵੇਂ ਇਕ ਹੀ ਸਮੇਂ ਵਿਚ ਨਾ ਰਹਿੰਦੀਆਂ ਹੋਣ, ਮਿਸਾਲ ਦੇ ਤੌਰ ਤੇ ਜਮਝੋ ਮੈਂ ਤੁਹਾਡੇ ਸਾਮ੍ਹਣੇ ਇਸ ਵੇਲੇ ਬੋਲ ਰਿਹਾ ਹਾਂ, ਤੁਸੀਂ ਸਮਝਦੇ ਹੋ ਕਿ ਮੈਂ ਚੰਗਾ ਕੰਮ ਕਰ ਰਿਹਾ ਹਾਂ, ਪਰ ਯਾਦ ਰੱਖੋ ਇਸ ਵੇਲੇ ਵਾਯੂ ਮੰਡਲ ਵਿਚ ਕਰੋੜਾਂ ਜੀਵ ਮੇਰੇ ਬੋਲਣ ਨਾਲ ਮਰਦੇ ਹੋਣਗੇ । ਇਸ ਤਰ੍ਹਾਂ ਨਾਲੋ ਨਾਲ ਮੈਂ ਬੁਰਾਈ ਕਰਦਾ ਜਾ ਰਿਹਾ ਹਾਂ । ਇਸ ਲਈ ਮਨੁੱਖ ਦਾ ਕੋਈ ਕੰਮ ਅਜੇਹਾ ਨਹੀਂ ਜਿਸ ਨੂੰ ਅਸੀਂ ਬਿਲਕੁਲ ਹੀ ਚੰਗਾ ਜਾਂ ਬਿਲਕੁਲ ਹੀ ਬੁਰਾ ਆਖ ਸਕੀਏ । ਜਿਸ ਕੰਮ ਦਾ ਅਸਰ ਸਾਡੇ ਉੱਤੇ ਚੰਗਾ ਪੈ ਰਿਹਾ ਹੈ, ਉਸ ਨੂੰ ਅਸੀਂ ਚੰਗਾ ਆਖਦੇ ਹਾਂ । ਤੁਸੀਂ ਮੇਰੇ

ਵਖਿਆਨ ਨੂੰ ਇਸ ਲਈ ਚੰਗਾ ਸਮਝਦੇ ਹੋ ਕਿ ਤੁਹਾਡੇ ਤੇ ਉਸਦਾ ਅਸਰ ਚੰਗਾ ਪੈ ਰਿਹਾ ਹੈ, ਪਰ ਵਾਯੂ ਮੰਡਲ ਦੇ ਜੀਵ ਅਜੇਹਾ ਨਹੀਂ ਸਮਝਣਗੇ। ਇਨ੍ਹਾਂ ਜੀਵਾਂ ਨੂੰ ਤੁਸੀਂ ਨਹੀਂ ਦੇਖਦੇ, ਤੁਸੀਂ ਸਿਰਫ ਆਪਣੇ ਆਸ ਪਾਸ ਦੇ ਮਨੁੱਖਾਂ ਨੂੰ ਦੇਖ ਰਹੇ ਹੋ। ਮੇਰੇ ਕਥਨ ਦਾ ਜੋ ਤੁਹਾਡੇ ਉੱਤੇ ਅਸਰ ਪੈ ਰਿਹਾ ਹੈ ਉਸ ਨੂੰ ਤੁਸੀਂ ਮਲੂਮ ਕਰ ਰਹੇ ਹੋ, ਪਰ ਵਾਯੂ ਮੰਡਲ ਦੇ ਬਰੀਕ ਜੀਵਾਂ ਦੇ ਉੱਤੇ ਇਸ ਦਾ ਕੀ ਅਸਰ ਹੋ ਰਿਹਾ ਹੈ ? ਇਸ ਨੂੰ ਤੁਸੀਂ ਨਹੀਂ ਜਾਣਦੇ। ਇਸੇ ਤਰਾਂ ਜੇਕਰ ਅਸੀਂ ਬੁਰੇ ਕੰਮਾਂ ਦੀ ਪੜਤਾਲ ਕਰੀਏ ਤਾਂ ਸਾਨੂੰ ਮਲੂਮ ਹੋਵੇਗਾ ਕਿ ਉਸ ਤੋਂ ਕਈ ਚੰਗੇ ਫਲ ਭੀ ਪੈਦਾ ਹੋਣਗੇ। ਉਹ ਮਨੁੱਖ ਜੋ ਭਲਾਈ ਵਿਚ ਮਿਲੀ ਹੋਈ ਬੁਰਾਈ ਨੂੰ ਦੇਖਦਾ ਹੈ ਅਤੇ ਬੁਰਾਈ ਵਿਚ ਮਿਲੀ ਹੋਈ ਭਲਾਈ ਨੂੰ ਭੀ ਦੇਖਣ ਦੀ ਯੋਗਤਾ ਰੱਖਦਾ ਹੈ, ਅਸਲ ਵਿਚ ਬੁੱਧਵਾਨ ਅਤੇ ਕਰਮਯੋਗ ਦੇ ਭੇਦ ਨੂੰ ਜਾਨਣ ਵਾਲਾ ਹੈ।

ਇਸ ਸਿਧਾਂਤ ਦਾ ਨਤੀਜਾ ਇਹ ਹੈ ਕਿ ਅਸੀਂ ਚਾਹੇ ਕਿੰਨਾ ਹੀ ਜਤਨ ਕਰੀਏ, ਕੋਈ ਕੰਮ ਅਜੇਹਾ ਨਹੀਂ ਕਰ ਸਕਦੇ ਜੋ ਬਿਲਕੁਲ ਹੀ ਚੰਗਾ ਜਾਂ ਬੁਰਾ ਹੋਵੇ, ਅਤੇ ਨਾ ਕੋਈ ਅਜੇਹਾ ਕਰਮ ਹੋ ਸਕਦਾ ਹੈ ਜੋ ਨਾਲ ਨਾਲ ਸੁਖ ਦੁਖ ਦੇਣ ਵਾਲਾ ਹੋਵੇ। ਅਸੀਂ ਦੂਜਿਆਂ ਨੂੰ ਬਿਨਾਂ ਦੁਖ ਪੁਚਾਏ ਨਾ ਜੀ ਸਕਦੇ ਹਾਂ ਨਾ ਮਰ ਸਕਦੇ ਹਾਂ ਅਤੇ ਨਾ ਸਾਹ ਲੈ ਸਕਦੇ ਹਾਂ। ਸਾਡੀ ਰੋਟੀ ਦੀ ਹਰੇਕ ਗਰਾਹੀ ਅਜੇਹੀ ਹੈ ਜੋ ਕਿ ਦੂਜਿਆਂ ਦੇ ਮੂਹੋਂ ਖੋਹੀ ਜਾਂਦੀ ਹੈ। ਸਤਿਗੁਰੂ ਦੇ ਬਚਨ ਹਨ ਕਿ "ਜੇਤੇ ਦਾਣੇ ਅੰਨ ਕੇ ਜੀਆ ਬਾਝ ਨ ਕੋਇ" ਸਾਡਾ ਜੀਉਣਾ ਦੂਜਿਆਂ ਦੇ ਜੀਵਨ ਨੂੰ ਨਾਸ ਕਰਨ ਵਾਲਾ ਹੈ। ਭਗਵਾਨ ਦਾ ਇਹ ਸਿਧਾਂਤ ਹੈ ਕਿ ਮਨੁੱਖ ਹੋਵੇ, ਪਸ਼ੂ ਪੰਛੀ ਹੋਣ, ਜਾਂ ਕੀੜੇ ਮਕੌੜੇ ਹੋਣ, ਇਨ੍ਹਾਂ ਵਿਚੋਂ ਹਰੇਕ ਨੂੰ ਮਰਨਾ ਜ਼ਰੂਰੀ ਹੈ। ਜਦ ਇਹ ਗੱਲ ਹੈ ਤਾਂ ਕਿਸੇ ਨੂੰ ਨੁਕਸਾਨ ਨਾ ਪੁਚਾਉਣ ਵਾਲਾ ਸਿਧਾਂਤ ਕਿਸੇ ਕਰਮ ਨਾਲ ਸਿੱਧ ਨਹੀਂ ਹੋ ਸਕਦਾ। ਤਾਂ ਹੁਣ ਚੰਗੇ ਬੁਰੇ ਦੀ ਕਸੌਟੀ ਕੀ ਰਹੀ ? ਇਹੋ ਕਿ ਜਿਸ ਕੰਮ ਵਿਚ ਲਾਭ ਬਹੁਤ ਹੈ ਅਤੇ ਨੁਕਸਾਨ ਘੱਟ ਹੈ ਓਹ ਚੰਗਾ ਅਤੇ ਜਿਸ ਵਿਚ ਨੁਕਸਾਨ ਬਹੁਤ ਅਤੇ ਲਾਭ ਘੱਟ ਹੈ ਓਹ ਬੁਰਾ ਹੈ।

ਦੂਜੀ ਵਿਚਾਰਨ ਵਾਲੀ ਗੱਲ ਇਹ ਹੈ ਕਿ ਕਰਮ ਦੇ ਫੈਸਲਾ ਵਲ ਕੀ ਹੈ ? ਹਰੇਕ ਦੇਸ ਦੇ ਰਹਿਣ ਵਾਲੇ ਨਿਸਚਾ ਰਖਦੇ ਹਨ ਕਿ ਅਜੇਹਾ ਸਮਾਂ ਆਵੇਗਾ ਕਿ ਜਦ ਸ੍ਰਿਸ਼ਟੀ ਸੁਰਗ ਬਣ ਜਾਵੇਗੀ। ਓਦੋਂ ਰੋਗ, ਦੁਖ ਪਾਪ ਅਤੇ ਮੌਤ ਨਾਮ ਨੂੰ ਭੀ ਨਹੀਂ ਰਹਿਣਗੇ। ਇਹ ਗੱਲ ਸੁਣਨ ਵਿਚ ਬਹੁਤ ਚੰਗੀ ਮਲੂਮ ਹੁੰਦੀ ਹੈ, ਖਿਆਲ ਭੀ ਚੰਗਾ ਹੈ, ਅਤੇ ਇਸ ਨਾਲ ਮੂਰਖਾਂ ਦੀ ਧਰਮ ਵਿਚ ਪ੍ਰਵਿਰਤੀ ਭੀ ਹੋ ਸਕਦੀ ਹੈ, ਪਰ ਰਤਾ ਸੋਚਣ ਤੋਂ ਪਤਾ ਲੱਗ ਜਾਵੇਗਾ ਕਿ ਅਜੇਹਾ ਕਦੇ ਹੋ ਨਹੀਂ ਸਕਦਾ। ਜਦ ਪਾਪ ਅਤੇ ਪੁੰਨ ਇਕ ਮਾਤਾ (ਕੁਦਰਤ) ਦੇ ਗਰਭ ਵਿਚੋਂ ਜੋੜਾ ਪੁਤ ਪੈਦਾ ਹੋਏ ਹਨ, ਤਦ ਇਹ ਕਿਸ ਤਰਾਂ ਹੋ ਸਕਦਾ ਹੈ ਕਿ ਅਸੀਂ ਇਕ ਹੀ ਸਮੇਂ ਵਿਚ ਕੋਈ ਅਜੇਹਾ ਕੰਮ ਕਰ ਸਕਦੇ ਹਾਂ ਕਿ ਜਿਸ ਵਿਚ ਪਾਪ ਅਤੇ ਪੁੰਨ ਦੋਵੇਂ ਮਿਲੇ ਹੋਏ ਨਾ ਹੋਣ ? ਪੂਰਣਤਾ ਤੋਂ ਤੁਹਾਡਾ ਕੀ ਮਤਲਬ ਹੈ ? ਨਿਰਦੋਸ਼ (ਪਾਪ ਰਹਿਤ) ਜ਼ਿੰਦਗੀ ਦਾ ਹੋਣਾ ਅਸੰਭਵ ਹੈ ਕਿਉਂਕਿ ਜੀਵਨ ਅਸਲ ਵਿਚ ਉਸ ਲੜਾਈ ਦਾ ਨਾਮ ਹੈ ਜੋ ਸਾਡੀ ਅੰਦ੍ਰੀਵੀ ਅਤੇ ਬਾਹਰ ਦੀਆਂ ਬ੍ਰਿਤੀਆਂ ਵਿਚ ਹੋ ਰਹੀ ਹੈ। ਜੇਕਰ ਅਸੀਂ ਇਸ ਲੜਾਈ ਵਿਚ ਹਾਰ ਜਾਈਏ, ਤਾਂ ਫੇਰ ਜੀਵਨ ਪੂਰਾ ਹੋ ਜਾਂਦਾ ਹੈ।

ਸਾਡੇ ਆਤਮਕ ਅਤੇ ਸਰੀਰਕ ਸੰਬੰਧ ਦਾ ਨਾਮ ਹੀ ਜੀਵਨ ਹੈ। ਉਹ ਕੋਈ ਵੱਖਰੀ ਜਾਂ ਸੁਤੰਤ੍ਰ ਚੀਜ਼ ਨਹੀਂ, ਸਗੋਂ ਮਾਨਸਿਕ ਅਤੇ ਸ੍ਰੀਰਕ ਕ੍ਰਿਯਾਵਾਂ ਦਾ ਮਿਲਿਆ ਹੋਯਾ ਨਤੀਜਾ ਹੈ। ਇਸ ਤੋਂ ਸਾਫ ਸਾਬਤ ਹੈ ਕਿ ਜਦ ਓਹ ਝਗੜੇ ਨਾ ਰਹਿਣਗੇ ਤਦ ਜੀਵਨ ਭੀ ਨਾ ਰਹੇਗਾ।

ਪੂਰਣ ਅਨੰਦ ਅਤੇ ਬੇਰੋਕ ਸੁਖ ਦਾ (ਜੋ ਮੁਕਤੀ ਵਿਚ ਮਿਲਦਾ ਹੈ) ਮਤਲਬ ਕੁਝ ਹੋਰ ਹੈ। ਜਦ ਓਹ ਦਸ਼ਾ ਆ ਜਾਵੇਗੀ ਤਾਂ ਇਹ ਲੜਾਈ ਬੰਦ ਹੋ ਜਾਵੇਗੀ, ਪਰ ਉਸ ਵੇਲੇ ਏਹ ਜੀਵਨ ਨਹੀਂ ਰਹੇਗਾ। ਜਦ ਤਕ ਇਹ ਸੰਸਾਰਿਕ ਜੀਵਨ ਹੈ ਤਦ ਤਕ ਨਾ ਤਾਂ ਸੰਸਾਰ ਦੇ ਝਗੜੇ ਸ਼ਾਂਤ ਹੋਣਗੇ ਅਤੇ ਨਾ ਉਸ ਅਵੱਸਥਾ ਦੀ ਹੀ ਪ੍ਰਾਪਤੀ ਹੋ ਸਕਦੀ ਹੈ। ਜਿਸ ਵੇਲੇ ਉਸ ਅਨੰਦ ਦਾ ਹਜ਼ਾਰਵਾਂ ਹਿੱਸਾ ਭੀ ਪ੍ਰਾਪਤ ਕਰ ਲਵਾਂਗੇ ਤਦ ਸਾਡੇ ਵਾਸਤੇ ਇਹ ਸੰਸਾਰ ਬਿਲਕੁਲ ਸ਼ਾਂਤ ਹੋ ਜਾਵੇਗਾ ਅਤੇ ਸਾਡਾ (ਹਉਮੈ ਦੇ ਰੂਪ ਵਿਚ) ਨਾਮ ਜਾਂ ਨਿਸ਼ਾਨ ਤਕ ਬਾਕੀ ਨਹੀਂ ਰਹੇਗਾ। ਪਰ ਇਸ ਸੰਸਾਰ ਵਿਚ ਇਸ ਪੂਰਣ ਅਨੰਦ ਦੀ ਆਸ ਕਰਨੀ ਬਿਰਥੀ ਹੈ। ਅਸੀਂ ਪਹਿਲੇ ਦੱਸ ਚੁਕੇ ਹਾਂ ਕਿ ਇਸ ਸੰਸਾਰ ਦੀ ਸਹਾਇਤਾ ਕਰਨ ਵਿਚ ਅਸੀਂ ਆਪਣੀ ਸਹਾਇਤਾ ਆਪ ਕਰਦੇ ਹਾਂ। ਕਰਮ ਕਰਨ ਦਾ ਮੁਖ ਮਤਲਬ ਇਹ ਹੈ ਕਿ ਅਸੀਂ ਆਪਣੇ ਆਪ ਨੂੰ ਪਵਿਤ੍ਰ ਬਣਾ ਲੈਂਦੇ ਹਾਂ। ਦੂਜਿਆਂ ਦੀ ਭਲਾਈ ਕਰਨ ਦੇ ਜਤਨ ਵਿਚ ਅਸੀਂ ਆਪਣੇ ਆਪ ਨੂੰ ਭੁਲ ਜਾਂਦੇ ਹਾਂ। ਇਹੋ ਸੱਚਾ ਤਿਆਗ ਹੈ, ਜੋ ਅਸਾਂ ਆਪਣੇ ਜੀਵਨ ਵਿਚ ਸਿਖਣਾ ਹੈ। ਮਨੁੱਖ ਮੂਰਖਤਾ ਨਾਲ ਸਮਝਦਾ ਹੈ ਕਿ ਮੈਂ ਆਪਣੇ ਆਪ ਨੂੰ ਖੁਸ਼ ਕਰ ਸਕਦਾ ਹਾਂ। ਪਰ ਵਰਿਹਾਂ ਬੱਧੀ ਲਗਾਤਾਰ ਮੇਹਨਤ ਕਰਨ ਨਾਲ ਉਸ ਦੀ ਅੱਖ ਖੁਲ੍ਹ ਜਾਂਦੀ ਹੈ ਅਤੇ ਓਹ ਸਮਝਣ ਲਗਦਾ ਹੈ ਕਿ ਸੱਚੀ ਖੁਸ਼ੀ ਸ੍ਵਾਰਥ ਦੇ ਤਿਆਗ ਵਿਚ ਹੈ, ਨਿਸ੍ਵਾਰਥ ਹੋ ਕੇ ਹੀ ਅਸੀਂ ਆਪਣੇ ਆਪ ਨੂੰ ਸ਼ਾਂਤ ਅਤੇ ਪ੍ਰਸੰਨ ਕਰ ਸਕਦੇ ਹਾਂ। ਉਦਾਰਤਾ, ਹਮਦਰਦੀ ਅਤੇ ਦੂਜੇ ਦੇ ਦੁਖ ਨਾਲ ਦੁਖੀ ਹੋਣਾ ਆਦਿਕ ਪਵਿਤ੍ਰ ਭਾਵ ਹੀ ਸਾਡੀ ਸ੍ਵਾਰਥ ਬੁੱਧੀ ਨੂੰ ਘੱਟ ਕਰਦੇ ਹਨ। ਲੋਭੀ, ਸੂਮ, ਅਤੇ ਨਿਰਦਈ ਲੋਕ ਹੀ ਬਹੁਤੇ ਸ੍ਵਾਰਥੀ ਹੁੰਦੇ ਹਨ। ਨਿਸ੍ਵਾਰਥ ਦਾ ਨਾਮ ਹੀ ਸੱਚਾ ਤਿਆਗ ਹੈ। ਇਥੇ ਆ ਕੇ ਹੀ ਸਾਨੂੰ ਮਲੂਮ ਹੁੰਦਾ ਹੈ ਕਿ ਭਗਤੀ, ਗਿਆਨ ਅਤੇ ਕਰਮ ਇਨ੍ਹਾਂ ਤਿੰਨਾਂ ਦਾ ਮਤਲਬ ਇਕੋ ਹੀ ਹੈ। ਭਗਤੀ ਅਤੇ ਕਰਮ ਮਿਲਕੇ ਹੀ ਗਿਆਨ ਨੂੰ ਪੈਦਾ ਕਰਦੇ ਹਨ। ਗਿਆਨ ਦੇ ਹੁੰਦਿਆਂ ਹੀ "ਹਉਮੈ" ਦਾ ਪੜਦਾ ਉਠ ਜਾਂਦਾ ਹੈ, ਅਤੇ ਸਿਰਫ 'ਤੂੰ ਹੀ ਤੂੰ' ਨਜ਼ਰ ਆਉਂਦਾ ਹੈ। ਮਨੁੱਖ ਭਾਵੇਂ ਇਸ ਭੇਦ ਨੂੰ ਸਮਝੇ ਭਾਵੇਂ ਨਾ ਸਮਝੇ, ਪਰ ਕਰਮਯੋਗ ਉਸ ਨੂੰ ਇਸ ਪਦਵੀ ਤਕ ਪੁਚਾ ਦੇਂਦਾ ਹੈ, ਸਾਕਾਰ ਉਪਾਸ਼ਕ, ਅਮੂਰਤ ਜਾਂ ਅਨੰਗ (ਅੰਗ ਰਹਿਤ) "ਚਕ੍ਰ ਚਿਹਨ ਅਰ ਬਰਨ ਜਾਤ ਅਰ ਪਾਤ ਨਹਿਨਜਿਹ। ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ" ਵਾਹਿਗੁਰੂ ਦਾ ਨਾਮ ਸੁਣਕੇ ਹੋ ਸਕਦਾ ਹੈ ਕਿ ਹੈਰਾਨ ਹੋਣ, ਪਰ ਉਹ ਆਪਣੇ ਆਸਤਿਕ ਹੋਣ ਦਾ ਘਮੰਡ ਰਖਦੇ ਹਨ। ਉਨ੍ਹਾਂ ਦਾ ਚਰਿਤ੍ਰ (ਚਾਲ ਚਲਨ) ਚਾਹੇ ਕੇਹਾ ਹੀ ਚੰਗਾ ਹੋਵੇ ਪਰ ਫੇਰ ਭੀ ਉਨ੍ਹਾਂ ਵਿਚ ਪੂਰਣ ਵੈਰਾਗ ਅਤੇ ਸੱਚਾ ਤਿਆਗ ਕਦੇ ਪੈਦਾ ਨਹੀਂ ਹੋ ਸਕਦਾ। ਤਿਆਗ ਹੀ ਸਦਾਚਾਰ ਦਾ ਮੂਲ ਹੈ, ਬਿਨਾਂ ਤਿਆਗ ਦੇ ਜੇਕਰ ਸਦਾਚਾਰ ਹੋਯਾ ਤਾ ਉਹ ਕਦੇ ਕਦੇ ਜੁਲਮ ਦੇ ਰੂਪ ਵਿਚ ਪਲਟ ਜਾਂਦਾ ਹੈ।

ਇਸ ਸੰਸਾਰ ਵਿਚ ਵੱਖੋ ਵੱਖਰੀ ਤਰਾਂ ਦੇ ਮਨੁੱਖ ਹਨ। ਪਹਿਲਾਂ ਈਸ਼੍ਵਰ ਕੋਟੀ ਵਾਲੇ

ਮਨੁੱਖ ਹਨ, ਜਿਨ੍ਹਾਂ ਵਿਚ ਪੂਰਾ ਵੈਰਾਗ ਹੈ ਅਤੇ ਜੋ ਕਈ ਤਰਾਂ ਦੇ ਦੁਖ ਸਹਾਰ ਕੇ ਇਥੋਂ ਤਕ ਕਿ ਆਪਣੇ ਪ੍ਰਾਣਾਂ ਦੀ ਪਰਵਾਹ ਨਾ ਕਰਕੇ ਦੂਜਿਆਂ ਦਾ ਉਪਕਾਰ ਕਰਦੇ ਹਨ, ਜਿਨ੍ਹਾਂ ਦਾ ਕੋਈ ਸੁਾਰਥ ਹੁੰਦਾ ਹੀ ਨਹੀਂ ਅਤੇ ਜੇਕਰ ਹੁੰਦਾ ਹੈ ਤਾਂ ਇਹੋ ਕਿ ਦੂਜਿਆਂ ਦਾ ਭਲਾ ਕਰਨਾ, ਅਜੇਹੇ ਮਨੁੱਖ ਉੱਚੇ ਦਰਜੇ ਦੇ ਹੁੰਦੇ ਹਨ। ਜੇਕਰ ਕਿਸੇ ਦੇਸ ਵਿਚ ਅਜੇਹੇ ਚੰਗੇ ਅਤੇ ਉਦਾਰ ਮਨੁੱਖ ਸੌ (100) ਭੀ ਹੋਣ ਤਾਂ ਉਸ ਨੂੰ ਨਿਰਾਸ ਹੋਣ ਦਾ ਕੋਈ ਕਾਰਣ ਨਹੀਂ। ਪਰ ਸ਼ੋਕ ਹੈ ਕਿ ਅਜੇਹੇ ਮਨੁੱਖ ਸੰਸਾਰ ਵਿਚ ਬਹੁਤ ਘੱਟ ਹੁੰਦੇ ਹਨ। ਦੂਜੇ, ਉਹ ਮਨੁੱਖ ਹਨ ਜੋ ਓਦੋਂ ਤਕ ਉਪਕਾਰ ਕਰਦੇ ਰਹਿੰਦੇ ਹਨ ਕਿ ਜਦੋਂ ਤਕ ਉਨ੍ਹਾਂ ਦੇ ਸੁਾਰਥ ਵਿਚ ਰੋਕ ਨਹੀਂ ਪੈਂਦੀ। ਅਜੇਹੇ ਮਨੁੱਖਾਂ ਦੀ ਗਿਣਤੀ ਮੱਧਮ ਦਰਜੇ ਵਿਚ ਹੈ। ਤੀਜੇ ਦਰਜੇ ਵਿਚ ਉਨ੍ਹਾਂ ਖੋਟੇ ਸੁਭਾਵ ਵਾਲਿਆਂ ਮਨੁੱਖਾਂ ਦੀ ਗਿਣਤੀ ਹੈ ਕਿ ਜੋ ਆਪਣੇ ਸੁਾਰਥ ਲਈ ਦੂਜਿਆਂ ਦਾ ਬੁਰਾ ਕਰਦੇ ਹਨ, ਅਤੇ ਅਜੇਹੇ ਲੋਕ ਨੀਚ ਦਰਜੇ ਵਿਚ ਹਨ। ਰਾਜਰਿਖੀ ਭਰਥਰੀ ਦਾ ਕਹਿਣਾ ਹੈ ਕਿ ਸੰਸਾਰ ਵਿਚ ਚੌਥੇ ਦਰਜੇ ਦੇ ਇਕ ਹੋਰ ਵੀ ਮਨੁੱਖ ਹਨ। ਉਹ ਕੌਣ ਹਨ ? ਜੋ ਬਿਨਾਂ ਮਤਲਬ ਅਰਥਾਤ ਜਿਨਾਂ ਨੂੰ ਆਪਣਾ ਭੀ ਕੋਈ ਲਾਭ ਨਹੀਂ, ਪਰ ਫੇਰ ਭੀ ਦੂਜਿਆਂ ਦਾ ਬੁਰਾ ਹੀ ਕਰਦੇ ਹਨ। ਜਿਸ ਤਰ੍ਹਾਂ ਉੱਚੇ ਦਰਜੇ ਵਿਚ ਉਹ ਧਰਮਾਤਮਾ ਮਨੁੱਖ ਹਨ ਜੋ ਆਪ ਨੁਕਸਾਨ ਉਠਾਕੇ ਭੀ ਦੂਜਿਆਂ ਨੂੰ ਲਾਭ ਪੁਚਾਉਂਦੇ ਹਨ, ਉਸੇ ਤਰਾਂ ਨੀਵੇਂ ਦਰਜੇ ਵਿਚ ਓਹ ਮਨੁੱਖ ਹਨ ਜੋ ਆਪਣੇ ਲਾਭ ਲਈ ਦੂਜਿਆਂ ਨੂੰ ਨੁਕਸਾਨ ਪੁਚਾਉਂਦੇ ਹਨ। ਪਰ ਜੋ ਬਿਨਾਂ ਮਤਲਬ ਦੂਜਿਆਂ ਨੂੰ ਨੁਕਸਾਨ ਪੁਚਾਉਂਦੇ ਹਨ, ਆਪਣਾ ਕੋਈ ਲਾਭ ਨਾ ਹੋਵੇ ਫੇਰ ਭੀ ਦੂਜਿਆਂ ਦੇ ਲਾਭ ਵਿਚ ਰੋਕ ਪਾਉਂਦੇ ਹਨ, ਅਜੇਹੇ ਖੋਟੇ ਸੁਭਾਵ ਵਾਲੇ ਮਨੁੱਖਾਂ ਲਈ ਮਨੁੱਖਾਂ ਦੇ ਕੋਸ (ਡਿਕਸ਼ਨਰੀ-Dictionery) ਵਿਚ ਕੋਈ ਨਾਮ ਨਹੀਂ ਮਿਲਦਾ ਕਿ ਜਿਸ ਨਾਮ ਨਾਲ ਉਨਾਂ ਨੂੰ ਸੱਦਿਆ ਜਾਵੇ। ਭਰਥਰੀ ਦੀ ਰਾਇ ਵਿਚ ਸਭ ਨਾਲੋਂ ਉੱਚੇ ਦਰਜੇ ਦੇ ਉਹ ਮਨੁੱਖ ਹਨ ਜਿਨਾਂ ਦੇ ਹਿਰਦੇ ਵਿਚ ਸੱਚਾ ਤਯਾਗ ਹੈ, ਤੇ ਜੋ ਦੂਜਿਆਂ ਲਈ ਆਪਣਾ ਜੀਵਨ ਦਾਨ ਕਰਦੇ ਹਨ।

ਸੰਸਕ੍ਰਿਤ ਵਿਚ ਦੋ ਸ਼ਬਦ ਹਨ, ਇਕ 'ਪ੍ਰਵਿਰਤੀ' ਅਤੇ ਦੂਜਾ 'ਨਿਵਿਰਤੀ'। ਸੰਸਾਰ ਨਾਲ ਸੰਬੰਧ ਦਾ ਨਾਮ ਪ੍ਰਵਿਰਤੀ ਹੈ ਅਤੇ ਸੰਸਾਰ ਤੋਂ ਉਪਰਾਮ ਹੋਣ ਦਾ ਨਾਮ ਨਿਵਿਰਤੀ ਹੈ। ਪ੍ਰਵਿਰਤੀ ਵਿਚ 'ਮੇਰਾ ਤੇਰਾ' ਪਨਾ ਰਹਿੰਦਾ ਹੈ। ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦੇ ਭਾਵ ਉਸ ਵਿਚ ਬਣੇ ਰਹਿੰਦੇ ਹਨ। ਪੁੱਤ੍ਰ ਦੀ ਇੱਛਾ, ਧਨ ਦੀ ਇੱਛਾ ਅਤੇ ਸੰਸਾਰ ਦੀ ਇੱਛਾ ਇਨ੍ਹਾਂ ਤਿੰਨਾਂ ਇੱਛਾਵਾਂ ਦੇ ਸੰਸਕਾਰ ਜਾਗਦੇ ਰਹਿੰਦੇ ਹਨ। ਦੂਜੇ ਸ਼ਬਦਾਂ ਵਿਚ ਪ੍ਰਵਿਰਤੀ ਦੀ ਵਯਾਖਯਾ ਇਸ ਤਰਾਂ ਵੀ ਕਰ ਸਕੀਦੀ ਹੈ ਕਿ ਦੂਜਿਆਂ ਪਾਸੋਂ ਖੋਹਕੇ ਸਾਰਾ ਧਨ ਅਤੇ ਪਦਾਰਥ ਆਪਣੇ ਕਬਜ਼ੇ ਵਿਚ ਕਰ ਲਿਆ ਜਾਵੇ, ਅਤੇ ਨਿਵਿਰਤੀ ਦਾ ਰਾਹ ਉਹ ਹੈ ਕਿ ਜਿਸ ਵਿਚ ਮਨੁੱਖ ਕਰਮ ਤਾਂ ਕਰਦਾ ਹੈ, ਪਰ ਆਪਣੇ ਲਈ ਕੁਝ ਨਹੀਂ ਕਰਦਾ। ਆਪਣਾ ਪਰਾਯਾ ਇਹ ਭਾਵ ਹੀ ਨਿਵਿਰਤੀ ਵਿਚ ਨਹੀਂ ਰਹਿੰਦਾ, ਕਰਮ ਛੱਡ ਦੇਣ ਦਾ ਨਾਮ ਨਿਵਿਰਤੀ ਨਹੀਂ, ਪਰ ਪ੍ਰਵਿਰਤੀ ਤੇ ਨਿਵਿਰਤੀ ਇਹ ਦੋਵੇਂ ਕਰਮ ਦੇ ਹੀ ਭੇਦ ਹਨ। ਭਿੰਨ ਭੇਦ ਸਿਰਫ ਇੰਨਾ ਹੀ ਹੈ ਕਿ ਪ੍ਰਵਿਰਤੀ ਵਿਚ ਕੰਮ ਆਪਣੇ ਲਈ ਕੀਤਾ ਜਾਂਦਾ ਹੈ ਅਤੇ ਨਿਵਿਰਤੀ ਵਿਚ ਦੂਜਿਆਂ ਲਈ। ਅਥਵਾ ਇਉਂ ਸਮਝੋ ਕਿ ਸਕਾਮ ਕਰਮ ਦਾ ਨਾਮ ਪ੍ਰਵਿਰਤੀ ਹੈ, ਅਤੇ ਨਿਸ਼ਕਾਮ ਕਰਮ ਦਾ ਨਾਮ ਨਿਵਿਰਤੀ ਹੈ। ਬਿਨਾਂ ਤਯਾਗ ਅਤੇ ਵੈਰਾਗ ਦੇ ਕੋਈ

ਨਿਵਿਰਤੀ ਦੇ ਰਾਹ ਨਹੀਂ ਟੁਰ ਸਕਦਾ। ਕਰਮਯੋਗ ਦਾ ਇਹੋ ਸਭ ਨਾਲੋਂ ਉੱਚਾ ਦਰਜਾ ਹੈ, ਅਤੇ ਇਹੋ ਉਸਦਾ ਛੇਕੜਲਾ ਫਲ ਹੈ।

ਭਾਵੇਂ ਮਨੁੱਖ ਦਰਸ਼ਨ ਸ਼ਾਸਤ੍ਰ ਤੋਂ ਅਨਜਾਣ ਹੀ ਹੋਵੇ, ਭਾਵੇਂ ਉਹ ਈਸ਼੍ਵਰ ਉੱਤੇ ਭੀ ਭਰੋਸਾ ਨਾ ਰਖਦਾ ਹੋਵੇ ਅਤੇ ਉਸਨੇ ਆਪਣੇ ਜੀਵਨ ਵਿਚ ਇਕ ਵਾਰ ਭੀ ਈਸ਼੍ਵਰ ਅੱਗੇ ਬੇਨਤੀ ਨਾ ਕੀਤੀ ਹੋਵੇ, ਪਰ ਜੇਕਰ ਕਰਮਯੋਗ ਦੀ ਬਲਵਾਨ ਤਾਕਤ ਨੇ ਉਸਨੂੰ ਇਸ ਅਵਸਥਾ ਪੁਰ ਪਹੁੰਚਾ ਦਿੱਤਾ ਹੈ ਕਿ ਉਹ ਦੂਜਿਆਂ ਲਈ (ਗੁਰਮਖ ਸਿੱਖਾਂ ਦੀ ਤਰ੍ਹਾਂ) ਆਪਣਾ ਜੀਵਨ ਤਕ ਅਰਪਣ ਕਰ ਸਕਦਾ ਹੈ, ਤਾਂ ਉਹ ਉਸੇ ਔਹਦੇ ਦਾ ਹੱਕਦਾਰ ਹੈ ਜੋ ਗਯਾਨ, ਉਪਾਸ਼ਨਾ ਅਤੇ ਭਗਤੀ ਨਾਲ ਪ੍ਰਾਪਤ ਹੁੰਦਾ ਹੈ। ਕਿਉਂਕਿ ਇਨ੍ਹਾਂ ਸਭਨਾਂ ਦਾ ਛੇਕੜਲਾ ਮਤਲਬ ਅਤੇ ਫਲ ਇਕੋ ਹੀ ਹੈ, ਅਤੇ ਇਹ ਸਾਰੇ ਆਪਣੇ ਆਪ ਨੂੰ ਮਿਟਾਉਣ ਵਾਲੇ ਹਨ। ਦੂਜਿਆਂ ਦੀ ਭਲਾਈ ਵਿਚ ਆਪਣੇ ਜੀਵਨ ਨੂੰ ਅਰਪਣ ਕਰਨ ਵਾਲਾ (ਭਾਵੇਂ ਉਸਦੇ ਧਾਰਮਿਕ ਅਤੇ ਮਜ਼ਹਬੀ ਖਿਆਲ ਕੁਝ ਹੋਣ) ਸਾਰਿਆਂ ਦਾ ਪੂਜਨੀਯ ਅਤੇ ਆਦਰ ਯੋਗ ਹੋਵੇਗਾ। ਇਥੇ ਜ਼ਾਤ ਅਤੇ ਧਰਮ ਦੇ ਪ੍ਰਸ਼ਨ ਨੂੰ ਵੇਹਲ ਹੀ ਨਹੀਂ ਮਿਲਦੀ, ਉਹ ਲੋਕ ਕਿ ਜੋ ਉਸ ਨਾਲੋਂ ਵੱਖ ਧਰਮ ਅਤੇ ਵਖਰੇ ਖਿਆਲ ਰਖਦੇ ਹਨ ਜਦ ਉਸਦੇ ਤਯਾਗ ਅਤੇ ਉਦਾਰਤਾ ਵਗੈਰਾ ਉੱਚੇ ਖਿਆਲਾਂ ਨੂੰ ਵੇਖਣਗੇ ਤਾਂ ਉਨ੍ਹਾਂ ਦੇ ਹਿਰਦੇ ਵਿਚ ਉਸ ਦੇ ਲਈ ਸੱਚੀ ਵਡਿਆਈ ਅਤੇ ਆਦਰ ਪੈਦਾ ਹੋਵੇਗਾ, ਈਸਾਈ ਮੁਲਕਾਂ ਵਿਚ ਅਜੇਹਾ ਇਕ ਭੀ ਕੱਟਰ ਈਸਾਈ ਨਹੀਂ ਮਿਲੇਗਾ ਕਿ ਜਿਸਨੇ ਐਡਵਿਨ ਅਰਨੋਲਡ ਦੀ ਪੁਸਤਕ "ਲਾਈਟ ਆਫ ਏਸ਼ੀਆ" ਨੂੰ ਪੜ੍ਹਕੇ "ਗੌਤਮ ਬੁਧ" ਦੀ ਵਡਿਆਈ ਦੇ ਅੱਗੇ ਆਪਣਾ ਸਿਰ ਨਾ ਝੁਕਾਯਾ ਹੋਵੇ। ਬੁੱਧ ਨੇ ਤਯਾਗ ਅਤੇ ਸਦਾਚਾਰ ਦੇ ਸਿਵਾ ਈਸ਼੍ਵਰ ਦੀ ਬਾਬਤ ਕੋਈ ਭੀ ਸਿੱਖਯਾ ਨਹੀਂ ਦਿੱਤੀ, ਪਰ ਫੇਰ ਭੀ ਸੰਸਾਰ ਵਿਚ ਉਸਦਾ ਕਿੰਨਾ ਆਦਰ ਹੈ। ਕੱਟਰ (ਪੱਖਪਾਤੀ) ਆਦਮੀ ਇਸ ਗੱਲ ਨੂੰ ਨਹੀਂ ਦੇਖਦਾ ਕਿ ਜੋ ਉਸਦੇ ਧਰਮ ਅਤੇ ਖਿਆਲਾਂ ਤੋਂ ਵਿਰੁਧ ਮਨੁੱਖ ਹੈ, ਉਸਦਾ ਵੀ ਮਤਲਬ ਜਾਂ ਛੇਕੜੀ ਨਿਸ਼ਾਨਾ ਉਹੋ ਹੈ ਜੋ ਕਿ ਇਸਦਾ ਆਪਣਾ ਹੈ। ਈਸ਼੍ਵਰ ਉੱਤੇ ਸੱਚਾ ਭਰੋਸਾ ਰੱਖਣ ਵਾਲਾ ਅਤੇ ਧਰਮ ਆਚਰਣ ਕਰਨ ਵਾਲਾ ਇਹ ਦੋਵੇਂ ਇਕੋ ਹੀ ਜਗ੍ਹਾ ਤੇ ਪਹੁੰਚਦੇ ਹਨ। ਈਸ਼੍ਵਰ ਭਗਤ ਜੋ ਕੁਝ ਕਰਦਾ ਹੈ ਉਹ ਸਾਰਾ ਈਸ਼੍ਵਰ ਅਰਪਣ ਕਰ ਦੇਂਦਾ ਹੈ। ਪਰਮਾਤਮਾ ਭੀ ਆਪਣੇ ਲਈ ਕੁਝ ਨਹੀਂ ਬਲਕੇ ਦੂਜਿਆਂ ਲਈ ਕਰਦਾ ਹੈ, ਜਿਸ ਤਰ੍ਹਾਂ ਗਯਾਨੀ ਗਯਾਨ ਨਾਲ ਮਮਤਾ ਨੂੰ ਦੂਰ ਕਰ ਦੇਂਦਾ ਹੈ, ਉਸੇ ਤਰਾਂ ਤਯਾਗੀ ਭੀ ਤਯਾਗ ਨਾਲ ਮਮਤਾ ਨੂੰ ਆਪਣੇ ਪਾਸ ਨਹੀਂ ਆਉਣ ਦੇਂਦਾ। ਇਹ ਉੱਚਾ ਅਸਥਾਨ ਹੈ ਕਿ ਜਿਥੇ ਆ ਕੇ ਕਰਮ, ਭਗਤੀ ਅਤੇ ਗਯਾਨ ਇਹ ਤਿੰਨੇ ਇਕ ਹੋ ਜਾਂਦੇ ਹਨ। ਪੁਰਾਣੇ ਸਮੇਂ ਦੇ ਆਤਮਿਕ ਉਪਦੇਸ਼ਕ ਕਿਹਾ ਕਰਦੇ ਸਨ ਕਿ ਸੰਸਾਰ ਈਸ਼੍ਵਰ ਨਹੀਂ ਹੈ ਅਰਥਾਤ ਈਸ਼੍ਵਰ ਹੋਰ ਚੀਜ਼ ਹੈ ਅਤੇ ਸੰਸਾਰ ਹੋਰ ਚੀਜ਼ ਹੈ, ਅਤੇ ਇਹ ਭੇਦ ਅਯੋਗ ਨਹੀਂ। ਸੰਸਾਰ ਤੋਂ ਮਤਲਬ ਸ੍ਵਾਰਥ ਹੈ, ਪਰ ਈਸ਼੍ਵਰ ਵਿਚ ਸ੍ਵਾਰਥ ਅਤੇ ਕਰਮ ਦਾ ਨਾਮ ਤਕ ਨਹੀਂ। ਜੋ ਲੋਕ ਸੰਸਾਰ ਨੂੰ ਚੰਬੜੇ ਰਹਿੰਦੇ ਹਨ ਉਹੋ ਸ੍ਵਾਰਥੀ ਹਨ। ਜੋ ਈਸ਼੍ਵਰ ਪਰਾਇਣ ਹਨ ਉਹ ਸੰਸਾਰ ਵਿਚ ਰਹਿੰਦਿਆਂ ਭੀ ਨਿਸ਼ਕਾਮ ਹੋ ਸਕਦੇ ਹਨ। ਹੋ ਸਕਦਾ ਹੈ ਕਿ ਕੋਈ ਮਨੁੱਖ ਰਾਜ ਸਿੰਘਾਸਨ ਉੱਤੇ ਬੈਠਾ ਹੋਯਾ ਅਤੇ ਸੋਨੇ ਦੇ ਮੰਦਰਾਂ ਵਿਚ ਰਹਿੰਦਾ ਹੋਯਾ ਭੀ ਨਿਸ੍ਵਾਰਥ ਜੀਵਨ ਬਤੀਤ ਕਰੇ, ਤੇ ਉਸ ਦਾ ਮਨ ਈਸ਼੍ਵਰ ਵਿਚ ਲਗਾ ਹੋਯਾ ਹੋਵੇ।

ਦੂਜਾ ਮਨੁੱਖ ਜੇਕਰ ਝੌਂਪੜੀ ਵਿਚ ਰਹਿੰਦਾ ਹੋਵੇ, ਜਿਸਨੇ ਪਾਟੇ ਪੁਰਾਣੇ ਲੀੜੇ ਪਾਏ ਹੋਏ ਹੋਣ ਪਰ ਸੁਾਰਥੀ ਹੋਵੇ ਤਾਂ ਉਹ ਸੰਸਾਰੀ ਹੈ।

ਹੁਣ ਅਸੀਂ ਫੇਰ ਆਪਣੇ ਮਤਲਬ ਵੱਲ ਆਉਂਦੇ ਹਾਂ। ਕੋਈ ਚੰਗਾ ਕਰਮ ਅਜੇਹਾ ਨਹੀਂ ਜਿਸ ਵਿਚ ਬੁਰੇ ਦਾ ਅੰਸ ਨਾ ਹੋਵੇ, ਅਤੇ ਕੋਈ ਬੁਰਾ ਕਰਮ ਅਜੇਹਾ ਨਹੀਂ ਜਿਸ ਵਿਚ ਕੁਝ ਨਾ ਕੁਝ ਚੰਗਾ ਅੰਸ ਨਾ ਹੋਵੇ। ਜਦ ਇਹ ਦਸ਼ਾ ਹੈ ਤਾਂ ਦੱਸੋ ਕੀ ਕਰੀਏ ? ਸੰਸਾਰ ਵਿਚ ਅਜੇਹੇ ਮਨੁੱਖ ਅਤੇ ਸਮੁਦਾਈ (ਜਥੇ) ਭੀ ਹੋਏ ਹਨ ਜਿਨ੍ਹਾਂ ਨੇ ਦੂਜਿਆਂ ਦੀ ਹਿੰਸਾ ਤੋਂ ਬਚਣ ਲਈ ਆਪਣੀ ਹਿੰਸਾ ਕਰਨੀ ਚੰਗੀ ਸਮਝੀ, ਕਿਉਂਕਿ ਉਨ੍ਹਾਂ ਦੀ ਸਮਝ ਵਿਚ ਜੀਉਂਦੇ ਰਹਿਣ ਨਾਲ ਕਿਸੇ ਨਾ ਕਿਸੇ ਜੀਵ ਦੇ ਦੁਖੀ ਹੋਣ ਜਾਂ ਮਰਨ ਦਾ ਡਰ ਹੁੰਦਾ ਹੈ। ਉਨ੍ਹਾਂ ਦੀ ਨਜ਼ਰ ਵਿਚ ਮਰ ਜਾਣਾ ਹੀ ਪਾਪਾਂ ਤੋਂ ਬਚਣਾ ਹੈ। ਜੈਨੀਆਂ ਦਾ ਇਸ ਗੱਲ ਉੱਤੇ ਬਹੁਤ ਭਰੋਸਾ ਹੈ। ਦੇਖਣ ਵਿਚ ਤਾਂ ਇਹ ਗੱਲ ਚੰਗੀ ਮਲੂਮ ਹੁੰਦੀ ਹੈ। ਪਰ ਇਸਦਾ ਵਿਚਾਰ ਭਗਵਤ ਗੀਤਾ ਇਸ ਤਰ੍ਹਾਂ ਕਰਦੀ ਹੈ ਕਿ :- "ਕਰਮ ਕਰੀ ਚਲੋ ਪਰ ਅਲੇਪ ਰਹਵੋ" ਸਤਿਗੁਰੂ ਜੀ ਦੇ ਭੀ ਪਵਿਤ੍ਰ ਬਚਨ ਹਨ ਕਿ :-"ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ" ਜੋ ਕਰਮ ਭਲੇ ਜਾਂ ਬੁਰੇ ਜਾਂ ਅਸੀਂ ਆਪਣੇ ਲਈ ਕਰਦੇ ਹਾਂ, ਉਨ੍ਹਾਂ ਦਾ ਫਲ ਬੁਰਾ ਜਾਂ ਭਲਾ ਸਾਨੂੰ ਹੀ ਮਿਲਦਾ ਹੈ। ਪਰ ਜੋ ਕਰਮ ਅਸੀਂ ਆਪਣੇ ਲਈ ਨਹੀਂ ਕਰਦੇ ਉਨ੍ਹਾਂ ਦਾ ਫਲ ਭੀ ਸਾਡੇ ਲਈ ਨਹੀਂ ਹੁੰਦਾ। ਜੇਕਰ ਕੋਈ ਮਨੁੱਖ ਇਹ ਜਾਣਦਾ ਹੋਯਾ ਕਿ "ਮੈਂ ਆਪਣੇ ਲਈ ਕੰਮ ਨਹੀਂ ਕਰ ਰਿਹਾ" ਹਜ਼ਾਰਾਂ ਮਨੁੱਖਾਂ ਨੂੰ ਮਾਰ ਸੁੱਟੇ ਜਾਂ ਆਪ ਹੀ ਮਰ ਜਾਵੇ ਤਾਂ ਉਹ ਨਾ ਤਾਂ ਮਰਨ ਵਾਲਾ ਹੈ ਅਤੇ ਨਾ ਮਾਰਨ ਵਾਲਾ ਹੈ। ਇਸ ਲਈ ਕਰਮ ਯੋਗ ਦੀ ਇਹ ਸਿੱਖਯਾ ਹੈ ਕਿ ਸੰਸਾਰ ਨੂੰ ਨਾ ਛੱਡੋ, ਉਸ ਵਿਚ ਰਹਿਕੇ ਸਦਾ ਕਰਮ ਕਰਦੇ ਰਹੋ "ਸਹਿਜ ਸੁਭਾਇ ਹੋਇ ਸੋ ਹੋਇ"। "ਕਰਨ ਕਰਾਵਨ ਹਾਰ ਸੁਆਮੀ। ਸਗਲ ਘਟਾ ਕੇ ਅੰਤਰਜਾਮੀ"। ਪਰ ਇਹ ਗੱਲ ਯਾਦ ਰੱਖੋ ਕਿ ਤੁਸੀਂ ਸੰਸਾਰ ਨਹੀਂ ਹੋ ਅਤੇ ਨਾ ਸੰਸਾਰ ਤੁਹਾਡੇ ਲਈ ਹੈ। ਪਰ ਸੰਸਾਰ ਵਿਚ ਤੁਸੀਂ ਹੋ ਅਤੇ ਸੰਸਾਰ ਲਈ ਤੁਸੀਂ ਹੋ, ਆਪਣੇ ਆਪ ਨੂੰ ਬਿਲਕੁਲ ਮਿਟਾ ਦਿਓ "ਹਉ ਹਉਮੈ, ਮੈਂ ਵਿਚਹੁ ਖੋਵੈ" ਅਤੇ ਸਾਰੇ ਸੰਸਾਰ ਨੂੰ ਆਪਣਾ ਹੀ ਰੂਪ ਸਮਝੋ। "ਇਹ ਜਗਤ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ" ਮੂਰਖ ਮਾਪੇ ਤੇ ਸਿੱਖਯਕ ਆਪਣੇ ਬਾਲਾਂ ਤੇ ਚਾਟੜਿਆਂ ਨੂੰ ਇਹ ਬੇਨਤੀ ਸਿਖਾਉਂਦੇ ਹਨ—"ਹੇ ਈਸ਼੍ਵਰ, ਤੈਂ ਮੇਰੇ ਲਈ ਚੰਦ ਅਤੇ ਸੂਰਜ ਬਣਾਏ।" ਜਾਣੋਂ ਈਸ਼੍ਵਰ ਨੂੰ ਸਿਵਾ ਇਨਾਂ ਬੱਚਿਆਂ ਦੇ ਖਿਡੌਣਿਆਂ ਬਨਾਉਣ ਦੇ ਹੋਰ ਕੋਈ ਕੰਮ ਹੀ ਨਹੀਂ ਸੀ। ਅਜੇਹੀਆਂ ਤੁੱਛ ਗੱਲਾਂ ਆਪਣੀ ਸੰਤਾਨ ਨੂੰ ਕਦੇ ਨਾ ਸਿਖਾਓ। ਇਕ ਹੋਰ ਭੀ ਮਨੁੱਖ ਹਨ ਜੋ ਦੂਜੀ ਤਰਾਂ ਦੀ ਮੂਰਖਤਾ ਕਰਦੇ ਹਨ। ਉਹ ਆਖਦੇ ਹਨ ਕਿ "ਸਾਰੇ ਜੀਵ ਜੰਤ ਸਾਡੇ ਲਈ ਬਣਾਏ ਗਏ ਹਨ। ਇਨਾਂ ਨੂੰ ਮਾਰੋ ਤੇ ਖਾਓ, ਇਹ ਸੰਸਾਰ ਕੇਵਲ ਮਨੁੱਖ ਦਾ ਭੋਗ ਸਰੀਰ ਹੈ।" ਪਰ ਇਹ ਸਾਰੇ ਸੁਾਰਥੀ ਅਤੇ ਲੋਭੀ ਮਨੁੱਖਾਂ ਦੇ ਤੁਛ ਅਤੇ ਨੀਚ ਖਿਆਲ ਹਨ। ਸ਼ੇਰ ਕਹਿ ਸਕਦਾ ਹੈ ਕਿ—"ਮਨੁੱਖ ਮੇਰੇ ਖਾਣ ਲਈ ਬਣਾਏ ਗਏ ਹਨ" ਅਤੇ ਉਹ ਭੀ ਮੂਰਖਾਂ ਵਾਂਗ ਬੇਨਤੀ ਕਰ ਸਕਦਾ ਹੈ—"ਹੇ ਈਸ਼੍ਵਰ, ਮਨੁੱਖ ਨੂੰ ਮੇਰੇ ਪਾਸ ਭੇਜ ਦੇਹ। ਮੈਂ ਉਨ੍ਹਾਂ ਨੂੰ ਖਾ ਕੇ ਆਪਣੀ ਭੁੱਖ ਨਿਵਿਰਤ ਕਰਾਂ, ਤੂੰ ਇਨ੍ਹਾਂ ਨੂੰ ਮੇਰੇ ਵਾਸਤੇ ਖਾਜਾ ਬਣਾਇਆ ਸੀ, ਪਰ ਇਹ ਮੈਥੋਂ ਡਰਦੇ ਦੂਰ ਨੱਠਦੇ ਹਨ।" ਜੇਕਰ ਸੰਸਾਰ ਸਾਡੇ ਲਈ ਬਣਿਆ ਹੈ ਤਾਂ ਅਸੀਂ ਭੀ

ਸੰਸਾਰ ਲਈ ਬਣੇ ਹਾਂ। ਇਹ ਆਖਣਾ ਕਿ ਸੰਸਾਰ ਸਾਡੇ ਭੋਗ ਬਿਲਾਸ ਲਈ ਬਣਾਇਆ ਗਿਆ ਹੈ, ਬਿਲਕੁਲ ਝੂਠ ਹੈ। ਜੇਕਰ ਇਹ ਸੱਚ ਹੁੰਦਾ ਤਾਂ ਅਸੀਂ ਇਨ੍ਹਾਂ ਭੋਗਾਂ ਬਿਲਾਸਾਂ ਨੂੰ ਛੱਡਕੇ ਸੰਸਾਰ ਵਲੋਂ ਮੂੰਹ ਨਾ ਮੋੜਦੇ। ਸੰਸਾਰ ਵਿਚ ਅਸੀਂ ਨਹੀਂ ਰਹਿੰਦੇ, ਪਰ ਭੋਗ ਬਿਲਾਸ ਸਾਡੇ ਪਿਛੋਂ ਭੀ ਰਹਿੰਦੇ ਹਨ। ਇਸ ਤੋਂ ਇਹੋ ਸਾਬਤ ਹੈ ਕਿ ਅਸੀਂ ਭੋਗਾਂ ਨੂੰ ਨਹੀਂ ਭੋਗਦੇ, ਸਗੋਂ ਭੋਗ ਸਾਨੂੰ ਭੋਗ ਲੈਂਦੇ ਹਨ, ਇਸ ਲਈ ਸੰਸਾਰ ਸਾਡੇ ਲਈ ਨਹੀਂ, ਸਗੋਂ ਅਸੀਂ ਸੰਸਾਰ ਲਈ ਹਾਂ।[1]

ਕਰਮ ਕਰਨ ਲਈ ਸਭ ਤੋਂ ਪਹਿਲੀ ਗੱਲ ਇਹ ਹੈ ਕਿ ਸਾਡੀ ਉਸ ਵਿਚ ਲਾਗ ਨਾ ਹੋਵੇ। ਸਿਰਫ ਗਵਾਹ ਅਤੇ ਮੁਨਸਿਫ ਹੋਕੇ ਕਰਮ ਕਰੀ ਚਲੋ। ਮੇਰੇ ਪੂਜਨੀਕ ਬ੍ਰਿਧ ਗੁਰੂ ਜੀ ਕਿਹਾ ਕਰਦੇ ਸਨ "ਆਪਣੇ ਬੱਚਿਆਂ ਨੂੰ ਤੁਸੀਂ ਉਸੇ ਨਜ਼ਰ ਨਾਲ ਦੇਖਿਆ ਕਰੋ ਜਿਸ ਤਰਾਂ ਉਨਾਂ ਨੂੰ ਦਾਈ ਦੇਖਦੀ ਹੈ। ਦਾਈ ਤੁਹਾਡੇ ਪੁੱਤ੍ਰ ਨੂੰ ਲੈਕੇ ਖੂਬ ਖਿਡਾਵੇਗੀ ਅਤੇ ਪਜਾਰ ਕਰੇਗੀ ਪਰ ਜਦ ਤੁਸਾਂ ਉਸਨੂੰ ਨੌਕਰੀ ਤੋਂ ਹਟਾ ਦਿਤਾ, ਤਾਂ ਉਸੇ ਵੇਲੇ ਉਹ ਡੇਰਾ ਡੰਡਾ ਚੁਕ ਕੇ ਚਲੀ ਜਾਵੇਗੀ, ਅਤੇ ਉਸਦਾ ਤੁਹਾਡੇ ਘਰ ਨਾਲ ਕੁਝ ਸਨਬੰਧ ਨਹੀਂ ਰਹੇਗਾ, ਉਹ ਸਭ ਕੁਝ ਭੁੱਲ ਜਾਵੇਗੀ ਅਤੇ ਬੱਚਿਆਂ ਦੇ ਵਿਛੋੜੇ ਦਾ ਉਸਨੂੰ ਕੋਈ ਦੁਖ ਨਹੀਂ ਹੋਵੇਗਾ। ਜੇਕਰ ਤੁਸੀਂ ਸੋਚੋ ਤਾਂ ਤੁਹਾਡੇ ਆਪਣੇ ਬੱਚਿਆਂ ਨਾਲ ਭੀ ਤੁਹਾਡੀ ਇਹੋ ਦਸ਼ਾ ਹੈ। ਜੇਕਰ ਈਸ਼੍ਵਰ ਦੇ ਉੱਤੇ ਤੁਹਾਡਾ ਭਰੋਸਾ ਹੈ, ਤਾਂ ਇਹ ਸਾਰੇ ਪਦਾਰਥ ਜੋ ਤੁਹਾਨੂੰ ਪ੍ਰਾਪਤ ਹੋਏ ਹਨ ਸਾਰੇ ਉਸੇ ਦੇ ਹਨ, ਤੁਹਾਡਾ ਇਨ੍ਹਾਂ ਦੇ ਉੱਤੇ ਕੁਝ ਵੀ ਹੱਕ ਨਹੀਂ। ਨਾ ਤੁਸੀਂ ਕਿਸੇ ਦੀ ਸਹਾਯਤਾ ਕਰਦੇ ਹੋ ਅਤੇ ਨਾ ਕਿਸੇ ਨੂੰ ਤੁਹਾਡੀ ਸਹਾਯਤਾ ਦੀ ਲੋੜ ਹੈ, ਜਿਸਨੇ ਇਸ ਜਗਤ ਨੂੰ ਬਣਾਯਾ ਹੈ, ਅਤੇ ਜੋ ਇਨ੍ਹਾਂ ਸਭਨਾਂ ਪਦਾਰਥਾਂ ਦਾ ਸੱਚਾ ਮਾਲਿਕ ਹੈ, ਉਹੋ ਸਾਡੀ ਤੁਹਾਡੀ ਸਾਰਿਆਂ ਦੀ ਸਹਾਇਤਾ ਕਰ ਰਿਹਾ ਹੈ, ਤੁਹਾਨੂੰ ਸਿਰਫ ਦੂਜਿਆਂ ਦੀ ਸਹਾਯਤਾ ਕਰਨ ਦਾ ਹੱਕ ਸੌਂਪਿਆ ਗਿਆ ਹੈ, ਅਤੇ ਇਹ ਕੇਹਾ ਪਵਿਤ੍ਰ ਹੱਕ ਹੈ। ਇਸ ਤੋਂ ਸਾਨੂੰ ਖੁਸ਼ੀ ਹੁੰਦੀ ਹੈ ਅਤੇ ਸਿਖਯਾ ਮਿਲਦੀ ਹੈ, ਉਹ ਸਿਖਯਾ ਜੋ ਅਸਾਂ ਅਰ ਤੁਸਾਂ ਇਸ ਜਗਤ ਵਿਚ ਸਿਖਣੀ ਹੈ, ਜਿਸ ਵੇਲੇ ਅਸਾਂ ਉਸ ਨੂੰ ਚੰਗੀ ਤਰਾਂ ਸਿਖ ਲਿਆ ਫਿਰ ਅਸੀਂ ਸੰਸਾਰ ਵਿਚ ਕਦੇ ਦੁਖੀ ਨਾ ਹੋਵਾਂਗੇ। ਅਸੀਂ ਭਾਵੇਂ ਕਿਸੇ ਕੌਮ ਵਿਚ ਰਹੀਏ, ਕੋਈ ਕੰਮ ਕਰੀਏ, ਸਾਨੂੰ ਕੋਈ ਨੁਕਸਾਨ ਨਹੀਂ ਪੁਚਾ ਸਕੇਗਾ। ਤੁਹਾਡੀ ਇਸਤ੍ਰੀ ਹੋਵੇ ਅਥਵਾ ਜੇਕਰ ਤੁਸੀਂ ਆਪ ਇਸਤ੍ਰੀ ਹੋ ਤਾਂ ਤੁਹਾਡਾ ਪਤੀ ਹੋਵੇ, ਮਾਤਾ ਪਿਤਾ ਜਾਂ ਧੀਆਂ ਪੁਤ੍ਰ ਹੋਣ, ਨੌਕਰ ਚਾਕਰ ਹੋਣ ਅਥਵਾ ਵਡੇ ਔਹਦੇ ਹੋਣ, ਪਰ ਜੇਕਰ ਤੁਸੀਂ ਇਸ ਖਿਆਲ ਤੇ ਕੰਮ ਕਰੋ, ਅਰਥਾਤ ਸੰਸਾਰ ਦੇ ਹੋਕੇ ਨਾ ਰਹਵੋ ਤਾਂ ਤੁਹਾਨੂੰ ਕਦੇ ਦੁਖ ਨਹੀਂ ਹੋਵੇਗਾ। ਤੁਹਾਨੂੰ ਬਹੁਤ ਸਾਰੇ ਮਿਤ੍ਰਾਂ ਦਾ ਵਿਛੋੜਾ ਪਿਆ ਹੋਵੇਗਾ, ਪਰ ਕੀ ਉਹ ਫੇਰ ਮੁੜ ਕੇ ਇਸ ਸੰਸਾਰ ਵਿਚ ਆਉਣਗੇ? ਕਦੇ ਨਹੀਂ। ਇਸ ਲਈ ਆਪਣੇ ਦਿਮਾਗ ਵਿਚੋਂ ਇਸ ਸੰਸਾਰ ਨੂੰ ਕੱਢ ਸੁਟੋ ਕਿ ਸੰਸਾਰ ਤੁਹਾਡੀ ਕਿਸੇ ਗੱਲ ਦੀ ਲੋੜ ਰਖਦਾ ਹੈ, ਜਾਂ ਤੁਸੀਂ ਕਿਸੇ ਦੀ ਸਹਾਇਤਾ ਕਰ

---

[1] ਭਰਥਰੀ ਜੀ ਨੇ ਭੀ ਵੈਰਾਗ ਸ਼ਤਕ ਵਿਚ ਕਿਹਾ ਹੈ, "ਭੋਗ ਅਸਾਂ ਨਹੀਂ ਭੋਗੇ, ਸਗੋਂ ਭੋਗਾਂ ਨੇ ਸਾਨੂੰ ਭੋਗ ਲਿਆ ਹੈ। ਅਸਾਂ ਤਪ ਨਹੀਂ ਤਪਿਆ, ਪਰ ਤਿੰਨਾਂ ਤਾਪਾਂ ਨੇ ਸਾਨੂੰ ਤਪ ਲਿਆ। ਸਮਾਂ ਨਹੀਂ ਬੀਤਿਆ ਸਗੋਂ ਅਸੀਂ ਬੀਤ ਗਏ ਹਾਂ, ਤ੍ਰਿਸ਼ਨਾ ਬੁੱਢੀ ਨਹੀਂ ਹੋਈ, ਪਰ ਅਸੀਂ ਬੁੱਢੇ ਹੋ ਗਏ ਹਾਂ।"

ਸਕਦੇ ਹੋ। ਇਹ ਅਭਿਮਾਨ ਹੈ, ਸੁਆਰਥ ਹੈ, ਜੋ ਤੁਹਾਨੂੰ ਬੰਧਨ ਵਿਚ ਪਾਉਂਦਾ ਹੈ, ਜਦ ਤੁਸੀਂ ਕਿਸੇ ਨੂੰ ਕੁਝ ਦਾਨ ਦਿਓ ਤਾਂ ਉਸਦੇ ਧੰਨਵਾਦ ਦੀ ਆਸ ਨਾ ਰਖੋ। ਉਸਦੀ ਕ੍ਰਿਤਘਨਤਾ ਤੁਹਾਨੂੰ ਕੁਝ ਨੁਕਸਾਨ ਨਹੀਂ ਪੁਚਾਵੇਗੀ। ਤੁਸਾਂ ਜੋ ਕੁਝ ਉਸਨੂੰ ਦਿੱਤਾ ਹੈ ਉਹ ਉਸਦਾ ਹੱਕਦਾਰ ਸੀ, ਉਸਦੇ ਕਰਮ ਨੇ ਤੁਹਾਨੂੰ ਦੇਣ ਲਈ ਮਜਬੂਰ ਕੀਤਾ ਹੈ। ਤੁਹਾਡੇ ਕਰਮ ਨੇ ਤੁਹਾਨੂੰ ਸਿਰਫ ਕਰਿੰਦਾ ਬਣਾ ਰਖਿਆ ਸੀ, ਫੇਰ ਤੁਸਾਂ ਨੂੰ ਕਿਉਂ ਦਾਨ ਦਾ ਅਭਮਾਨ ਹੋਵੇ ? ਤੁਸੀਂ ਉਸਦੇ ਖਜਾਨਚੀ ਬਣੇ ਸੀ, ਉਹ ਆਪਣਾ ਰੁਪਯਾ ਤੁਹਾਥੋਂ ਲੈ ਗਿਆ। ਸੋਚੋ ਅਤੇ ਸਮਝੋ ਕਿ ਇਸ ਵਿਚ ਅਭਮਾਨ ਦੀ ਕੀ ਗੱਲ ਹੈ ? ਜਦ ਤੁਸੀਂ ਵੱਖਰੇ ਬਣੇ ਤਾਂ ਨਾ ਤੁਹਾਡੇ ਲਈ ਕੋਈ ਚੰਗਾ ਹੈ ਅਤੇ ਨਾ ਬੁਰਾ। ਸਿਰਫ ਸੁਆਰਥ ਨਾਲ ਹੀ ਭਲਾਈ ਬੁਰਾਈ ਪੈਦਾ ਹੁੰਦੀ ਹੈ। ਇਸ ਭੇਦ ਦਾ ਸਮਝਣਾ ਜ਼ਰਾ ਔਖਾ ਹੈ, ਪਰ ਸਮਾਂ ਆਵੇਗਾ ਕਿ ਜਦ ਤੁਸੀਂ ਇਸ ਨੂੰ ਸਮਝ ਜਾਵੋਗੇ। ਤਦ ਤੁਹਾਨੂੰ ਸੰਸਾਰ ਦੇ ਉੱਤੇ ਕਰੜਾਈ ਕਰਨ ਦਾ ਸਮਾਂ ਨਹੀਂ ਆਵੇਗਾ। ਮਨੁੱਖ ਦੀ ਆਤਮਾ ਸੁਤੰਤ੍ਰ ਹੈ। ਓਹ ਸੁਆਰਥ ਅਤੇ ਕਾਮ ਦੇ ਵੱਸ ਹੋ ਕੇ ਹੀ ਆਪਣੇ ਆਪ ਨੂੰ ਪਰਾਧੀਨ ਕਰ ਲੈਂਦਾ ਹੈ। ਨਿਸ਼ਕਾਮ ਅਤੇ ਨਿਸੁਆਰਥ ਹੋਣਾ ਹੀ ਉਸ ਪਰਾਧੀਨਤਾ ਨੂੰ ਫਤੇ ਕਰਨਾ ਹੈ, ਤੁਸੀਂ ਖੁਦ ਸੰਸਾਰ ਦੇ ਦਾਸ ਬਣ ਕੇ ਦੂਜਿਆਂ ਦੀ ਪਰਾਧੀਨਤਾ ਕਬੂਲ ਕਰਦੇ ਹੋ। ਜਦ ਸੰਸਾਰ ਦੇ ਮਾਨ, ਅਪਮਾਨ, ਸ਼ਾਦੀ, ਗਮੀ, ਅਤੇ ਭਲਾ ਬੁਰਾ ਤੁਹਾਡੇ ਉੱਤੇ ਆਪਣਾ ਅਸਰ ਨਾ ਕਰ ਸਕਣਗੇ, ਤਦ ਤੁਸੀਂ ਸੁਤੰਤ੍ਰ ਹੋਵੋਗੇ।

ਵਯਾਸ ਇਕ ਵੱਡਾ ਰਿਖੀ ਸੀ, ਓਹ ਵੇਦਾਂਤ ਸੂਤਾਂ ਦੇ ਬਣੌਣ ਵਾਲਾ ਭੀ ਸੀ। ਉਸ ਦੇ ਬਾਪ ਅਤੇ ਦਾਦੇ ਨੇ ਬਹੁਤ ਕੁਝ ਯਤਨ ਕੀਤਾ ਕਿ ਓਹ ਕਿਸੇ ਤਰਾਂ ਗਯਾਨੀ ਅਤੇ ਤਤ੍ਵ ਦਰਸੀ ਬਣ ਜਾਵੇ, ਪਰ ਸਫਲਤਾ ਨਾ ਹੋਈ। ਪਰ ਉਸਦਾ ਪੁਤ੍ਰ ਸੁਕਦੇਵ ਪੂਰਾ ਗਿਆਨੀ ਅਤੇ ਤਤ੍ਵ ਦਰਸ਼ੀ ਬਣਿਆ। ਵਯਾਸ ਨੇ ਆਪਣੇ ਪੁਤ੍ਰ ਸੁਕਦੇਵ ਨੂੰ ਗਿਆਨ ਸਿੱਖਣ ਲਈ ਰਾਜੇ ਜਨਕ ਦੇ ਪਾਸ ਭੇਜਿਆ। ਜਨਕ ਰਾਜਾ "ਵਿਦੇਹ" ਕਹਾਉਂਦਾ ਸੀ, ਵਿਦੇਹ ਸ਼ਬਦ ਦਾ ਅਰਥ ਇਹ ਨਹੀਂ ਕਿ ਜਿਸਦੀ ਦੇਹ (ਸਰੀਰ) ਨਾ ਹੋਵੇ, ਸਗੋਂ ਜਿਸ ਨੂੰ ਦੇਹ ਦੀ ਮਮਤਾ ਨਾ ਹੋਵੇ, ਉਸ ਨੂੰ ਵਿਦੇਹ ਆਖਦੇ ਹਨ। ਉਹ ਇਕ ਰਾਜਾ ਹੋਣ ਕਰਕੇ ਰਾਜ ਨੂੰ ਕੀ ਸਰੀਰ ਨੂੰ ਭੀ ਆਪਣਾ ਨਹੀਂ ਸਮਝਦਾ ਸੀ। ਸੁਖਦੇਵ ਛੋਟੇ ਹੁੰਦਿਆਂ ਹੀ ਸਿੱਖਯਾ ਲੈਣ ਲਈ ਉਸਦੇ ਪਾਸ ਆਯਾ। ਰਾਜੇ ਨੂੰ ਮਲੂਮ ਹੋ ਗਿਆ ਕਿ ਵਯਾਸ ਦਾ ਪੁਤ੍ਰ ਗਿਆਨ ਸਿੱਖਣ ਲਈ ਆਉਂਦਾ ਹੈ, ਇਸ ਲਈ ਉਸਨੇ ਪਹਿਲਾਂ ਤੋਂ ਹੀ ਕੁਝ ਪ੍ਰਬੰਧ ਕਰ ਰਖਿਆ ਸੀ। ਜਦ ਸੁਕਦੇਵ ਰਾਜ ਮਹਿਲ ਦੇ ਦਰਵਾਜ਼ੇ ਉੱਤੇ ਪਹੁੰਚਿਆ ਤਦ ਦਰਬਾਨਾਂ ਨੇ ਉਸ ਨੂੰ ਬੈਠਣ ਲਈ ਜਗ੍ਹਾ ਦੇ ਦਿੱਤੀ, ਪਰ ਕਿਸੇ ਨੇ ਉਸਦੀ ਗੱਲ ਨਾ ਪੁੱਛੀ। ਤਿੰਨ ਦਿਨ ਅਤੇ ਤਿੰਨ ਰਾਤਾਂ ਉਹ ਓਥੇ ਹੀ ਬੈਠਾ ਰਿਹਾ, ਪਰ ਕਿਸੇ ਨੇ ਉਸ ਤੋਂ ਕੁਝ ਨਾ ਪੁਛਿਆ। ਤਿੰਨਾਂ ਦਿਨਾਂ ਪਿਛੋਂ ਰਾਜੇ ਦਾ ਵਜ਼ੀਰ ਉਸਦੇ ਪਾਸ ਆਯਾ ਅਤੇ ਵੱਡੇ ਆਦਰ ਨਾਲ ਉਸ ਨੂੰ ਰਤਨਾਂ ਨਾਲ ਜੜੇ ਹੋਏ ਮਹਿਲਾਂ ਵਿਚ ਲੈ ਗਿਆ। ਉਥੇ ਉਸ ਨੂੰ ਸੁਗੰਧਤ ਜਲ ਨਾਲ ਇਸ਼ਨਾਨ ਕਰਾਇਆ ਗਿਆ ਅਤੇ ਕਪੜੇ ਪਵਾਏ ਗਏ। ਸਾਰਾ ਆਰਾਮ ਤੇ ਭੋਗਣ ਦਾ ਸਾਮਾਨ ਉਸਦੇ ਲਈ ਮੌਜੂਦ ਕਰ ਦਿੱਤਾ ਗਿਆ। ਅੱਠ ਦਿਨ ਇਸੇ ਤਰਾਂ ਉਸਦੀ ਸੇਵਾ ਕੀਤੀ ਗਈ, ਪਰ ਇਨ੍ਹਾਂ ਸਾਰੀਆਂ ਗੱਲਾਂ ਦਾ ਅਸਰ ਉਸਦੇ ਮਨ ਉੱਤੇ ਕੁਝ ਭੀ ਨਾ ਪਿਆ। ਨਾ ਓਹ ਨਿਰਾਦਰ ਨਾਲ ਗੁਸੇ ਹੋਯਾ ਸੀ ਅਤੇ ਨਾ ਆਦਰ ਨਾਲ ਖੁਸ਼। ਦੋਹਾਂ ਦਸ਼ਾਂ ਵਿਚ

ਉਹ ਨਿਰੱਛਿਤ ਰਿਹਾ। ਇਸਦੇ ਪਿਛੋਂ ਉਸ ਨੂੰ ਰਾਜੇ ਜਨਕ ਦੇ ਪਾਸ ਲਿਆਂਦਾ ਗਿਆ। ਰਾਜੇ ਨੇ ਉਸਦੇ ਹੱਥ ਵਿਚ ਇਕ ਦੁਧ ਦਾ ਭਰਿਆ ਹੋਯਾ ਕਟੋਰਾ ਦਿੱਤਾ ਅਤੇ ਕਿਹਾ ਕਿ ਇਸ ਮਹਿਲ ਦੀਆਂ ਸੱਤ ਪ੍ਰਦੱਖਣਾਂ (ਪਰਕਰਮਾ) ਕਰ। ਪਰ ਖਬਰਦਾਰ ਰਹੀਂ ਕਿ ਦੁੱਧ ਦੀ ਇਕ ਬੂੰਦ ਬਾਹਰ ਨਾ ਡਿਗੇ। ਉਹ ਰਾਜੇ ਦੇ ਹੁਕਮ ਅਨੁਸਾਰ ਸੱਤ ਪ੍ਰਕਰਮਾਂ ਕਰ ਆਇਆ, ਅਤੇ ਇਕ ਬੂੰਦ ਵੀ ਦੁੱਧ ਦੀ ਕਟੋਰੇ ਵਿਚੋਂ ਬਾਹਰ ਨਾ ਡਿੱਗੀ। ਜਦ ਉਹ ਆਪਣਾ ਕੰਮ ਪੂਰਾ ਕਰਕੇ ਰਾਜੇ ਦੇ ਪਾਸ ਪਹੁੰਚਿਆ ਤਦ ਰਾਜੇ ਨੇ ਕਿਹਾ :—ਜੋ ਕੁਝ ਸਿੱਖਯਾ ਤੇਰੇ ਪਿਤਾ ਨੇ ਤੈਨੂੰ ਦਿੱਤੀ ਹੈ, ਉਹ ਠੀਕ ਹੈ, ਮੈਂ ਭੀ ਸਿਰਫ ਉਸੇ ਦੀ ਨਕਲ ਕਰ ਸਕਦਾ ਹਾਂ। ਇਸ ਲਈ ਤੂੰ ਘਰ ਜਾਹ, ਤੂੰ ਪੂਰਾ ਗਿਆਨੀ ਹੈਂ ਅਤੇ ਤੇਰੇ ਹਿਰਦੇ ਵਿਚ ਵਿਵੇਕ ਦਾ ਦੀਵਾ ਜਗ ਰਿਹਾ ਹੈ।

ਸੁਕਦੇਵ ਨੇ ਆਪਣੇ ਮਨ ਨੂੰ ਇਥੇ ਤਕ ਵੱਸ ਕੀਤਾ ਹੋਯਾ ਸੀ ਕਿ ਕਿਸੇ ਤਰਾਂ ਦਾ ਬਾਹਰ ਦਾ ਦਿਖਾਵਾ ਯਾ ਲੋਭ ਉਸਨੂੰ ਆਪਣੀ ਵਲ ਨਾ ਖਿਚ ਸਕਿਆ। ਅਜੇਹੇ ਮਨੁੱਖ ਨੂੰ ਕੋਈ ਬੰਧਨ ਵਿਚ ਨਹੀਂ ਪਾ ਸਕਦਾ। ਓਹੋ ਜਿਥੇ ਭੀ ਰਹੇ ਜੋ ਕੁਝ ਭੀ ਕਰੇ, ਪਰ ਉਹ ਸਭ ਤੋਂ ਅਲੇਪ ਹੈ।

ਸੰਸਾਰ ਦੀ ਬਾਬਤ ਮਨੁੱਖ ਦੇ ਦੋ ਤਰਾਂ ਦੇ ਖਿਆਲ ਹਨ। ਕਈ ਲੋਕਾਂ ਦਾ ਖਿਆਲ ਹੈ ਕਿ ਸੰਸਾਰ ਵੱਡਾ ਭਯਾਨਕ ਅਤੇ ਦੁਖ ਰੂਪ ਹੈ। ਕਈ ਆਖਦੇ ਹਨ ਕਿ ਸੰਸਾਰ ਵੱਡਾ ਸਮੁੰਦਰ ਅਤੇ ਸੁਖ ਦੀ ਜਗ੍ਹਾ ਹੈ। ਜਿਨ੍ਹਾਂ ਨੇ ਆਪਣੇ ਮਨ ਅਤੇ ਇੰਦ੍ਰੀਆਂ ਨੂੰ ਵੱਸ ਨਹੀਂ ਕੀਤਾ ਉਨਾਂ ਲਈ ਇਹ ਸੰਸਾਰ ਅਸਲ ਵਿਚ ਹੀ ਭਯਾਨਕ ਹੈ, ਅਤੇ ਜਿਨਾਂ ਨੇ ਆਪਣੇ ਅਜਿੱਤ ਮਨ ਨੂੰ ਜਿੱਤ ਲਿਆ ਹੈ ਉਨ੍ਹਾਂ ਲਈ ਇਹ ਸੰਸਾਰ ਸੁਖ ਰੂਪ ਅਤੇ ਅਜਾਇਬ ਘਰ ਹੈ। ਇਸ ਤਰਾਂ ਅਜੈਬ ਘਰ ਦੀਆਂ ਚੀਜ਼ਾਂ ਦੇ ਬਣਨ ਵਿਗੜਨ ਦਾ ਅਸਰ ਦੇਖਣ ਵਾਲੇ ਉੱਤੇ ਕੁਝ ਨਹੀਂ ਪੈਂਦਾ, ਉਸੇ ਤਰਾਂ ਹੀ ਇਸ ਸੰਸਾਰ ਦੀਆਂ ਚੀਜ਼ਾਂ ਦੇ ਬਣਨ ਵਿਗੜਨ ਦਾ ਉਸ ਮਨੁੱਖ ਦੇ ਉੱਤੇ ਕਿ ਜਿਸਨੇ ਆਪਣੇ ਮਨ ਨੂੰ ਜਿੱਤ ਲਿਆ ਹੈ, ਕੁਝ ਅਸਰ ਨਹੀਂ ਪੈਂਦਾ। ਹਰੇਕ ਚੀਜ਼ ਆਪਣੇ ਮੌਕੇ ਅਤੇ ਜਗ੍ਹਾ ਪੁਰ ਚੰਗੀ ਅਰ ਸੋਭਨੀਕ ਮਲੂਮ ਹੁੰਦੀ ਹੈ, ਜੇਹੜੇ ਲੋਕ ਸੰਸਾਰ ਨੂੰ ਭਯਾਨਕ ਜਾਂ ਨਰਕ ਦੱਸਦੇ ਹਨ, ਜਦ ਉਹ ਮਨ ਨੂੰ ਜਿੱਤਕੇ ਇਸ ਸੰਸਾਰ ਨੂੰ ਦੇਖਦੇ ਹਨ ਤਾਂ ਇਹੋ ਸੰਸਾਰ ਉਨ੍ਹਾਂ ਨੂੰ ਸੁਰਗ ਨਾਲੋਂ ਵੀ ਵੱਧ ਸੁਖਦਾਈ ਮਲੂਮ ਹੁੰਦਾ ਹੈ। ਕਰਮਯੋਗ ਗੱਲਾਂ ਨਾਲ ਨਹੀਂ ਪ੍ਰਾਪਤ ਹੁੰਦਾ, ਪਰ ਅਭ੍ਯਾਸ ਕਰਨ ਨਾਲ ਪ੍ਰਾਪਤ ਹੁੰਦਾ ਹੈ। ਜਦ ਅਸੀਂ ਨਿਸ਼ਕਾਮ ਹੋਕੇ ਇਸਦਾ ਅਰੰਭ ਕਰਦੇ ਹਾਂ ਤਦ ਥੋੜੇ ਹੀ ਦਿਨਾਂ ਵਿਚ ਇਹ ਆਪਣਾ ਫਲ ਦਿਖਾਉਂਦਾ ਹੈ, ਅਤੇ ਸਾਡੇ ਵਿਚ ਤਯਾਗ ਅਤੇ ਵੈਰਾਗ ਦੇ ਸੰਸਕਾਰ ਬਲਵਾਨ ਹੋਣ ਲਗਦੇ ਹਨ, ਜੋ ਅਭਿਮਾਨ ਸ੍ਵਾਰਥ ਅਤੇ ਮਮਤਾ ਦੇ ਸੰਸਕਾਰਾਂ ਨੂੰ ਥੋੜਾ ਅਤੇ ਅੰਤ ਨੂੰ ਜਾਕੇ ਨਿਰਮੂਲ ਕਰ ਦਿੰਦੇ ਹਨ, ਅਤੇ ਚੁਫੇਰੇ ਸਾਨੂੰ ਅਨੰਦ ਹੀ ਨਜ਼ਰ ਆਉਂਦਾ ਹੈ। ਇਹ ਕਰਮਯੋਗ ਦਾ ਅਸਲੀ ਫਲ ਹੈ।

ਯੋਗ ਕਈ ਤਰਾਂ ਦੇ ਹਨ, ਪਰ ਉਨ੍ਹਾਂ ਦਾ ਆਪਸ ਵਿਚ ਵਿਰੋਧ ਨਹੀਂ। ਸਾਰਿਆਂ ਦਾ ਅਖੀਰ ਮਤਲਬ ਇਕੋ ਹੀ ਹੈ। ਜੇਕਰ ਅਸੀਂ ਭਰੋਸੇ ਅਤੇ ਅਭ੍ਯਾਸ ਤੋਂ ਕੰਮ ਲਈਏ ਤਾਂ ਸਾਰੇ ਸਾਨੂੰ ਇਕ ਮਨ ਭੌਂਦੀ ਜਗ੍ਹਾ ਉੱਤੇ ਪੁਚਾ ਸਕਦੇ ਹਨ। ਸਾਰੀ ਸ਼ਕਤੀ ਅਭ੍ਯਾਸ ਵਿਚ ਛੁਪੀ ਹੋਈ ਹੈ। ਪਹਿਲਾਂ ਸੁਣੇ, ਫੇਰ ਮਨਨ ਕਰੇ, ਉਸਦੇ

ਪਿਛੋਂ ਕਰਮ ਕਰੋ, ਹਰੇਕ ਤਰਾਂ ਦਾ ਯੋਗ ਇਹੋ ਸਿੱਖ੍ਯਾ ਦੇਂਦਾ ਹੈ। ਪੈਹਲੇ ਸ੍ਰਵਣ, ਮੰਨਣ ਅਤੇ ਨਿਦਿਧ੍ਯਾਸਨ ਹਨ ਇਨ੍ਹਾਂ ਨੂੰ ਗ੍ਯਾਨ ਦਾ ਸਾਧਨ ਭੀ ਆਖਦੇ ਹਨ। ਇਸ ਦੇ ਪਿਛੋਂ ਸਾਖ੍ਯਾਤਕਾਰ ਹੈ, ਇਸੇ ਨੂੰ ਗਿਆਨ ਦਾ ਫਲ ਭੀ ਆਖਦੇ ਹਨ। ਹਰੇਕ ਚੀਜ਼ ਦਾ ਜਾਨਣ ਵਾਲਾ ਅਤੇ ਪ੍ਰਗਟ ਕਰਨ ਵਾਲਾ ਤੁਹਾਡਾ ਆਤਮਾ ਹੈ। ਅਸਲ ਵਿਚ ਤੁਸੀਂ ਆਪਣੇ ਉਸਤਾਦ ਆਪ ਹੀ ਹੋ। ਬਾਹਰੀ ਗੁਰੂ ਜਾਂ ਉਪਦੇਸ਼ਕ ਤੁਹਾਨੂੰ ਸਿਰਫ ਉਪਾ ਦਸਦਾ ਹੈ। ਜਦ ਤਕ ਤੁਹਾਡਾ ਅੰਤ੍ਰੀਵ ਉਪਦੇਸ਼ਕ (ਆਤਮਾ) ਜੋ ਤੁਹਾਡੇ ਹਿਰਦੇ ਵਿਚ ਮੌਜੂਦ ਹੈ, ਉਨ੍ਹਾਂ ਨੂੰ ਗ੍ਰਹਿਣ ਕਰੋ ਜਾਂ ਵਰਤੋਗਾ ਨਹੀਂ, ਤੁਸੀਂ ਉਨ੍ਹਾਂ ਤੋਂ ਕੁਝ ਭੀ ਲਾਭ ਨਹੀਂ ਉਠਾ ਸਕਦੇ। ਭਾਵੇਂ ਤੁਹਾਡਾ ਆਤਮਾ ਤੁਹਾਨੂੰ ਹਰ ਵੇਲੇ ਉਪਦੇਸ਼ ਕਰਦਾ ਰੈਂਹਦਾ ਹੈ, ਪਰ ਜਦ ਤਕ ਤੁਹਾਡਾ ਮਨ ਇਕਾਗ੍ਰ ਨਹੀਂ ਹੁੰਦਾ ਤਦ ਤਕ ਉਸਦੇ ਉਪਦੇਸ਼ ਦੇ ਉੱਤੇ ਤੁਸੀਂ ਧਿਆਨ ਨਹੀਂ ਦੇਂਦੇ। ਇਸ ਲਈ ਜਦ ਤੁਸੀਂ ਆਪਣੇ ਮਨ ਨੂੰ ਇਕਾਗ੍ਰ ਕਰ ਲਵੋਗੇ ਤਦ ਤੁਹਾਨੂੰ ਆਪਣੇ ਆਤਮਾ ਵਿਚ ਹੀ ਸਭ ਕੁਝ ਦਿੱਸਣ ਲੱਗੇਗਾ, ਅਤੇ ਤੁਹਾਡੇ ਸਾਰੇ ਸੰਕਲਪ ਵਿਕਲਪ ਅਤੇ ਸੰਸੇ ਨਵਿਰਤ ਹੋ ਜਾਣਗੇ। ਅਭ੍ਯਾਸ ਇਸ ਇਕਾਗ੍ਰਤਾ ਨੂੰ ਮਜ਼ਬੂਤ ਕਰਦਾ ਹੈ। ਅਭ੍ਯਾਸ ਤੋਂ ਪੈਹਲਾਂ ਅਨੁਭਵ, ਫਿਰ ਇੱਛਾ ਅਤੇ ਫੇਰ ਕੰਮ ਕਰਨ ਦੀ ਤਾਕਤ ਪੈਦਾ ਹੁੰਦੀ ਹੈ, ਅਤੇ ਇਸ ਤਾਕਤ ਨਾਲ ਸਰੀਰ ਦੀਆਂ ਸਾਰੀਆਂ ਨਾੜੀਆਂ ਚਲਦੀਆਂ ਹਨ। ਇਥੋਂ ਤਕ ਕਿ ਸਾਰਾ ਸਰੀਰ ਨਿਸ਼ਕਾਮ ਕਰਮਯੋਗ ਦਾ ਸਾਧਨ ਬਣ ਜਾਂਦਾ ਹੈ, ਅਤੇ ਤਦ ਤਕ ਸਾਧਕ (ਜਗ੍ਯਾਸੂ-ਵਿਦ੍ਯਾਰਥੀ) ਨੂੰ ਤ੍ਯਾਗ ਅਤੇ ਵੈਰਾਗ ਦੀ ਸਿੱਧੀ ਪ੍ਰਾਪਤ ਹੁੰਦੀ ਹੈ। ਇਹ ਸਿੱਧੀ ਕਿਸੇ ਸਿਧਾਂਤ, ਭਰੋਸੇ ਜਾਂ ਖਾਸ ਤਰਾਂ ਦੀ ਸਿੱਖ੍ਯਾ ਉੱਤੇ ਨਿਰਭਰ ਨਹੀਂ। ਚਾਹੇ ਸਾਧਕ ਕਿਸੇ ਮਤ ਦੇ ਉੱਤੇ ਭਰੋਸਾ ਰੱਖਣ ਵਾਲਾ ਹੋਵੇ ਅਭ੍ਯਾਸ ਅਤੇ ਇਕਾਗ੍ਰਤਾ ਨਾਲ ਇਕੋ ਜੇਹਾ ਲਾਭ ਉਠਾ ਸਕਦਾ ਹੈ। ਪਰ ਇਸ ਤੇ ਪ੍ਰਸ਼ਨ ਇਹ ਹੈ ਕਿ ਕੀ ਤੁਹਾਡੇ ਵਿਚ ਨਿਸ਼ਕਾਮ ਖ੍ਯਾਲ ਹੈ ? ਜੇਕਰ ਹੈ ਤਾਂ ਤੁਸੀਂ ਬਿਨਾਂ ਕਿਸੇ ਧਰਮ ਪੁਸਤਕ ਨੂੰ ਪੜ੍ਹਨ ਦੇ ਭੀ ਧਰਮਾਤਮਾ ਬਣ ਸਕਦੇ ਹੋ। ਭਾਵੇਂ ਮੰਦਰ ਧਰਮਸਾਲਾ, ਮਸੀਤ ਜਾਂ ਗਿਰਜੇ ਵਿਚ ਜਾਓ, ਅਥਵਾ ਨਾ ਜਾਓ, ਕਰਮਯੋਗ ਵਿਚ ਇਨ੍ਹਾਂ ਦੀ ਲੋੜ ਨਹੀਂ ਉਥੇ ਸਿਰਫ ਤੁਹਾਡਾ ਹਿਰਦਾ ਹੀ ਉਪਾਸ਼ਨਾ ਘਰ ਹੈ। ਸਾਡੇ ਸਾਰੇ ਯੋਗ ਬਿਨਾਂ ਕਿਸੇ ਦਾਤ ਅਤੇ ਧਰਮ ਦੇ ਲਿਹਾਜ਼ ਦੇ ਮਨੁੱਖ ਮਾਤ੍ਰ ਨੂੰ ਇਸ ਜਗ੍ਹਾ ਤੇ ਪਚਾਉਂਦੇ ਹਨ, ਕਿਉਂਕਿ ਉਨ੍ਹਾਂ ਸਭਨਾਂ ਦਾ ਮਤਲਬ ਮਨੁੱਖ ਨੂੰ ਬੰਧਨਾਂ ਤੋਂ ਛੁਡਾ ਕੇ ਮੁਕਤ ਕਰਨ ਦਾ ਹੈ, ਸਿਰਫ ਮੂਰਖ ਅਤੇ ਅਗ੍ਯਾਨੀ ਮਨੁੱਖ ਹੀ ਕਿਹਾ ਕਰਦੇ ਹਨ ਕਿ ਗਿਆਨ ਅਤੇ ਕਰਮ ਵਿਚ ਭੇਦ ਹੈ। ਵਿਦਵਾਨ ਲੋਕ ਜਾਣਦੇ ਹਨ ਕਿ ਭਾਵੇਂ ਉਨ੍ਹਾਂ ਦੀ ਅਵਸਥਾ ਅਤੇ ਅਧਿਕਾਰ ਵਿਚ ਕੁਝ ਭੇਦ ਹੋਵੇ ਪਰ ਉਨ੍ਹਾਂ ਦੋਹਾਂ ਦਾ ਨਿਸ਼ਾਨ ਅਤੇ ਮਤਲਬ ਇਕ ਹੀ ਹੈ। (ਗੁਰਬਾਣੀ "ਸੁਖਮਨੀ ਸਾਹਿਬ" "ਜਾਪੁ ਸਾਹਿਬ" "ਆਸਾ ਦੀ ਵਾਰ" ਆਦਿ ਦੇ ਪਾਠ ਦਾ ਪ੍ਰੇਮੀ ਥੋੜੀ ਵਿਚਾਰ ਦੇ ਪਾਠ ਨਾਲ ਭੀ ਏਹਨਾਂ ਉਕਤ ਭੇਦਾਂ ਨੂੰ ਸਹਜ ਸੁਭਾਵ ਹੀ ਪ੍ਰਾਪਤ ਕਰ ਸਕਦਾ ਹੈ।)

ਛੇਵਾਂ ਅਧਯਾਯ

# ਮੁਕਤੀ

ਕਰਮ ਦਾ ਫਲ ਭੀ ਕਰਮ ਹੀ ਕਹਾਉਂਦਾ ਹੈ। ਮਨ ਬਾਣੀ ਅਤੇ ਸਰੀਰ ਨਾਲ ਜੋ ਫਲ ਪੈਦਾ ਹੁੰਦਾ ਹੈ, ਉਹ ਭੀ ਸਮਾਂ ਪਾਕੇ ਕਰਮ ਚੱਕ੍ਰ ਵਿਚ ਸ਼ਾਮਲ ਹੋ ਜਾਂਦਾ ਹੈ। ਇਸ ਤਰਾਂ ਕਰਨ ਤੋਂ ਫਲ ਅਤੇ ਫਲ ਤੋਂ ਕਰਮ ਦਾ ਚੱਕ੍ਰ ਸੰਸਾਰ ਵਿਚ ਸਦਾ ਚਲਦਾ ਰਹਿੰਦਾ ਹੈ। ਅਸਲ ਵਿਚ ਕਰਮ ਵਿਚ "ਕਾਰਜ, ਕਾਰਣ" ਭਾਵ ਦੋਵੇਂ ਰਹਿੰਦੇ ਹਨ। ਜਿੱਥੇ ਕੋਈ ਕਾਰਜ ਹੋਵੇਗਾ, ਉਥੇ ਉਸਦਾ ਕਾਰਣ ਜ਼ਰੂਰ ਹੋਵੇਗਾ, ਭਾਵੇਂ ਉਹ ਗੁਪਤ ਕਿਉਂ ਨਾ ਹੋਵੇ, ਇਸੇ ਤਰਾਂ ਕਾਰਣ ਦੀ ਮੌਜੂਦਗੀ ਵਿਚ ਕਾਰਜ ਭੀ ਬਿਨਾਂ ਹੋਏ ਨਹੀਂ ਰਹੇਗਾ, ਭਾਵੇਂ ਅਜੇ ਹੋਯਾ ਨਾ ਹੋਵੇ। ਇਹ ਕਰਮ ਦਾ ਸਿਧਾਂਤ ਜਿਸਨੂੰ ਸਾਡਾ ਸ਼ਾਸਤ੍ਰ ਦੱਸਦਾ ਹੈ ਸਾਰੇ ਸੰਸਾਰ ਵਿਚ ਸੱਚਾ ਮੰਨਿਆ ਗਿਆ ਹੈ। ਜੋ ਕੁਝ ਅਸੀਂ ਦੇਖਦੇ, ਛੋਂਹਦੇ ਜਾਂ ਕਰਦੇ ਹਾਂ ਉਹ ਕਰਮ ਹੈ। ਜਿੱਥੇ ਉਸ ਤੋਂ ਕੁਝ ਫਲ ਪੈਦਾ ਹੁੰਦੇ ਹਨ ਉਥੇ ਉਨ੍ਹਾਂ ਫਲਾਂ ਦੀ ਬਾਬਤ ਬਹੁਤ ਸਾਰੇ ਨਵੇਂ ਕਰਮ ਭੀ ਬਣ ਜਾਂਦੇ ਹਨ। ਜਿੱਥੇ ਕਿਤੇ ਇਕ ਕਰਮ ਹੋ ਰਿਹਾ ਹੈ, ਓਥੇ ਉਸਦੀ ਬਾਬਤ ਅਨੇਕਾਂ ਕਰਮਾਂ ਦਾ ਵਾਰੋ ਵਾਰ ਹੋਣਾ ਜ਼ਰੂਰੀ ਅਤੇ ਪ੍ਰਤੱਖ ਹੈ। ਨਯਾਯਕ ਲੋਕਾਂ ਨੇ ਇਸਦੇ ਲਈ ਇਕ ਖਾਸ ਨਾਮ "ਵਜਾਪਤੀ" ਸੰਕੇਤ ਕੀਤਾ ਹੋਯਾ ਹੈ। ਉਨ੍ਹਾਂ ਦੇ ਖਿਆਲ ਮੂਜਬ ਇਸ ਸਿਧਾਂਤ ਦੀ ਬਾਬਤ ਸਾਡੇ ਸਾਰੇ ਮਾਨਸਿਕ, ਵਾਚਿਕ ਅਤੇ ਕਾਯਕ ਕਰਮਾਂ ਵਿਚ ਵਜਾਪਤੀ ਕੰਮ ਕਰ ਰਹੀ ਹੈ। ਮਨ ਵਿਚ ਇਕ ਖਾਸ ਤਰਾਂ ਦਾ ਖਿਆਲ ਉਠਦਿਆ ਹੀ ਅਸੀਂ ਦੇਖਦੇ ਹਾਂ ਕਿ ਉਸ ਨਾਲ ਸੰਬੰਧ ਰੱਖਣ ਵਾਲੇ ਹੋਰ ਅਨੇਕ ਤਰਾਂ ਦੇ ਭਾਵ ਤ੍ਰੰਗਾਂ ਦੀ ਤਰਾਂ ਪੈਦਾ ਹੋ ਜਾਂਦੇ ਹਨ। ਇਹ ਇਕ ਪ੍ਰਤੱਖ ਗੱਲ ਹੈ। ਸੰਸਕ੍ਰਿਤ ਵਿਚ ਇਸੇ ਨੂੰ ਹੀ "ਵਜਾਪਤੀ" ਆਖਦੇ ਹਨ, ਬਾਹਰੀ ਅਤੇ ਅੰਤ੍ਰੀਵੀ ਜਗਤ ਵਿਚ ਸਭ ਜਗ੍ਹਾ ਇਹੋ ਸਿਧਾਂਤ ਸਮਾਨ ਰੂਪ ਨਾਲ ਕੰਮ ਕਰਦਾ ਹੈ, ਇਕ ਭਾਵ ਦੇ ਪਿਛੋਂ ਦੂਜੇ ਭਾਵ ਦਾ ਆਉਣਾ, ਜਾਂ ਇਕੱਠੇ ਹੀ ਦੋ ਖਿਆਲਾਂ ਦਾ ਪੈਦਾ ਹੋਣਾ ਇਸਦਾ ਪ੍ਰਤੱਖ ਪ੍ਰਮਾਣ ਹੈ।

ਦੂਜੀ ਗੱਲ ਵਿਚਾਰਨ ਵਾਲੀ ਇਹ ਹੈ ਕਿ ਇਹ ਕਰਮ ਦਾ ਸਿਧਾਂਤ ਇਕ ਦੇਸੀ ਹੈ ਜਾਂ ਸਰਬ ਦੇਸੀ? ਇਹ ਧਰਤੀ ਜਿਸਦੇ ਉਤੇ ਅਸੀਂ ਰਹਿੰਦੇ ਹਾਂ, ਉਸ ਅਪਾਰ ਬ੍ਰਹਮੰਡ ਦਾ ਜੋ ਦੇਸ ਕਾਲ ਅਤੇ ਨਿਮਿਤ ਦੇ ਸੰਜੋਗ ਨਾਲ ਬਣਿਆ ਹੈ, ਇਕ ਛੋਟਾ ਜੇਹਾ ਹਿੱਸਾ ਹੈ। ਇਸ ਤੋਂ ਸਾਫ਼ ਜ਼ਾਹਰ ਹੈ ਕਿ ਇਹ ਸੰਸਾਰ ਨਿਮਿਤਕ ਹੈ। ਏਸ ਤੋਂ ਅਗੇ ਚਲ ਕੇ ਫੇਰ ਕੋਈ ਕਾਨੂੰਨ ਜਾਂ ਉਸਦਾ ਅਸਰ ਨਹੀਂ ਰਹਿੰਦਾ। ਜਦ ਅਸੀਂ ਸੰਸਾਰ ਦਾ ਵਰਣਨ ਕਰਦੇ ਹਾਂ ਤਾਂ ਉਸ ਤੋਂ ਸਾਡਾ ਮਤਲਬ ਬ੍ਰਹਮਾਂਡ ਦੇ ਉਸ ਹਿੱਸੇ ਨਾਲ ਹੁੰਦਾ ਹੈ ਜਿਸ ਨੂੰ ਸਾਡੇ ਮਨ ਨੇ ਇਕ ਹੱਦ ਵਾਲਾ ਇਸਥਿਰ ਕੀਤਾ ਹੈ, ਅਤੇ ਇਹ ਇੰਦ੍ਰੀਆਂ ਹੀ ਜਗਤ ਹਨ, ਜਿਨ੍ਹਾਂ ਨਾਲ ਅਸੀਂ ਦੇਖਦੇ, ਸੁਣਦੇ, ਸੋਚਦੇ, ਛੋਂਹਦੇ ਅਤੇ ਅਨੁਭਵ ਕਰਦੇ ਹਾਂ। ਏਸ ਤੋਂ ਅੱਗੇ

ਚਲਕੇ ਫੇਰ ਕਾਰਜ ਕਾਰਣ ਦਾ ਨੇਮ ਨਹੀਂ ਰਹਿੰਦਾ, ਜੋ ਚੀਜ਼ ਸਾਡੇ ਮਨ ਅਤੇ ਇੰਦ੍ਰੀਆਂ ਤੋਂ ਦੂਰ ਹੈ ਉਥੇ ਨਾ ਪ੍ਰਤੱਖ ਦੀ ਪਹੁੰਚ ਹੈ ਅਤੇ ਨਾਲ ਅਨੁਮਾਨ ਦੀ। ਇਸ ਸ੍ਰਿਸ਼ਟੀ ਵਿਚ ਜਿਥੇ ਤਕ ਨਾਮ ਰੂਪ ਦੀ ਮੋਹਰ ਲੱਗੀ ਹੋਈ ਹੈ, ਉਥੇ ਤਕ ਕਾਰਜ ਕਾਰਣ ਭਾਵ ਦੀ ਹੱਦ ਹੈ, ਅਤੇ ਉਥੇ ਹੀ ਪ੍ਰਤੱਖ ਅਨੁਮਾਨ ਅਤੇ ਸ਼ਬਦ ਕੰਮ ਕਰਦੇ ਹਨ। ਭਾਵੇਂ ਇਥੇ ਅਸੀਂ ਆਪਣੀ ਮਾਨਸਿਕ ਸ਼ਕਤੀ ਪਾਸੋਂ ਕੰਮ ਲੈਂਦੇ ਹਾਂ, ਪਰ ਪੂਰੀ ਸੁਤੰਤ੍ਰਤਾ ਦੇ ਨਾ ਹੋਣ ਕਰਕੇ ਸਾਡੀ ਆਤਮਿਕ ਸ਼ਕਤੀ ਦੱਬੀ ਰਹਿੰਦੀ ਹੈ, ਇਥੇ ਸਾਡਾ ਗਯਾਨ ਭੀ ਉਸੇ ਹੱਦ ਦੇ ਅੰਦਰ ਅਤੇ ਉਨ੍ਹਾਂ ਕੁਦਰਤੀ ਨਿਯਮਾਂ ਦੇ ਅਨੁਸਾਰ ਹੁੰਦਾ ਹੈ। ਜਿਸ ਚੀਜ਼ ਨੂੰ ਅਸੀਂ ਜਾਣਦੇ ਹਾਂ, ਜਾਂ ਜਿਸਦਾ ਜਾਣਨਾ ਹੋ ਸਕਦਾ ਹੈ, ਉਹ ਉਸ ਕੁਦਰਤੀ ਨਿਯਮ ਦੇ ਅਧੀਨ ਹੈ, ਜਿਸ ਨਾਲ ਅਸੀਂ ਆਪਣੇ ਮਨ ਅਤੇ ਇੰਦ੍ਰੀਆਂ ਤੋਂ ਕੰਮ ਲੈਂਦੇ ਹਾਂ, ਅਤੇ ਜਿੱਥੇ ਅਧੀਨਤਾ ਹੈ ਉਥੇ ਸੁਤੰਤ੍ਰਤਾ ਸ਼ਬਦ ਨੂੰ ਵਰਤਣਾ ਭੀ ਅਯੋਗ ਹੈ। ਪਰ ਉਹ ਚੀਜ਼ ਜਿਸ ਨੇ ਦੇਸ ਕਾਲ ਅਤੇ ਨਮਿਤ ਦੇ ਸੰਜੋਗ ਨਾਲ ਆਪਣੀ ਦਸ਼ਾ ਅਤੇ ਤਾਕਤ ਵਿਚ ਵਟਾਂਦਰਾ ਕਰ ਲਿਆ ਹੈ, ਜੋ ਪਹਿਲੇ ਸਾਰੀਆਂ ਸ਼ਕਤੀਆਂ ਦਾ ਧੁਰਾ ਅਤੇ ਹੁਣ ਭੀ ਹੈ (ਭਾਵੇਂ ਕੁਦਰਤ ਦੇ ਪੜਦੇ ਨੇ ਕੁਝ ਚਿਰ ਲਈ ਉਨ੍ਹਾਂ ਤਾਕਤਾਂ ਨੂੰ ਦਬਾ ਦਿੱਤਾ ਹੋਵੇ)। ਉਹ ਸਰੂਪ ਤੋਂ ਮੁਕਤ ਅਰਥਾਤ ਪੂਰਣ ਸੁਤੰਤ੍ਰ ਹੈ, ਉਸ ਵਿਚ ਤਦ ਤਕ ਬੰਧਨ ਹੈ ਜਦ ਤਕ ਦੇਸ ਕਾਲ ਅਤੇ ਨਮਿਤ ਦਾ ਸੰਜੋਗ ਹੈ, ਜਿਥੇ ਇਹ ਸੰਜੋਗ ਮਿਟਿਆ ਉਥੇ ਉਹ ਫੇਰ ਸੁੱਧ, ਬੁੱਧ ਅਤੇ ਮੁਕਤ ਹੈ। ਉਹ ਮੁਕਤੀ ਤੋਂ ਆ ਕੇ ਬੰਧਨ ਵਿਚ ਪਿਆ ਹੈ, ਬੰਧਨ ਤੋਂ ਛੁਟ ਕੇ ਫੇਰ ਮੁਕਤ ਹੋ ਜਾਂਦਾ ਹੈ।

ਉਪਨਿਸ਼ਦਾਂ ਵਿਚ ਇਹ ਪ੍ਰਸ਼ਨ ਆਉਂਦਾ ਹੈ ਕਿ ਇਹ ਸੰਸਾਰ ਕਿਥੋਂ ਉਤਪਤ ਹੋਯਾ, ਕਿਸ ਵਿਚ ਰਹਿੰਦਾ ਹੈ ਅਤੇ ਕਿਥੇ ਜਾਵੇਗਾ ਇਸਦਾ ਇਹ ਉੱਤਰ ਦਿੱਤਾ ਗਿਆ ਹੈ, ਕਿ ਇਹ ਮੋਖ ਤੋਂ ਆਉਂਦਾ ਹੈ, ਬੰਧਨ ਵਿਚ ਰਹਿੰਦਾ ਹੈ, ਅਤੇ ਫੇਰ ਮੋਖ ਵਿਚ ਚਲਿਆ ਜਾਵੇਗਾ। (ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਸਿੱਧ ਗੋਸ਼ਟ ਵਿਚ ਇਹ ਸਾਰੇ ਵਿਚਾਰ ਉਪਨਿਸ਼ਦਾਂ ਤੋਂ ਭੀ ਸਰਲਤਾ ਨਾਲ ਸੁਝਾਏ ਹਨ।) ਇਸ ਲਈ ਜਿੱਥੇ ਕਿਤੇ ਜਾਂ ਜਦ ਕਦੇ ਅਸੀਂ ਮਨੁੱਖ ਦਾ ਵਰਣਨ ਕਰਦੇ ਹਾਂ, ਉਥੇ (ਤਦ) ਸਾਡਾ ਇਹ ਮਤਲਬ ਹੁੰਦਾ ਹੈ ਕਿ ਇਹ ਮਨੁੱਖ ਉਸ ਅਨੰਤ, ਅਖੰਡ ਅਤੇ ਸਰਬ ਵਯਾਪਕ ਸੱਤਾ ਦਾ ਇਕ ਅੰਸ਼ ਹੈ। ਇਹ ਬ੍ਰਹਮਾਂਡ ਖੁਦ ਉਸ ਅਨੰਤ ਸੱਤਾ ਵਿਚ ਇਕ ਬੂੰਦ ਵਰਗਾ ਹੈ। ਸਾਡੇ ਕਰਮ ਅਤੇ ਉਨ੍ਹਾਂ ਦੇ ਫਲ, ਇਛਾ ਅਤੇ ਆਸਾਂ ਸਾਰੇ ਇਸ ਇੰਦ੍ਰਯ ਜਗਤ ਨਾਲ ਸਬੰਧ ਰਖਦੇ ਹਨ, ਅਤੇ ਸਾਡੀ ਉਨਤੀ (ਤਰੱਕੀ) ਅਵਨਤੀ (ਤਨੱਜ਼ਲੀ) ਭੀ ਇਸ ਦੇ ਅੰਦਰ ਹੋ ਰਹੀ ਹੈ। ਇਹ ਆਸ ਕਰਨੀ ਕਿ ਇਹ ਜਗਤ ਸਦਾ ਰਹੇਗਾ ਇਕ ਬਾਲਾਂ ਦੀ ਖੇਡ ਹੈ। ਇਸਦੇ ਹੋਣ ਦਾ ਕਾਰਣ ਸਿਰਫ ਸਾਡਾ ਮਨ ਹੈ, ਸਵਰਗ ਭੀ ਇਸ ਜਗਤ ਦਾ ਇਕ ਕਲਪਿਤ ਰੂਪ ਹੈ। ਤੁਸੀਂ ਰੱਤਾ ਸੋਚੋ ਤਾਂ ਸਹੀ ਕਿ ਇਸ ਗੱਲ ਦੀ ਇਛਾ ਕਰਨੀ ਕਿ ਅਨੰਤ ਅਤੇ ਬੇਹੱਦ ਸੱਤਾ ਸਾਡੇ ਇਸ ਹੱਦ ਵਾਲੇ ਜਗਤ ਦੇ ਅਨੁਸਾਰ ਹੋਵੇ, ਕੇਹੀ ਅਯੋਗ ਅਤੇ ਬਾਲਕਾਂ ਵਾਲੀ ਇਛਾ ਹੈ? ਜੇਹੜਾ ਮਨੁੱਖ ਇਸ ਸੰਸਾਰ ਵਿਚ ਜਨਮ ਲੈ ਕੇ ਰਹਿਣ ਦੀ ਇੱਛਾ ਕਰਦਾ ਹੈ, ਉਹ ਆਤਮਿਕ ਦਸ਼ਾ ਤੋਂ ਇੰਨਾ ਡਿੱਗ ਪਿਆ ਹੈ ਕਿ ਉਹ ਸਭ ਤੋਂ ਉੱਚੀ ਦਸ਼ਾ ਦੇ ਪ੍ਰਾਪਤ ਕਰਨ ਦਾ ਆਪਣੇ ਮਨ ਵਿਚ ਖਿਆਲ ਤਕ ਨਹੀਂ ਕਰਦਾ। ਉਹ ਇਸ ਛੋਟੇ ਜੇਹੇ ਜਗਤ ਨੂੰ ਹੀ ਸਭ ਕੁਝ ਮੰਨ ਰਿਹਾ ਹੈ। ਉਸ ਨੂੰ ਉਸ ਅਨੰਤ ਸੱਤਾ ਦਾ ਗਯਾਨ ਹੀ ਨਹੀਂ।

ਉਸਦੀ ਅਕਲ ਖਿਣਕ ਸੁਖ ਦੁਖ ਅਤੇ ਖੁਸ਼ੀ ਗਮੀ ਨੂੰ ਹੀ ਜਾਣਦੀ ਹੈ। ਉਹ ਹੱਦ ਵਾਲੀ ਚੀਜ਼ ਨੂੰ ਬੇਹੱਦ ਅਤੇ ਪਰਾਧੀਨਤਾ ਨੂੰ ਸਵਾਧੀਨਤਾ ਸਮਝ ਰਿਹਾ ਹੈ, ਬੁੱਧ ਦੇਵ ਕਹਿੰਦੇ ਹਨ ਕਿ ਉਹ ਵਿਸ਼ਟਾ ਦੇ ਸਮੁੰਦ੍ਰ ਵਿਚ ਡੁਬਿਆ ਹੋਯਾ ਇਸ ਜੀਵਨ ਨੂੰ ਸਰਬੰਸ ਸਮਝਦਾ ਹੈ। ਹੋ ਸਕਦਾ ਹੈ ਕਿ ਇਸ ਜਗਤ ਤੋਂ ਬਾਹਰ ਕਰੋੜਾਂ ਸੁਖ ਹੋਣ, ਅਗਿਣਤ ਉੱਨਤੀ ਦੀਆਂ ਪੌੜੀਆਂ ਹੋਣ, ਅਗਿਣਤ ਨਿਯਮ ਆਪਣਾ ਕੰਮ ਕਰਦੇ ਹੋਣ, ਕਿਉਂਕਿ ਜਿਸ ਜਗਤ ਵਿਚ ਅਸੀਂ ਰਹਿੰਦੇ ਹਾਂ ਉਹ ਉਸ ਅਨੰਤ ਬ੍ਰਹਮਾਂਡ ਦੇ ਸਮੁੰਦ੍ਰ ਵਿਚ ਬੂੰਦ ਦੀ ਤਰਾਂ ਇਕ ਛੋਟਾ ਜੇਹਾ ਅੰਸ਼ ਹੈ।

ਮੁਕਤੀ ਪ੍ਰਾਪਤ ਕਰਨ ਲਈ ਸਾਨੂੰ ਇਸ ਜਗਤ ਦੀ ਹੱਦ ਤੋਂ ਬਾਹਰ ਜਾਣਾ ਪਵੇਗਾ। ਇਥੇ ਉਸਦੀ ਆਸ ਰੱਖਣੀ ਬਿਰਥੀ ਹੈ, ਕਿਉਂਕਿ ਉਹ ਇਥੇ ਨਹੀਂ। ਪੂਰਣ ਸ਼ਾਂਤੀ ਜਿਸ ਵਿਚ ਸਾਰੇ ਕੁਦਰਤੀ ਵਿਕਾਰ ਨਾਸ ਹੋ ਜਾਂਦੇ ਹਨ ਇਸ ਸੰਸਾਰ ਵਿਚ ਨਹੀਂ, ਅਤੇ ਨਾ ਉਹ ਸੁਰਗ ਜਾਂ ਬੈਕੁੰਠ ਵਿਚ ਹੀ ਹੈ। ਅਤੇ ਨਾ ਕਿਸੇ ਅਜੇਹੀ ਜਗ੍ਹਾ ਮਿਲ ਸਕਦੀ ਹੈ, ਜਿਥੇ ਸਾਡਾ ਮਨ ਅਤੇ ਚਿੱਤ ਪਹੁੰਚ ਸਕਦਾ ਹੈ। ਅਜੇਹੀ ਕਿਸੇ ਜਗ੍ਹਾ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ, ਕਿਉਂਕਿ ਇਹ ਸਾਰੇ ਅਸਥਾਨ ਸਾਡੇ ਹੱਦ ਵਾਲੇ ਸੰਸਾਰ ਵਿਚ ਹੋਣਗੇ, ਅਤੇ ਦੇਸ਼ ਕਾਲ ਅਤੇ ਨਮਿਤ ਨਾਲ ਘਿਰੇ ਹੋਏ ਹੋਣਗੇ। ਹੋ ਸਕਦਾ ਹੈ ਕਿ ਅਕਾਸ਼ ਮੰਡਲ ਵਿਚ ਅਜੇਹੇ ਅਨਗਿਣਤ ਲੋਕ ਜਾਂ ਜਗ੍ਹਾ ਹੋਣ, ਜਿਥੇ ਬਹੁਤ ਸੂਖਮ ਸ੍ਰਿਸ਼ਟੀ ਵਸਦੀ ਹੋਵੇ, ਅਤੇ ਉਥੋਂ ਦੇ ਭੋਗ ਬਿਲਾਸ ਅਤੇ ਸੁਖ ਦੇ ਸਾਮਾਨ ਇਥੋਂ ਨਾਲੋਂ ਚੰਗੇ ਹੋਣ। ਪਰ ਇਹ ਲੋਕ ਅਤੇ ਸਥਾਨ ਭੀ ਇਸੇ ਸੰਸਾਰ ਦੇ ਅੰਦਰ ਹਨ ਅਤੇ ਇਸੇ ਲਈ ਉਹ ਬੰਧਨ ਦੇ ਨਿਯਮ ਤੋਂ ਛੁਟ ਨਹੀਂ ਸਕਦੇ। ਮੁਕਤੀ ਚਾਹੁਣ ਵਾਲੇ ਨੂੰ ਇਨ੍ਹਾਂ ਤੋਂ ਭੀ ਦੂਰ ਜਾਣਾ ਪਵੇਗਾ। ਜਿਥੇ ਇਹ ਸੰਸਾਰ ਸਮਾਪਤ ਹੋਵੇਗਾ, ਉਥੋਂ ਉਸ ਪਰਮ ਪਦ (ਮੁਕਤੀ) ਦਾ ਆਦ ਸ਼ੁਰੂ ਹੋਂਦਾ ਹੈ। ਇਹ ਸੁਖ ਦੁਖ ਅਤੇ ਸ਼ਾਦੀ ਗਮੀ ਅਤੇ ਇਨ੍ਹਾਂ ਦਾ ਮਲੂਮ ਹੋਣਾ ਸਭ ਇਥੇ ਪੂਰਾ ਹੋ ਜਾਂਦਾ ਹੈ। ਓਥੇ ਨਿਰਾ ਆਤਮ ਦਰਸ਼ਨ ਅਤੇ ਉਸਤੋਂ ਪੈਦਾ ਹੋਯਾ ਅਨੰਦ ਹੀ ਬਾਕੀ ਰਹਿੰਦਾ ਹੈ, ਜਦ ਤਕ ਅਸੀਂ ਇਸ ਪਲਟਣ ਵਾਲੇ ਖਿਣ ਭੰਗਰ ਜਗਤ ਤੋਂ ਵੱਖਰੇ ਨਹੀਂ ਹੁੰਦੇ, ਅਤੇ ਜਦ ਤਕ ਸਾਨੂੰ ਤ੍ਰਿਸ਼ਨਾਂ ਦੀਆਂ ਤਰੰਗਾਂ ਮੋਹ ਦੇ ਸਮੁੰਦ੍ਰ ਵਿਚ ਰੋੜ੍ਹੀ ਚਲੀਆਂ ਜਾਂਦੀਆਂ ਹਨ, ਤਦ ਤਕ ਅਸੀਂ ਮੁਕਤੀ ਦੇ ਅਧਿਕਾਰੀ ਨਹੀਂ ਬਣ ਸਕਦੇ, ਅਤੇ ਨਾ ਸ਼ਾਂਤੀ ਦੇ ਕੰਢੇ ਤੇ ਪਹੁੰਚ ਸਕਦੇ ਹਾਂ। ਕੇਵਲ ਵਿਵੇਕ ਦਾ ਜਹਾਜ਼ ਹੀ ਸਾਨੂੰ ਇਸ ਕਠਨ ਸਮੁੰਦ੍ਰ ਤੋਂ ਪਾਰ ਕਰ ਸਕਦਾ ਹੈ। ਵਿਵੇਕ ਸਾਨੂੰ ਦਸਦਾ ਹੈ ਕਿ ਉਸ ਪਰਮ ਸਵਾਧੀਨਤਾ (ਮੁਕਤੀ) ਦੇ ਪ੍ਰਾਪਤ ਕਰਨ (ਜੋ ਮਨੁਖ ਜੀਵਨ ਦਾ ਮਤਲਬ ਹੈ) ਦਾ ਬੱਸ ਇਕੋ ਹੀ ਉਪਾ ਹੈ ਅਤੇ ਓਹ ਇਹ ਹੈ ਕਿ ਇਸ ਅਸਾਰ ਜੀਵਨ ਦਾ ਮੋਹ ਛੱਡ ਦਿੱਤਾ ਜਾਵੇ। ਸੁਰਗ, ਨਰਕ, ਸਰੀਰ, ਮਨ ਅਤੇ ਇੰਦ੍ਰੀਆਂ ਆਦਿ ਸਭਨਾਂ ਤੋਂ ਉਪਰਾਮ ਹੋ ਜਾਈਏ, ਕਿਉਂਕਿ ਇਹ ਸਾਰੇ ਹੱਦ ਵਾਲੇ ਅਤੇ ਖਿਣਕ ਹਨ। ਬੰਧਨ ਤੋਂ ਛੁਟਕਾਰਾ ਪਾਉਣ ਲਈ ਜ਼ਰੂਰੀ ਹੈ ਕਿ ਕਾਰਜ, ਕਾਰਣ ਅਤੇ ਉਨ੍ਹਾਂ ਦੇ ਨਿਯਮਾਂ ਦੀ ਹੱਦ ਤੋਂ ਅਸੀਂ ਬਾਹਰ ਹੋ ਜਾਵੀਏ।

ਪਰ ਇਸ ਸੰਸਾਰ ਦਾ ਛੱਡਣਾ ਬਹੁਤ ਔਖਾ ਕੰਮ ਹੈ। ਵਿਰਲੇ ਮਨੁਖ ਹੀ ਇਸ ਜੋਗ ਹੋ ਸਕਦੇ ਹਨ। ਸਾਡੇ ਸ਼ਾਸਤ੍ਰਾਂ ਵਿਚ ਇਸਦੇ ਦੋ ਸਾਧਨ ਦੱਸੇ ਗਏ ਹਨ। ਇਕ ਨੂੰ "ਨੇਤੀ" "ਨੇਤੀ" ਅਰਥਾਤ "ਇਹ ਨਹੀ ਇਹ ਨਹੀਂ" ਆਖਦੇ ਹਨ, ਅਤੇ ਦੂਜੇ ਨੂੰ "ਇਤੀ, ਇਤੀ"

ਅਰਥਾਤ "ਇਹ ਹੈ, ਇਹ ਹੈ" ਆਖਦੇ ਹਨ। ਪਹਿਲਾ ਨਿਵਿਰਤੀ ਮਾਰਗ ਅਤੇ ਦੂਜਾ ਪ੍ਰਵਿਰਤੀ ਮਾਰਗ ਕਹਾਉਂਦਾ ਹੈ। ਇਨ੍ਹਾਂ ਵਿਚੋਂ ਪਹਿਲਾ ਬਹੁਤ ਔਖਾ ਹੈ ਉਸ ਦੀ ਸਿਰਫ ਉਹੋ ਮਨੁੱਖ ਸਾਧਨਾ ਕਰ ਸਕਦੇ ਹਨ ਜਿਨ੍ਹਾਂ ਨੇ ਆਪਣੇ ਮਨ ਅਤੇ ਇੰਦ੍ਰੀਆਂ ਨੂੰ ਚੰਗੀ ਤਰਾਂ ਆਪਣੇ ਵੱਸ ਵਿਚ ਕਰਕੇ ਸੰਸਾਰ ਅਤੇ ਉਸਦੇ ਵਿਸ਼ਿਆਂ ਨੂੰ ਵਿਹੁ (ਜ਼ਹਿਰ) ਜਾਣਕੇ ਛੱਡ ਦਿੱਤਾ ਹੈ, ਅਤੇ ਸੰਸਾਰੀ ਕੋਈ ਇੱਛਾ ਜਾਂ ਆਸ਼ਾ ਜਿਨ੍ਹਾਂ ਨੂੰ ਆਪਣੇ ਮਤਲਬ ਤੋਂ ਡੇਗ ਨਹੀਂ ਸਕਦੀ। ਪਰ ਅਜੇਹੇ ਮਨੁੱਖ ਵਿਰਲੇ ਹੀ ਹੁੰਦੇ ਹਨ। ਮਮੂਲੀ ਮਨੁੱਖਾਂ ਨੂੰ ਦੂਜਾ ਰਾਹ ਲੈਣਾ ਪੈਂਦਾ ਹੈ, ਇਹ ਰਾਹ ਪਹਿਲੇ ਨਾਲੋਂ ਸੁਖੱਲਾ ਹੈ। ਇਸ ਵਿਚ ਉਹ ਸੰਸਾਰ ਦੇ ਸਾਰਿਆਂ ਬੰਧਨਾਂ ਵਿਚ ਰਹਿੰਦੇ ਹੋਏ ਅਤੇ ਆਪਣੇ ਕਰਤੱਵਾਂ ਦੇ ਕਰਮਾਂ ਨੂੰ ਕਰਦੇ ਹੋਏ ਅੰਤ ਵਿਚ ਜਾਕੇ ਉਨ੍ਹਾਂ ਸਭਨਾਂ ਨੂੰ ਨਾਸ ਕਰ ਦੇਂਦੇ ਹਨ। ਇਹ ਭੀ ਇਕ ਤਰਾਂ ਦਾ ਤਪ ਹੈ। ਫਰਕ ਸਿਰਫ ਇੰਨਾ ਹੈ ਕਿ ਇਹ ਕੰਮ ਨੰਬਰਵਾਰ ਅਤੇ ਹੌਲੀ ਹੌਲੀ ਹੁੰਦਾ ਹੈ। ਇਸ ਵਿਚ ਮਨੁੱਖ ਹੌਲੀ ਹੌਲੀ ਆਪਣਾ ਅਭਿਆਸ ਵਧੌਂਦਾ ਹੋਯਾ ਤ੍ਰਿਵਰਗ ਅਰਥਾਤ ਧਰਮ, ਅਰਥ ਅਤੇ ਕਾਮ ਤੋਂ ਲਾਭ ਉਠਾਉਂਦਾ ਹੋਯਾ, ਸੱਚ ਝੂਠ, ਭਲੇ ਬੁਰੇ, ਅਤੇ ਕਰਮ ਅਕਰਮ ਦਾ ਵਿਚਾਰ ਪ੍ਰਾਪਤ ਕਰਦਾ ਹੋਯਾ, ਛੇਕੜ ਜਾਕੇ ਨਿਸ਼ਕਾਮ ਬਣ ਜਾਂਦਾ ਹੈ ਅਤੇ ਮੁਕਤ ਹੋ ਜਾਂਦਾ ਹੈ। ਨਿਵਿਰਤੀ ਮਾਰਗ ਵਾਲੇ ਸਿਰਫ ਗਯਾਨ ਦੀ ਸਹਾਇਤਾ ਨਾਲ ਆਪਣਾ ਕੰਮ ਕਰਦੇ ਹਨ, ਉਹ ਆਪਣੇ ਮਤਲਬ ਦੀ ਸਿੱਧੀ ਵਿਚ ਕਰਮ ਦਾ ਸਹਾਰਾ ਲੈਣਾ ਨਹੀਂ ਚਾਹੁੰਦੇ। ਇਸੇ ਨੂੰ ਸਾਂਖ ਅਤੇ ਵੇਦਾਂਤ ਦੀ ਬੋਲੀ ਵਿਚ "ਗਯਾਨ ਯੋਗ" ਆਖਦੇ ਹਨ। ਪ੍ਰਵਿਰਤੀ ਮਾਰਗ ਵਾਲੇ ਕਰਮ ਦੀ ਨੀਂਹ ਉਤੇ ਆਪਣਾ ਮਕਾਨ ਉਸਾਰਦੇ ਹਨ। ਉਨ੍ਹਾਂ ਦੀ ਨਿਗਾਹ ਵਿਚ ਬਿਨਾਂ ਕਰਮ ਦੇ ਕੋਈ ਵੀ ਸਿੱਧੀ ਨੂੰ ਨਹੀਂ ਪ੍ਰਾਪਤ ਹੋ ਸਕਦਾ। ਇਹ "ਕਰਮ ਯੋਗ" ਹੈ। ਇਸ ਵਿਚ ਉਤਸ਼ਾਹ ਅਤੇ ਛੇਤੀ ਨਾਲ ਕੰਮ ਕਰਨਾ ਪੈਂਦਾ ਹੈ। ਹਰੇਕ ਮਨੁੱਖ ਲਈ ਕੰਮ ਕਰਨਾ ਜ਼ਰੂਰੀ ਹੈ। ਕੇਵਲ ਓਹ ਲੋਕ ਕਿ ਜੋ ਸਿਰਫ ਆਤਮਾ ਦੇ ਹੀ ਧਯਾਨ ਵਿਚ ਮਗਨ ਰਹਿੰਦੇ ਹਨ ਆਤਮਾ ਤੋਂ ਛੁਟ ਨਾ ਕਿਸੇ ਨੂੰ ਵੇਖਦੇ, ਨਾ ਸੁਣਦੇ ਅਤੇ ਨਾ ਅਨੁਭਵ ਹੀ ਕਰਦੇ ਹਨ, ਜਿਨ੍ਹਾਂ ਦਾ ਸਭ ਕੁਝ ਆਤਮਾ ਹੀ ਹੈ, ਉਹ ਬੇਸ਼ਕ ਕਰਮ ਦੇ ਬੰਧਨ ਤੋਂ ਛੁਟੇ ਹੋਏ ਹਨ। ਹੋਰਨਾਂ ਸਭਨਾਂ ਨੂੰ ਕੰਮ ਕਰਨਾ ਹੀ ਪੈਂਦਾ ਹੈ। ਪਾਣੀ ਦੀ ਲਹਿਰ ਜ਼ੋਰ ਨਾਲ ਉਠਦੀ ਹੈ ਅਤੇ ਕਿਸੇ ਡੂੰਘੀ ਜਗ੍ਹਾ ਜਾ ਕੇ ਘੁੰਮਣ ਘੇਰ ਬਣ ਜਾਂਦੀ ਹੈ। ਵਾਰੰਵਾਰ ਚੱਕਰ ਮਾਰਕੇ ਫੇਰ ਜ਼ੋਰ ਨਾਲ ਰੁੜ੍ਹ ਪੈਂਦੀ ਹੈ ਅਤੇ ਇਕ ਵੱਖਰੀ ਲਹਿਰ ਬਣ ਜਾਂਦੀ ਹੈ। ਮਨੁੱਖ ਦਾ ਜੀਵਨ ਰਾਤ ਦਿਨ ਵਗਣ ਵਾਲਾ ਇਕ ਪ੍ਰਵਾਹ (ਸੋਤਾ, ਝਰਨਾ) ਹੈ, ਜਿਸ ਵਿਚ ਇੱਛਾ ਦੀਆਂ ਅਨੇਕਾਂ ਲਹਿਰਾਂ ਉਠਦੀਆਂ ਰਹਿੰਦੀਆਂ ਹਨ, ਜੋ ਉਸ ਨੂੰ ਮੋਹ ਦੇ ਡੂੰਘੇ ਚੱਕਰ ਵਿਚ ਫਸਾ ਦੇਂਦੀਆਂ ਹਨ, ਜਿਸ ਵਿਚ ਪਿਆ ਮਨੁੱਖ ਗੋਤੇ ਖਾਂਦਾ ਹੈ। ਦੇਸ ਕਾਲ ਅਤੇ ਨਮਿਤ ਦੇ ਸੰਜੋਗ ਨਾਲ, ਕੁਝ ਦਿਨ ਇਸ ਨੂੰ ਇਸ ਘੁੰਮਣਘੇਰ ਵਿਚ ਫਸਿਆ ਰਹਿਣਾ ਪੈਂਦਾ ਹੈ। ਮਾਤਾ, ਪਿਤਾ, ਭਰਾ ਭੈਣਾ ਅਤੇ ਇਸਤ੍ਰੀ ਪੁੱਤ ਆਦਿਕਾਂ ਦੇ ਮੋਹ ਵਿਚ ਨਾਮਵਰੀ ਅਤੇ ਵਡਿਆਈ ਦੇ ਲੋਭ ਵਿਚ ਇਸਨੂੰ ਤੜਫਣਾ ਪੈਂਦਾ ਹੈ, ਪਰ ਛੇਕੜ ਵਿਚ ਜਾ ਕੇ ਉਹ ਉਸ ਵਿਚੋਂ ਨਿਕਲ ਜਾਂਦਾ ਹੈ ਅਤੇ ਵੱਖਰੀ ਲਹਿਰ ਵਾਂਗ ਉਸ ਅਵਸਥਾ ਨੂੰ ਪਹੁੰਚ ਜਾਂਦਾ ਹੈ ਕਿ ਜਿਸ ਵਿਚ ਫੇਰ ਕੋਈ ਬੰਧਨ ਨਹੀਂ ਰਹਿੰਦਾ।

ਭਾਵੇਂ ਅਸੀਂ ਇਸ ਨੂੰ ਜਾਣੀਏ ਜਾਂ ਨਾ ਜਾਣੀਏ ਮੂਰਖ ਹੋਈਏ ਜਾਂ ਸਿਆਣੇ, ਪਰ

ਇਸ ਵਿਚ ਕੋਈ ਸੰਸਾ ਨਹੀਂ ਹੋ ਸਕਦਾ ਕਿ ਅਸੀਂ ਲੋਕ ਸਾਰੇ ਸੰਸਾਰ ਦੇ ਬੰਧਨਾਂ ਤੋਂ ਛੁਟਣ ਲਈ ਕਰਮ ਕਰਦੇ ਰਹਿੰਦੇ ਹਾਂ। ਮਨੁੱਖ ਦਾ ਅਨੁਭਵ (ਤਜਰਬਾ) ਉਸਦੇ ਜੀਵਨ ਦੀ ਨੌਕਾ (ਬੇੜੀ) ਨੂੰ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰਨ ਲਈ ਮਲਾਹ ਦਾ ਕੰਮ ਦੇਂਦਾ ਹੈ। ਸਾਰਾ ਸੰਸਾਰ ਕੰਮ ਕਰ ਰਿਹਾ ਹੈ। ਜੜ੍ਹ ਤੋਂ ਲੈ ਕੇ ਚੇਤਨ ਤਕ ਅਤੇ ਪ੍ਰਮਾਣੂ ਤੋਂ ਲੈ ਕੇ ਸੂਰਜ ਤਕ ਸਾਰੇ ਕਰਮ ਕਰ ਰਹੇ ਹਨ। ਕੋਈ ਇਕ ਖਿਣ ਭਰ ਭੀ ਬਿਨਾ ਕਰਮ ਦੇ ਨਹੀਂ ਰਹਿ ਸਕਦਾ। ਇਹ ਕਰਮ ਕਾਹਦੇ ਲਈ ਹੋ ਰਿਹਾ ਹੈ ? ਮੁਕਤੀ ਲਈ। ਸਾਰੇ ਮੁਕਤੀ (ਛੁਟਕਾਰਾ) ਚਾਹੁੰਦੇ ਹਨ ਅਤੇ ਬੰਧਨ ਤੋਂ ਭੱਜਦੇ ਹਨ। ਸੰਸਾਰ ਵਿਚ ਦੋ ਤਰਾਂ ਦੀਆਂ ਸ਼ਕਤੀਆਂ ਕੰਮ ਕਰ ਰਹੀਆਂ ਹਨ। ਇਕ ਆਕਰਸ਼ਕ ਅਤੇ ਦੂਜੀ ਵਿਕਰਸ਼ਕ, ਆਕਰਸ਼ਕ ਸ਼ਕਤੀ ਉਹ ਹੈ ਕਿ ਜੋ ਸਾਨੂੰ ਮੁਕਤੀ ਵੱਲ ਖਿੱਚ ਰਹੀ ਹੈ, ਅਤੇ ਵਿਕਰਸ਼ਕ ਸ਼ਕਤੀ ਉਹ ਹੈ ਜੋ ਸਾਨੂੰ ਬੰਧਨ ਤੋਂ ਛੁਡਾ ਰਹੀ ਹੈ।

ਕਰਮ ਯੋਗ ਸਾਨੂੰ ਕੀ ਸਿਖਾਉਂਦਾ ਹੈ ? ਕਰਮ ਕਿਸ ਤਰਾਂ ਕਰਨਾ ਚਾਹੀਦਾ ਹੈ ? ਇਹੋ ਕਰਮ ਯੋਗ ਦੀ ਸਿੱਖਯਾ ਹੈ। ਜੋ ਇਸ ਵਿਦਯਾ ਨੂੰ ਨਹੀਂ ਜਾਣਦਾ ਓਹ ਸਦਾ ਇਸ ਸੰਸਾਰ ਰੂਪੀ ਚੱਕੀ ਵਿਚ ਪੀਸਿਆਂ ਜਾਂਦਾ ਹੈ। ਕਰਮ ਯੋਗ ਦੇ ਨਾਲ ਹੀ ਅਸੀਂ ਕਰਮ ਦੇ ਭੇਦ ਨੂੰ ਸਮਝਦੇ ਹਾਂ। ਇਸੇ ਕਰਕੇ ਕਰਮ ਦੇ ਬੰਧਨ ਨੂੰ "ਜਿਸ ਤਰਾਂ ਵਿਹੁ ਨਾਲ ਵਿਹੁ ਨੂੰ ਅਤੇ ਕੰਡੇ ਨਾਲ ਕੰਡੇ ਨੂੰ ਦੂਰ ਕਰੀਦਾ ਹੈ"—ਢਿਲਾ ਕਰ ਸਕਦੇ ਹਾਂ। ਜੇਕਰ ਅਸੀਂ ਕਰਮ ਯੋਗ ਨਹੀ ਜਾਣਦੇ ਤਾਂ ਕਰਮ ਕਰਨ ਵਿਚ ਸਾਡੀ ਤਾਕਤ ਦਾ ਬਿਰਥਾ ਨਾਸ ਹੀ ਨਹੀਂ ਹੁੰਦਾ, ਸਗੋਂ ਓਹ ਕਰਮ ਹੋਰ ਭੀ ਸਾਡੇ ਬੰਧਨਾਂ ਨੂੰ ਪੱਕਾ ਕਰ ਦੇਂਦਾ ਹੈ। ਕਰਮ ਯੋਗ ਕਰਨ ਦਾ ਵਿਗਯਾਨ (ਸਾਇੰਸ) ਹੈ। ਇਸ ਤੋਂ ਤੁਸੀਂ ਸਿੱਖ ਸਕਦੇ ਹੋ ਕਿ ਕਿਸ ਤਰਾਂ ਕਰਮ ਕਰਨ ਨਾਲ ਉਸਦਾ ਫਲ ਛੇਤੀ ਅਤੇ ਤੁਹਾਡੇ ਅਨੁਕੂਲ ਹੋ ਸਕਦਾ ਹੈ ? ਕਰਮ ਕਰਨਾ ਜ਼ਰੂਰੀ ਹੈ, ਪਰ ਸਾਨੂੰ ਕਿਸੇ ਚੰਗੇ ਮਤਲਬ ਨੂੰ ਅੱਗੇ ਰੱਖ ਕੇ ਕਰਮ ਕਰਨਾ ਚਾਹੀਦਾ ਹੈ। ਕਰਮ ਯੋਗ ਸਾਨੂੰ ਦੱਸੇਗਾ ਕਿ ਇਹ ਸੰਸਾਰ ਪਲਟ ਜਾਣ ਵਾਲਾ ਹੈ, ਇਸ ਵਿਚ ਕੋਈ ਇਸਥਿਰ ਸੁਖ ਨਹੀਂ। ਇਹ ਸਾਨੂੰ ਉਸ ਜਗ੍ਹਾ ਤਕ ਪੁਚਾਣ ਲਈ "ਜਿਥੇ ਸੁਤੰਤ੍ਰ ਸੁਖ ਹੈ" ਇਕ ਰਾਹ ਹੈ। ਅਸੀਂ ਹੌਲੀ ਹੌਲੀ ਬਲ ਅਤੇ ਅਧਿਕਾਰ ਪ੍ਰਾਪਤ ਕਰਕੇ ਉਸ ਰਾਹ ਥਾਣੀ ਜਾਣਾ ਹੈ। ਸੰਸਾਰ ਵਿਚ ਸੁਕਦੇਵ ਵਰਗੇ ਮਨੁੱਖ ਵਿਰਲੇ ਹੀ ਹੁੰਦੇ ਹਨ, ਜੋ ਇਕ ਦਮ ਸੰਸਾਰ ਨੂੰ ਛੱਡਕੇ ਉਸ ਤੋਂ ਉਪਰਾਮ ਹੋ ਜਾਂਦੇ ਹਨ, ਜਿਸ ਤਰਾਂ ਕਿ ਸੱਪ ਆਪਣੀ ਕੁੰਜ ਨੂੰ ਛੱਡ ਦੇਂਦਾ ਹੈ। ਅਜੇਹੇ ਲੋਕਾਂ ਲਈ ਕਰਮਯੋਗ ਦਾ ਭੀ ਕੋਈ ਬੰਧਨ ਨਹੀਂ। ਇਹ ਸੜਕ ਖਾਸ ਕਰਕੇ ਉਨ੍ਹਾਂ ਲੋਕਾਂ ਲਈ ਬਣਾਈ ਗਈ ਹੈ ਕਿ ਜੋ ਸੰਸਾਰ ਦੀਆਂ ਇੱਛਾਂ ਨੂੰ ਇਕ ਦਮ ਨਹੀਂ ਛੱਡ ਸਕਦੇ। ਸੰਸਾਰੀ ਸੁਖਾਂ ਦਾ ਅਨੁਭਵ ਕਰਦੇ ਹੋਏ ਜੋ ਮੁਕਤੀ ਵਲ ਜਾਣਾ ਚਾਹੁੰਦੇ ਹਨ ਅਜੇਹੇ ਲੋਕਾਂ ਨੂੰ ਕਰਮ ਯੋਗ ਦਸਦਾ ਹੈ ਕਿ ਓਹ ਕਿਸ ਤਰਾਂ ਕਰਮ ਨਾਲ ਆਪਣੇ ਮਤਲਬ ਨੂੰ ਸਿੱਧ ਕਰ ਸਕਦੇ ਹਨ।

ਕਰਮ ਯੋਗ ਸਾਨੂੰ ਸਿੱਖਯਾ ਦੇਂਦਾ ਹੈ ਕਿ—"ਉਤਸ਼ਾਹ (ਖੁਸ਼ੀ) ਨਾਲ ਕੰਮ ਕਰੀ ਚੱਲੋ, ਪਰ ਵੱਖਰੇ ਹੋਕੇ ਰਹੋ। ਉਸਦੇ ਫਲ ਵਿਚ ਆਪਣੇ ਆਪ ਨੂੰ ਨਾ ਚਮੋੜੋ। ਆਪਣੇ ਮਨ ਨੂੰ ਵੱਸ ਰੱਖੋ। ਤੁਸੀਂ ਦੇਖਦੇ ਹੋ ਕਿ ਸੰਸਾਰ ਵਿਚ ਦੁਖ ਸੁਖ ਦਾ ਚੱਕਰ ਚਲ ਰਿਹਾ ਹੈ। ਕਦੇ ਹਰਖ (ਖੁਸ਼ੀ) ਹੈ ਅਤੇ ਕਦੇ ਸੋਗ ਹੈ, ਇਹ ਉਪਰਲੀਆਂ ਅਵੱਸਥਾਂ ਹਨ। ਇਨ੍ਹਾਂ ਨਾਲ

ਸਾਡੇ ਆਤਮਾ ਦਾ ਕੋਈ ਸੰਬੰਧ ਨਹੀਂ। ਸਾਡਾ ਆਤਮਾ ਸੁਖ ਦੁਖ ਤੋਂ ਪਰੇ ਹੈ, ਇਹ ਸਾਰੇ ਇੰਦ੍ਰੀਆਂ ਅਤੇ ਮਨ ਦੇ ਵਿਕਾਰ ਹਨ। ਜਿਨ੍ਹਾਂ ਨੂੰ ਮੂਰਖਤਾ ਨਾਲ ਅਸੀਂ ਆਤਮਾ ਵਿਚ ਮੰਨ ਲੈਂਦੇ ਹਾਂ। ਦੁਖ ਸਿਰਫ ਸੰਗਤ ਨਾਲ ਪੈਦਾ ਹੁੰਦਾ ਹੈ, ਕਰਮ ਨਾਲ ਨਹੀਂ। ਜਦ ਅਸੀਂ ਕਿਸੇ ਕਰਮ ਦੇ ਫਲ ਨੂੰ ਚੰਬੜ ਜਾਂਦੇ ਹਾਂ, ਤਦ ਸਾਨੂੰ ਦੁਖ ਹੁੰਦਾ ਹੈ। ਪਰ ਜੇਕਰ ਅਸੀਂ ਉਸ ਤੋਂ ਵੱਖਰੇ ਰਹਿ ਸਕੀਏ, ਤਾਂ ਰਾਤ ਦਿਨ ਕਰਮ ਕਰਦੇ ਹੋਏ ਭੀ ਕਦੇ ਦੁਖੀ ਨਹੀਂ ਹੋਵਾਂਗੇ। ਦੂਜੇ ਕਿਸੇ ਦੇ ਘਰ ਨੂੰ ਅੱਗ ਲਗਣ ਨਾਲ ਸਾਨੂੰ ਦੁਖ ਨਹੀਂ ਹੁੰਦਾ, ਪਰ ਜਦ ਸਾਡੇ ਘਰ ਨੂੰ ਅੱਗ ਆ ਲਗਦੀ ਹੈ ਤਾਂ ਅਸੀਂ ਰੋਂਦੇ ਹਾਂ। ਹਜਾਰਾਂ ਮਨੁੱਖ ਰੋਜ਼ ਮਰਦੇ ਰਹਿੰਦੇ ਹਨ, ਸਾਨੂੰ ਮਲੂਮ ਭੀ ਨਹੀਂ ਹੁੰਦਾ ਪਰ ਜਦ ਸਾਡਾ ਕੋਈ ਸਬੰਧੀ ਜਾਂ ਆਪਣਾ ਨਿਜ ਦਾ (ਪੁਤ੍ਰ, ਧੀ, ਇਸਤ੍ਰੀ) ਮਰ ਜਾਂਦਾ ਹੈ ਤਾਂ ਅਸੀਂ ਸੋਗ ਨਾਲ ਘਾਬਰ ਉਠਦੇ ਹਾਂ, ਇਸ ਦਾ ਕੀ ਕਾਰਣ ਹੈ ? ਇਸਦਾ ਕਾਰਨ ਸਿਰਫ ਮਮਤਾ ਹੈ। ਜਿਨ੍ਹਾਂ ਚੀਜ਼ਾਂ ਵਿਚ ਸਾਡੀ ਮਮਤਾ ਹੈ ਅਰਥਾਤ ਜਿਨ੍ਹਾਂ ਨੂੰ ਅਸੀਂ ਆਪਣਾ ਸਮਝਦੇ ਹਾਂ ਉਨ੍ਹਾਂ ਦੇ ਵਿਛੋੜੇ ਨਾਲ ਸਾਨੂੰ ਦੁਖ ਹੁੰਦਾ ਹੈ। ਪਰ ਜਿਥੇ ਮਮਤਾ ਨਹੀਂ ਹੈ ਓਥੇ ਨਾ ਸੰਜੋਗ ਨਾਲ ਸੁਖ ਨਾ ਵਿਜੋਗ ਨਾਲ ਦੁਖ ਹੁੰਦਾ ਹੈ (ਓਥੇ ਤਾਂ "ਜੋ ਕਿਛੁ ਕਰੈ ਸੋਈ ਭਲ ਮਾਨੈ" ਦੇ ਵਿਚਾਰ ਅਟੱਲ ਹਨ), ਜਿਸ ਘਰ ਜਾਂ ਮਨੁੱਖ ਨੂੰ ਅਸਾਂ ਆਪਣਾ ਮੰਨ ਰੱਖਿਆ ਸੀ, ਉਸਦੇ ਨਾਸ ਹੋਣ ਨਾਲ ਸਾਨੂੰ ਦੁਖ ਹੁੰਦਾ ਹੈ। ਜਿਸ ਘਰ ਜਾਂ ਮਨੁੱਖ ਨਾਲ ਸਾਡਾ ਕੋਈ ਸਨਬੰਧ ਨਹੀਂ ਉਸਦੇ ਨਾਸ ਹੋਣ ਨਾਲ ਸਾਨੂੰ ਕੋਈ ਦੁਖ ਨਹੀਂ ਹੁੰਦਾ। ਇਸ ਤੋਂ ਸਿੱਧ ਹੈ ਕਿ ਸਬੰਧ (ਮਮਤਾ) ਹੀ ਸਾਰੇ ਦੁਖਾਂ ਦੀ ਜੜ੍ਹ ਹੈ। ਸਬੰਧ ਨਾਲ ਹੀ ਸਵਾਰਥ ਪੈਦਾ ਹੁੰਦਾ ਹੈ ਅਤੇ ਸਵਾਰਥ ਹੀ ਦੁਖ ਦਾ ਕਾਰਨ ਹੈ। ਚਿੱਤ ਵਿਚ ਮੇਰ ਤੇਰ ਪੁਣੇ ਦੀਆ ਜਿੰਨੀਆਂ ਲਹਿਰਾਂ ਉਠਦੀਆਂ ਹਨ, ਉਨ੍ਹਾਂ ਨਾਲ ਪਰਾਧੀਨਤਾ ਦੀਆਂ ਬੇੜੀਆਂ ਲੱਗੀਆ ਹੋਈਆਂ ਹਨ ਜੋ ਮਨੁੱਖ ਨੂੰ ਜਕੜ ਕੇ ਬੰਨ੍ਹ ਲੈਂਦੀਆਂ ਹਨ। ਇਸ ਲਈ ਕਰਮਯੋਗ ਸਾਨੂੰ ਦਸਦਾ ਹੈ ਕਿ ਤੁਸੀਂ ਸੰਸਾਰ ਦੇ ਸਾਰੇ ਪਦਾਰਥਾਂ ਨੂੰ ਦੇਖੋ ਅਤੇ ਓਹਨਾਂ ਤੋਂ ਖੁਸ਼ੀ ਮਾਣੋ। ਪਰ ਓਹਨਾਂ ਨੂੰ ਆਪਣਾ ਕਦੇ ਨਾ ਸਮਝੋ, ਇਥੋਂ ਤਕ ਕਿ ਆਪਣੇ ਸਰੀਰ ਨੂੰ ਭੀ ਆਪਣਾ ਨਾ ਸਮਝੋ। ਇਹ ਕਦੇ ਨਾ ਆਖੋ ਕਿ ਇਹ ਚੀਜ਼ ਮੇਰੀ ਹੈ। ਜਿਸ ਨੂੰ ਤੁਸੀਂ ਆਪਣਾ ਆਖੋਗੇ ਉਹੋ ਤੁਹਾਡੇ ਦੁਖ ਦਾ ਕਾਰਨ ਬਣ ਜਾਵੇਗੀ। ਮੇਰਾ ਪੁਤ੍ਰ, ਮੇਰਾ ਘਰ, ਮੇਰਾ ਸਰੀਰ, ਇਹ ਸਭ ਬੰਧਨ ਅਤੇ ਦੁਖ ਦੀਆਂ ਗੱਲਾਂ ਹਨ, ਜੋ ਮੂਰਖ ਲੋਕਾਂ ਨੇ ਬਣਾ ਲਈਆਂ ਹਨ। ਅਸਲ ਵਿਚ ਨਾ ਸਾਡਾ ਕੋਈ ਹੈ, ਅਤੇ ਨਾ ਅਸੀਂ ਕਿਸੇ ਦੇ ਹਾਂ। ਅਸੀਂ ਨਿਰਫ ਸਾਖੀ (ਗਵਾਹ) ਬਣਕੇ ਸੰਸਾਰ ਵਿਚ ਆਉਂਦੇ ਹਾਂ। ਪਰ ਵਿਦਯਾ ਕਰਕੇ ਅਸੀਂ ਵਾਦੀ, ਪ੍ਰਤਿਵਾਦੀ (ਮੁਦਈ, ਮੁਦਾਲਯ) ਬਣ ਜਾਂਦੇ ਹਾਂ ਅਤੇ ਇਸੇ ਕਰਕੇ ਸਾਰੇ ਝਗੜੇ ਪੈਦਾ ਹੁੰਦੇ ਹਨ। ਇਹ ਸਰੀਰ ਕੀ ਹੈ ? ਆਤਮਾਂ ਦੀ ਇਕ ਕਲਪਿਤ (ਝੂਠੀ) ਮੂਰਤ ਜਾਂ ਪੁਤਲਾ ਹੈ। ਜਿਸ ਤਰਾਂ ਕਿਸੇ ਮੂਰਤ ਜਾਂ ਪੁਤਲੇ ਦੇ ਟੁਟਣ ਫੁਟਣ ਨਾਲ ਉਸ ਸਰੀਰ ਨੂੰ ਜਿਸ ਦੀ ਉਹ ਮੂਰਤ ਜਾਂ ਪੁਤਲਾ ਹੈ ਕੁਝ ਨੁਕਸਾਨ ਨਹੀਂ ਪਹੁੰਚਦਾ, ਉਸੇ ਤਰਾਂ ਇਸ ਸਰੀਰ ਦੇ ਨਾਸ ਹੋਣ ਨਾਲ ਆਤਮਾ ਦਾ ਕੁਝ ਨਹੀਂ ਵਿਗੜਦਾ।

ਕਰਮਯੋਗ ਆਖਦਾ ਹੈ ਕਿ ਸਵਾਰਥ ਦੀ ਜੜ੍ਹ ਕੱਟਕੇ ਸੁਟ ਦਿਓ। ਜਦ ਤੁਸੀਂ ਇਸਨੂੰ ਆਪਣੇ ਹਿਰਦੇ ਵਿਚ ਜਗ੍ਹਾ ਹੀ ਨਾ ਦਿਓਗੇ ਤਾਂ ਇਸਦੀਆਂ ਲੋਹਰਾਂ ਤੁਹਾਡੇ ਉਤੇ ਆਪਣਾ ਕੁਝ ਅਸਰ ਨਾ ਕਰ ਸਕਣਗੀਆਂ। ਜਦ ਇਹ ਅਵਸਥਾ ਪ੍ਰਾਪਤ ਹੋ ਜਾਵੇਗੀ ਤਦ

ਸੰਸਾਰ ਵਿਚ ਜਿਥੇ ਚਾਹੋ ਜਾਓ, ਜੋ ਚਾਹੋ ਕਰੋ, ਤੁਸੀਂ ਨਿਰਲੇਪ ਰਹੋਗੇ। ਕੌਲ ਪਾਣੀ ਵਿਚ ਹੁੰਦਾ ਹੈ, ਪਰ ਪਾਣੀ ਉਸਦੇ ਪੱਤ੍ਰਾਂ ਨੂੰ ਗਿੱਲਾ ਨਹੀਂ ਕਰ ਸਕਦਾ। ਇਸੇ ਤਰਾਂ ਹੀ ਸੰਸਾਰ ਵਿਚ ਕਰਮ ਕਰਦੇ ਹੋਏ ਅਤੇ ਤੁਸੀਂ ਰਹਿੰਦੇ ਹੋਏ ਉਸਦੇ ਅਸਰ ਤੋਂ ਬਚੇ ਰਹੋ। ਬੱਸ ਏਹੋ ਸੱਚਾ ਵੈਰਾਗ ਹੈ। ਮੈਂ ਤੁਹਾਨੂੰ ਆਖ ਚੁਕਾ ਹਾਂ ਕਿ ਇਸ ਤਰਾਂ ਦਾ ਯੋਗ ਬਿਨਾਂ ਵੈਰਾਗ ਦੇ ਨਹੀਂ ਹੋ ਸਕਦਾ। ਖਾਣਾ ਪੀਣਾ ਛੱਡਣ ਜਾਂ ਜੰਗਲ ਵਿਚ ਜਾ ਬੈਠਣ ਨਾਲ ਵੈਰਾਗ ਨਹੀਂ ਹੁੰਦਾ। ਜਦ ਤਕ ਇਹ ਸਰੀਰ ਹੈ ਤਦ ਤਕ ਉਸ ਦੀ ਰੱਖਜਾ ਕਰਨ ਲਈ ਮਨੁੱਖ ਨੂੰ ਕਰਮ ਕਰਨਾ ਪਵੇਗਾ ਅਤੇ ਇਹ ਉਸਦਾ ਧਰਮ ਹੈ। ਵੈਰਾਗ ਦਾ ਸਬੰਧ ਸਰੀਰ ਨਾਲ ਨਹੀਂ, ਪਰ ਮਨ ਨਾਲ ਹੈ। ਬਿਨਾਂ ਮਨ ਦੇ ਵੱਸ ਕੀਤੇ ਸਰੀਰ ਸੁਕਾ ਦੇਣ ਨਾਲ ਕੋਈ ਵੈਰਾਗੀ ਨਹੀਂ ਹੋ ਸਕਦਾ। ਜਿਨ੍ਹਾਂ ਦਾ ਮਨ ਮੇਰ ਤੇਰ ਦੀ ਜੰਜ਼ੀਰ ਵਿਚੋਂ ਨਿਕਲ ਗਿਆ ਉਹ ਭਾਵੇਂ ਸਰੀਰ ਦੇ ਗੁਜ਼ਾਰੇ ਲਈ ਸਾਰੇ ਕੰਮ ਕਰਦੇ ਹੋਣ, ਪਰ ਉਨ੍ਹਾਂ ਵਿਚ ਖਚਿਤ ਨਾ ਹੋਣ ਕਰਕੇ ਉਹ ਵੈਰਾਗੀ ਹਨ। ਉਲਟ ਇਸਦੇ ਕਿ ਜੋ ਮਨੁੱਖ ਇੰਦ੍ਰੀਆਂ ਤੋਂ ਕੰਮ ਲੈਣਾ ਛੱਡ ਦੇਂਦਾ ਹੈ, ਪਰ ਮਨ ਵਿਸ਼ਿਆਂ ਨੂੰ ਚਾਹੁੰਦਾ ਰੈਂਹਦਾ ਹੈ, ਉਹ ਰਾਗੀ (ਸੰਸਾਰੀ) ਹੈ। ਜਦ ਤਕ ਉਸਦਾ ਮਨ ਵਿਸ਼ਿਆਂ ਵਲੋਂ ਉਪਰਾਮ ਨਾ ਹੋਵੇਗਾ, ਸਿਰਫ ਇੰਦ੍ਰੀਆਂ ਨੂੰ ਰੋਕਣ ਨਾਲ ਉਹ ਵੈਰਾਗ ਦਾ ਅਧਿਕਾਰੀ ਨਹੀਂ ਹੋ ਸਕਦਾ ਸਗੋਂ ਜੋ ਮਨੁੱਖ ਕਰਮ ਇੰਦ੍ਰੀਆਂ ਨੂੰ ਰੋਕ ਕੇ ਮਨ ਕਰਕੇ ਸਦਾ ਵਿਸ਼ਿਆਂ ਵਿਚ ਗਰਕ ਰਹਿੰਦਾ ਹੈ ਓਹ ਠੱਗ ਹੈ। ਹੋ ਸਕਦਾ ਹੈ ਕਿ ਮਨੁੱਖ ਰਾਜ ਸਿੰਘਾਸਨ ਉਤੇ ਬੈਠਾ ਹੋਇਆ ਭੀ ਸੰਸਾਰ ਤੋਂ ਉਪਰਾਮ ਰਹੇ। ਦੂਜੇ ਜੋ ਭਾਵੇਂ ਲੀਰਾਂ ਕੱਠੀਆਂ ਕਰਕੇ ਗੋਦੜੀ ਬਣਾਕੇ ਪਾਈ ਹੋਈ ਹੋਵੇ ਅਥਵਾ ਪੂਰਾ ਸਾਧੂ ਭੇਸ ਹੋਵੇ, ਪਰ ਸੰਸਾਰ ਤੋਂ ਉਪਰਾਮ ਨਾ ਹੋਵੇ, ਓਹ ਪੂਰਾ ਸੰਸਾਰੀ ਹੈ। ਕਰਮਯੋਗ ਦਾ ਅਸਲੀ ਵਰਤਾਉ ਸਾਨੂੰ ਵੈਰਾਗ ਦਾ ਅਧਿਕਾਰੀ ਬਣਾਉਂਦਾ ਹੈ।

ਕਰਮਯੋਗ ਵਿਚ ਵੈਰਾਗ ਦੋ ਤਰਾਂ ਦਾ ਹੈ। ਇਕ ਉਨ੍ਹਾਂ ਲੋਕਾਂ ਲਈ ਜੋ ਈਸ਼੍ਵਰ ਉਤੇ ਭਰੋਸਾ ਨਹੀਂ ਰੱਖਦੇ, ਅਤੇ ਨਾ ਕਿਸੇ ਤਰਾਂ ਦੀ ਬਾਹਰੀ ਸਹਾਇਤਾ ਦੀ ਲੋੜ ਰੱਖਦੇ ਹਨ। ਉਹ ਆਪਣੀਆਂ ਬਾਹਾਂ ਦੇ ਜ਼ੋਰ ਤੇ ਭਰੋਸਾ ਰੱਖਦੇ ਹਨ ਅਤੇ ਆਪਣੀ ਬਲਵਾਨ ਮਾਨਸਿਕ ਸ਼ਕਤੀ ਨਾਲ ਬਹੁਤ ਸਾਰੇ ਧਨ ਪਦਾਰਥ ਦੇ ਮਾਲਕ ਹੁੰਦਿਆਂ ਭੀ ਕਹਿੰਦੇ ਹਨ ਕਿ 'ਮੈਂ ਵੱਖਰਾ ਹੋਕੇ ਰਹਾਂਗਾ'। ਅਜੇਹੇ ਲੋਕ ਆਪਣੇ ਅਨੁਭਵ ਅਤੇ ਵਿਚਾਰ ਨਾਲ ਕੰਮ ਕਰਦੇ ਹਨ। ਜੇਹੜੇ ਲੋਕ ਈਸ਼੍ਵਰ ਦੇ ਭਗਤ ਹਨ, ਉਨ੍ਹਾਂ ਲਈ ਵੈਰਾਗ ਦਾ ਦੂਜਾ ਰਾਹ ਹੈ, ਅਤੇ ਜੋ ਪੈਹਲੇ ਨਾਲੋਂ ਔਖਾ ਭੀ ਨਹੀਂ, ਉਹ ਆਪਣੇ ਕਰਮ ਫਲ ਨੂੰ ਈਸ਼੍ਵਰ ਅਰਪਣ ਕਰਦੇ ਹਨ। ਕਰਮ ਉਹ ਜ਼ਰੂਰ ਕਰਦੇ ਹਨ ਪਰ ਉਸਦੇ ਫਲ ਦੀ ਇੱਛਾ ਨਹੀਂ ਰੱਖਦੇ। ਉਹ ਜੋ ਕੁਝ ਕਰਦੇ ਸੁਣਦੇ ਅਤੇ ਦੇਖਦੇ ਹਨ ਉਹ ਸਭ ਉਨ੍ਹਾਂ ਦਾ ਈਸ਼੍ਵਰ ਅਰਪਣ ਹੈ। ਜੇਕਰ ਅਸੀਂ ਕੋਈ ਚੰਗਾ ਕੰਮ ਕਰੀਏ ਤਾਂ ਸਾਨੂੰ ਉਸਦਾ ਅਭਿਮਾਨ ਨਹੀਂ ਕਰਨਾ ਚਾਹੀਦਾ ਅਤੇ ਨਾ ਵਡਿਆਈ ਦੀ ਆਸ ਰੱਖਣੀ ਚਾਹੀਦੀ ਹੈ, ਕਿਉਂਕਿ ਅਸੀਂ ਉਸਦਾ ਫਲ ਈਸ਼੍ਵਰ ਅਰਪਣ ਕਰ ਚੁਕੇ ਹਾਂ। ਜਾਂ ਸਾਨੂੰ ਇਹ ਸਮਝਣਾ ਚਾਹੀਦਾ ਹੈ ਕਿ ਅਸਾਂ ਕੁਝ ਭੀ ਕੰਮ ਨਹੀਂ ਕੀਤਾ। ਜਿਸ ਤਰਾਂ ਕੋਈ ਨੌਕਰ ਆਪਣੇ ਮਾਲਿਕ ਲਈ ਕੰਮ ਕਰਦਾ ਹੈ ਤਾਂ ਉਹ ਮਾਲਕ ਦਾ ਹੀ ਕੰਮ ਕਹਾਉਂਦਾ ਹੈ ਅਤੇ ਓਹੋ ਉਸਦੇ ਜੱਸ ਦਾ ਭਾਗੀ ਹੁੰਦਾ ਹੈ, ਨੌਕਰ ਨੂੰ ਕੋਈ ਜਾਣਦਾ ਭੀ ਨਹੀਂ, ਉਸੇ ਤਰਾਂ ਹੀ ਅਸੀਂ ਵਾਹਿਗੁਰੂ ਦੇ ਸੇਵਕ ਅਤੇ ਉਪਾਸ਼ਕ ਹਾਂ, ਅਸੀਂ

ਕੰਮ ਕਰਨ ਦੇ ਸਿਰਫ ਕਾਰਣ ਮਾਤ੍ਰ ਹਾਂ, ਪ੍ਰੇਰਕ ਅਤੇ ਮੁਕੱਰਰ ਕਰਨ ਵਾਲਾ ਸਾਡਾ ਉਹੋ ਹੈ, ਅਸੀਂ ਸੇਵਕ ਦੀ ਤਰਾਂ ਉਸਦਾ ਹੁਕਮ ਮੰਨਦੇ ਹਾਂ, ਇਸ ਲਈ ਸਾਡਾ ਉਸਤੇ ਕੋਈ ਹੱਕ ਨਹੀਂ। ਜੋ ਕੁਝ ਤੂੰ ਦੇਖਦਾ ਹੈਂ, ਜੋ ਕੁਝ ਤੂੰ ਕਰਦਾ ਹੈਂ ਅਤੇ ਜੋ ਕੁਝ ਤੇਰੇ ਅਖਤਯਾਰ ਵਿਚ ਹੈ ਸਾਰਾ ਉਸਨੂੰ ਅਰਪਣ ਕਰ ਦੇਹ, ਇਥੋਂ ਤੱਕ ਕਿ ਆਪਣਾ ਤਨ ਮਨ ਭੀ ਉਸਦੀ ਸੇਵਾ ਵਿਚ ਅਰਪਣ ਕਰ ਦੇਹ, ਏਹੋ ਸਾਰੇ ਯੱਗਾਂ ਵਿਚੋਂ ਵੱਡਾ ਯੱਗ ਆਤਮਯੱਗ ਹੈ, ਜੇਹੜੇ ਲੋਕ ਆਪਣੀ ਅਹੂਤੀ ਇਸ ਯੱਗ ਵਿਚ ਦੇਂਦੇ ਹਨ ਅਤੇ ਵਾਹਿਗੁਰੂ ਅਗੇ ਏਹੋ ਪ੍ਰਾਰਥਨਾ ਕਰਦੇ ਹਨ "ਕਿ ਹੇ ਵਾਹਿਗੁਰੂ। ਸਾਰੇ ਸੰਸਾਰ ਨੂੰ ਧਨ ਦੀ ਇੱਛਾ ਹੈ, ਅਤੇ ਮੇਰਾ ਧਨ ਤੂੰ ਹੈਂ, ਤੇਰੇ ਸਿਵਾ ਮੇਰੀ ਹੋਰ ਕੋਈ ਜਾਇਦਾਦ ਨਹੀਂ, ਮੈਂ ਤੇਰੇ ਨਾਮ ਉਪਰੋਂ ਆਪਣੇ ਆਪ ਨੂੰ ਬਲੀਦਾਨ ਕਰਦਾ ਹਾਂ। ਕਿਸੇ ਨੂੰ ਆਪਣੇ ਇਸ਼ਟ (ਪਯਾਰੇ) ਦੀ ਚਾਹ ਹੈ ਸੋ ਮੇਰਾ ਇਸ਼ਟ ਤੂੰ ਹੈਂ, ਤੇਰੇ ਬਿਨਾਂ ਮੇਰਾ ਜੀਵਨ ਨਿਸਫਲ ਹੈ, ਮੈਂ ਤੇਰੇ ਉਤੋਂ ਆਪਣੇ ਆਪ ਨੂੰ ਬਲੀਦਾਨ ਕਰਦਾ ਹਾਂ, ਮੈਨੂੰ ਮੇਰਾ ਕੁਝ ਨਹੀਂ ਚਾਹੀਦਾ, ਬੁਰਾ ਹੋਵੇ ਜਾਂ ਭਲਾ, ਇਨ੍ਹਾਂ ਦੋਹਾ ਤੋਂ ਭਾਵੇਂ ਵਿਲੱਖਣ ਹੋਵੇ, ਪਰ ਮੈਨੂੰ ਕਿਸੇ ਦੀ ਪਰਵਾਹ ਨਹੀਂ, ਮੈਂ ਸਭ ਕੁਝ ਤੇਰੇ ਉਤੇ ਅਤੇ ਤੇਰੇ ਨਾਮ ਉਤੇ ਅਰਪਣ ਕਰਦਾ ਹਾਂ।" ਰਾਤ ਦਿਨ ਇਸੇ ਮੰਤ੍ਰ ਦਾ ਜਾਪ ਜਪਦੇ ਰਹੋ, ਉਸਦੇ ਪ੍ਰੇਮ ਅਤੇ ਭਗਤੀ ਵਿਚ ਆਪਣੇ ਆਪ ਨੂੰ ਭੁਲਾ ਦਿਓ, ਇਹੋ ਸੱਚਾ ਤਯਾਗ ਹੈ ਅਤੇ ਇਸੇ ਨੂੰ ਪੂਰਣ ਵੈਰਾਗ ਆਖਦੇ ਹਨ।

ਕਰਮਯੋਗ ਭਾਵੇਂ ਸਾਨੂੰ ਕਰਮ ਕਰਨ ਦੀ ਸਿਖਯਾ ਦੇਂਦਾ ਹੈ ਪਰ ਉਸਦਾ ਮਤਲਬ ਸਾਨੂੰ ਕਰਮਾਂ ਦੇ ਬੰਧਨਾਂ ਤੋਂ ਛੁਡੌਣਾ ਹੈ, ਇਕ ਤਰਫ ਹੋਕੇ ਉਹ ਮਾਮੂਲੀ ਧਰਮਾਂ ਦੇ ਪਾਲਣ ਦਾ ਵਿਰੋਧੀ ਨਹੀਂ, ਪਰ ਉਹਨਾਂ ਵਿਚ ਅਚਿਤ ਹੋਕੇ ਉਨ੍ਹਾਂ ਦੇ ਤੁੱਛ ਫਲ ਦੇ ਮੁਲ ਵਿਚ ਆਪਣੇ ਅਮੋਲਕ ਜੀਵਨ ਨੂੰ ਵੇਚ ਦੇਣਾ, ਇਹ ਉਸਦਾ ਮਤਲਬ ਨਹੀਂ। ਧਾਰਮਿਕ ਜਾਂ ਸੰਸਾਰੀ ਕਰਮਾਂ ਦਾ ਪਾਲਨ ਕਰਨਾ ਉਥੋਂ ਤਕ ਚੰਗਾ ਹੈ ਜਿਥੋਂ ਤਕ ਮਨੁੱਖਾਂ ਨੂੰ ਉਨ੍ਹਾਂ ਤੋਂ ਆਪਣੇ ਕਰਤਵਯ ਪਾਲਨ ਵਿਚ ਸਹਾਇਤਾ ਮਿਲਦੀ ਹੈ, ਜਾਂ ਜਿਥੋਂ ਤਕ ਉਨ੍ਹਾਂ ਤੋਂ ਸ੍ਵਾਰਥ, ਹਠ, ਅਤੇ ਰਾਗ ਦ੍ਵੈਸ਼ ਦੇ ਸੰਸਕਾਰ ਨਹੀਂ ਉਭਰਦੇ। ਕਰਮਯੋਗੀ ਇਨ੍ਹਾਂ ਮਨੁੱਖੀ ਜਾਂ ਕੌਮੀ ਧਰਮਾਂ ਵਿਚ ਪ੍ਰਵਿਰਤ ਨਹੀਂ ਹੁੰਦਾ, ਉਸਦਾ ਧਰਮ ਕਰਮ ਜੋ ਕੁਝ ਹੈ ਉਹ ਸਭ ਵਾਹਿਗੁਰੂ ਦੀ ਭਗਤੀ ਅਤੇ ਉਸਦਾ ਸੱਚਾ ਪ੍ਰੇਮ ਹੈ, ਵਾਹਿਗੁਰੂ ਸਭ ਦਾ ਹੈ, ਇਸ ਲਈ ਉਸਦਾ ਧਰਮ ਭੀ ਸਭ ਦੀ ਸੇਵਾ ਅਤੇ ਸਭ ਨਾਲ ਪ੍ਰੇਮ ਕਰਨਾ ਹੈ। ਜਿਨ੍ਹਾਂ ਕਰਮਾਂ ਦੇ ਕਰਨ ਨਾਲ ਸੰਸਾਰੀ ਬੰਧਨ ਪੱਕੇ ਹੋ ਜਾਂਦੇ ਹਨ, ਜੇਕਰ ਤੁਸੀਂ ਕਰਮਯੋਗੀ ਬਣਨਾ ਚਾਹੋ ਤਾਂ ਉਨ੍ਹਾਂ ਦਾ ਲਾਲਚ ਨਾ ਕਰੋ, ਤੁਸੀਂ ਭਾਵੇਂ ਕਿਸੇ ਧਰਮ ਨੂੰ ਪਾਲੋ, ਪਰ ਆਪਣੇ ਮਨ ਵਿਚ ਇਸ ਗੱਲ ਦਾ ਅਭਿਮਾਨ ਕਦੇ ਨਾ ਕਰੋ ਕਿ ਮੈਂ ਇਸਦਾ ਕਰਨ ਵਾਲਾ ਹਾਂ, ਜਾਂ ਇਹ ਮੇਰਾ ਧਰਮ ਜਾਂ ਕਰਮ ਹੈ। ਜਿਥੇ ਤੁਸੀਂ ਮੇਰਾ ਕਿਹਾ, ਬੱਸ ਉਥੇ ਸਬੰਧ ਪਾਯਾ ਗਿਆ, ਅਤੇ ਇਹ ਸਬੰਧ ਹੀ ਤੁਹਾਡੇ ਗਲ ਦੀ ਫਾਹੀ ਹੈ। ਜਦ ਤੁਸੀਂ ਆਪਣਾ ਸਰਬੰਸ ਹੀ ਵਾਹਿਗੁਰੂ ਦੇ ਅਰਪਣ ਕਰ ਚੁਕੇ ਹੋ ਤਦ ਤੁਹਾਨੂੰ ਇਹ ਕੀ ਹੱਕ ਹੈ ਕਿ ਤੁਸੀਂ ਕਿਸੇ ਚੀਜ਼ ਨੂੰ (ਚਾਹੇ ਉਹ ਤੁਹਾਡੇ ਸਰੀਰ ਦੇ ਅੰਦਰ ਹੋਵੇ ਜਾਂ ਬਾਹਰ) ਆਪਣੀ ਆਖ ਸੱਕੋ? ਅਸੀਂ ਸਾਰੇ ਉਸੇ ਦੇ ਹੁਕਮ ਨਾਲ ਕੰਮ ਕਰ ਰਹੇ ਹਾਂ ਫੇਰ ਸਾਨੂੰ ਡੰਡ (ਸਜ਼ਾ) ਜਾਂ ਸਿਰੋਪਾਉ ਨਾਲ ਕੀ ਕੰਮ? ਜੇਕਰ ਅਸੀਂ ਇਨਾਮ ਲੈਣਾ ਚਾਹੁੰਦੇ ਹਾਂ ਤਾਂ ਸਾਨੂੰ ਡੰਡ ਭੀ ਜ਼ਰੂਰ ਲੱਗੇਗਾ, ਡੰਡ ਤੋਂ ਬਚਣ ਦਾ ਸਿਰਫ ਇਹੋ

ਉਪਾ ਹੈ ਕਿ ਇਨਾਮ ਦਾ ਮਨ ਵਿਚ ਖਿਆਲ ਭੀ ਨਾ ਕੀਤਾ ਜਾਵੇ। ਦੁਖ ਤੋਂ ਬਚਣ ਦਾ ਇਸਦੇ ਛੁਟ ਹੋਰ ਕੀ ਉਪਾ ਹੋ ਸਕਦਾ ਹੈ ਕਿ ਅਸੀਂ ਸੁਖ ਦੇ ਖਿਆਲ ਨੂੰ ਹੀ ਮੂਲੋਂ ਛੱਡ ਦੇਈਏ, ਕਿਉਂਕਿ ਸੁਖ ਦੁਖ ਦੋਵੇਂ ਨਾਲੋਂ ਨਾਲ ਆਪਸ ਵਿਚ ਮਿਲੇ ਰਹਿੰਦੇ ਹਨ। ਜਿਥੇ ਸੁਖ ਹੈ ਉਥੇ ਦੁਖ ਭੀ ਹੈ, ਜੀਵਨ ਦੇ ਨਾਲ ਮਰਨ ਲੱਗਾ ਹੋਯਾ ਹੈ, ਜੋ ਜੀਉਣਾ ਚਾਹੁੰਦਾ ਹੈ ਉਸਦੇ ਲਈ ਮੌਤ ਭੀ ਜ਼ਰੂਰੀ ਹੈ, ਹਾਂ ਜੇਕਰ ਅਸੀਂ ਜੀਵਨ ਦੀ ਇੱਛਾ ਅਤੇ ਮੋਹ ਛੱਡ ਦੇਈਏ ਤਾਂ ਬੇਸ਼ਕ ਮੌਤ ਨੂੰ ਜਿੱਤ ਸਕਦੇ ਹਾਂ, ਜੇਕਰ ਵਿਚਾਰ ਕਰਕੇ ਦੇਖਿਆ ਜਾਵੇ ਤਾਂ ਜੀਵਨ ਅਤੇ ਮਰਨ ਇਨ੍ਹਾਂ ਦੋਹਾਂ ਵਿਚ ਨਾਮ ਮਾਤ੍ਰ ਦਾ ਭੇਦ ਹੈ, ਅਸਲ ਵਿਚ ਇਹ ਇਕੋ ਹੀ ਚੀਜ਼ ਦੇ ਦੋ ਧਰਮ ਜਾਂ ਅੰਗ ਹਨ। ਸੁਖ ਦੇ ਬਿਨਾਂ ਦੁਖ ਦਾ ਹੋਣਾ ਜਾਂ ਜੀਵਨ ਦੇ ਬਿਨਾਂ ਮਰਨ ਦਾ ਹੋਣਾ ਇਕ ਬਾਲਕ ਦੀ ਗੱਲ ਹੈ।

ਇਸ ਲਈ ਜੋ ਕੰਮ ਕਰੋ ਉਸ ਦੇ ਲਈ ਉਪਮਾਂ ਅਤੇ ਵਡਿਆਈ ਦੀ ਆਸ ਨਾ ਰੱਖੋ। ਸਾਡੇ ਵਿਚ ਇਹ ਕਮਜ਼ੋਰੀ ਹੈ ਕਿ ਅਸੀਂ ਚੰਗਾ ਕੰਮ ਪਿਛੋਂ ਕਰਦੇ ਹਾਂ ਅਤੇ ਉਪਮਾਂ ਪਹਿਲੋਂ ਚਾਹੁੰਦੇ ਹਾਂ। ਜੇਕਰ ਅਸੀਂ ਕਿਸੇ ਧਰਮ ਕਾਰਜ ਵਿਚ ਕੁਝ ਦਾਨ ਦੇਂਦੇ ਹਾਂ ਤਾਂ ਜਦ ਤਕ ਉਹ ਅਖਬਾਰ ਵਿਚ ਛਪ ਨਹੀਂ ਜਾਂਦਾ ਤਦ ਤਕ ਸਾਨੂੰ ਚੈਨ ਨਹੀਂ ਆਉਂਦਾ। ਸੰਸਾਰ ਵਿਚ ਬਹੁਤ ਵੱਡੇ ਵੱਡੇ ਅਤੇ ਪਹਿਲੇ ਦਰਜੇ ਦੇ ਮਨੁੱਖ ਹੋ ਗੁਜ਼ਰੇ ਹਨ, ਪਰ ਉਨ੍ਹਾਂ ਦਾ ਅੱਜ ਕਲ ਕੋਈ ਨਾਮ ਭੀ ਨਹੀਂ ਜਾਣਦਾ। ਇਤਿਹਾਸ ਦਾ ਤਾਂ ਕਹਿਣਾ ਹੀ ਕੀ ਹੈ। ਹਰੇਕ ਦੇਸ ਵਿਚ ਅਜੇਹੇ ਮਹਾਤਮਾ ਪੁਰਖ ਹੋ ਚੁਕੇ ਹਨ ਕਿ ਜਿਨ੍ਹਾਂ ਨੇ ਚੁੱਪ ਚਾਪ ਕਰਮ ਕਰਦਿਆਂ ਹੋਇਆਂ ਆਪਣਾ ਜੀਵਨ ਬਿਤਾਇਆ, ਅਤੇ ਚੁੱਪ ਚਾਪ ਹੀ ਆਪਣਾ ਕੰਮ ਪੂਰਾ ਕਰਕੇ ਚਲੇ ਗਏ। ਸਮਾਂ ਆਯਾ ਕਿ ਉਨ੍ਹਾਂ ਦੇ ਵਿਚਾਰ ਅਤੇ ਉਪਦੇਸਾਂ ਨੇ ਬੁੱਧ ਅਤੇ ਈਸਾ ਜੇਹੀਆਂ ਤਥਾ ਹੋਰ ਅਨੇਕਾਂ ਹੀ (ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਦਿ) ਕੁਦਰਤੀ ਮੂਰਤਾਂ ਧਾਰਣ ਕੀਤੀਆਂ ਕਿ ਜਿਨ੍ਹਾਂ ਨੂੰ ਅਸੀਂ ਜਾਣਦੇ ਹਾਂ। ਵੱਡੇ ਆਦਮੀ ਨਾਮ ਅਤੇ ਇੱਜ਼ਤ ਦੇ ਭੁਖੇ ਨਹੀਂ ਹੁੰਦੇ, ਉਹ ਆਪਣੇ ਸੁਧ ਸੰਸਕਾਰ ਅਤੇ ਪਵਿੱਤ੍ਰ ਵਿਚਾਰ ਲੋਕਾਂ ਨੂੰ ਦੇ ਜਾਂਦੇ ਹਨ। ਨਾ ਉਹ ਕੋਈ ਆਪਣਾ ਰਾਹ ਚਲਾਉਂਦੇ ਹਨ ਅਤੇ ਨਾ ਜਾਤ ਬਣਾਉਂਦੇ ਹਨ, ਅਤੇ ਨਾ ਆਪਣੇ ਨਾਮ ਤੋਂ ਉਹ ਧਾਰਮਿਕ ਜਾਂ ਦਾਰਸ਼ਨਿਕ ਰੀਤ ਹੀ ਚਲਾਉਂਦੇ ਹਨ। ਉਨ੍ਹਾਂ ਵਿਚ ਮਾਨ ਅਤੇ ਮਤਸਰ ਦਾ ਭੋਰਾ ਭੀ ਨਹੀਂ ਹੁੰਦਾ। ਉਹ ਸਾਤਕੀ (ਸਾਦੇ) ਖਿਆਲਾਂ ਨਾਲ ਭਰੇ ਹੋਏ ਹੁੰਦੇ ਹਨ। ਮੈਂ ਇਕ ਅਜੇਹੇ ਹੀ ਮਹਾਤਮਾ ਨੂੰ ਜਾਣਦਾ ਹਾਂ, ਜੋ ਹਿੰਦੁਸਤਾਨ ਵਿਚ ਰਹਿੰਦਾ ਹੈ, ਉਹ ਆਪਣੇ ਸਰੀਰ ਅਤੇ ਜੀਵਨ ਤੋਂ ਅਚਾਹ ਹੈ। ਉਸਨੇ ਆਪਣੇ ਆਪ ਨੂੰ ਬਿਲਕੁਲ ਭੁਲਾ ਦਿੱਤਾ ਹੈ, ਜੇਕਰ ਕੋਈ ਜੀਵ ਉਸਦੇ ਇਕ ਹੱਥ ਨੂੰ ਵੱਢਣਾ ਚਾਹੇ ਤਾਂ ਉਹ ਦੂਜਾ ਹੱਥ ਭੀ ਉਸਦੇ ਅੱਗੇ ਕਰ ਦੇਂਦਾ ਹੈ, ਅਤੇ ਆਖਦਾ ਹੈ "ਹੇ ਵਾਹਿਗੁਰੂ। ਤੇਰੀ ਇੱਛਾ ਪੂਰੀ ਹੋਵੇ।" ਉਸਦੀ ਨਜ਼ਰ ਵਿਚ ਸਭ ਕੁਝ ਵਾਹਿਗੁਰੂ ਦਾ ਹੈ ਅਤੇ ਉਸਦੇ ਲਈ ਹੈ, ਉਹ ਸਾਰੇ ਸਾਕ ਸੰਬੰਧਾਂ ਤੋਂ ਵੱਖਰਾ ਹੋਣ ਪਰ ਭੀ ਪ੍ਰੇਮ ਅਤੇ ਪਵਿਤ੍ਰਤਾ ਦਾ ਨਮੂਨਾ ਹੈ, (ਸਿੱਖ ਇਤਿਹਾਸ ਵਿਚ ਅਜੇਹੇ ਬੇਅੰਤ ਨਰ ਰਤਨ ਹਨ।)

ਇਨ੍ਹਾਂ ਦੇ ਪਿਛੋਂ ਉਨ੍ਹਾਂ ਲੋਕਾਂ ਦਾ ਨੰਬਰ ਆਉਂਦਾ ਹੈ ਜੋ ਰਜੋਗੁਣੀ ਅਰਥਾਤ ਰਾਜਸੀ ਖਿਆਲਾਂ ਵਾਲੇ ਹਨ। ਇਨਾਂ ਵਿਚ, ਖੁਸ਼ੀ, ਉਤਸ਼ਾਹ ਯਾ ਸਾਹਸ ਅਤੇ ਉੱਦਮ ਦੀ ਤਾਕਤ ਹੁੰਦੀ ਹੈ। ਇਹ ਸਾਤਕੀ ਖਿਆਲਾਂ ਵਾਲਿਆਂ ਦੀ ਨਕਲ ਕਰਦੇ ਹਨ ਅਤੇ ਸੰਸਾਰ

ਨੂੰ ਉਨ੍ਹਾਂ ਦਾ ਉਪਦੇਸ਼ ਸੁਣਾਉਂਦੇ ਹਨ। ਪਹਿਲੇ ਦਰਜੇ ਦੇ ਲੋਕ ਚੁੱਪ ਚਾਪ ਸ਼ਾਂਤੀ ਦੇ ਨਾਲ ਸੱਚੇ ਅਤੇ ਸ਼ੁੱਧ ਭਾਵਾਂ ਨੂੰ ਇਕੱਠਾ ਕਰ ਜਾਂਦੇ ਹਨ। ਦੂਜੇ ਦਰਜੇ ਦੇ ਲੋਕ ਆਪਣੇ ਉੱਦਮ ਅਤੇ ਜਤਨ ਨਾਲ ਉਨ੍ਹਾਂ ਦਾ ਸੁਨੇਹਾ ਲੋਕਾਂ ਤਕ ਪੁਚਾਉਂਦੇ ਹਨ। ਬੁੱਧ ਦੇ ਜੀਵਨ ਚਰਿੱਤ੍ਰ ਵਿਚ ਅਸਾਂ ਕਈ ਵਾਰੀ ਪੜ੍ਹਿਆ ਹੈ ਕਿ ਉਸ ਤੋਂ ਪਹਿਲਾਂ ਭੀ 24 ਬੁੱਧ ਹੋ ਗੁਜ਼ਰੇ ਹਨ, ਅਤੇ ਓਹ 25ਵਾਂ ਹੈ। ਉਨ੍ਹਾਂ 24 ਬੁੱਧਾਂ ਦੇ ਨਾਮ ਤਕ ਕੋਈ ਨਹੀਂ ਜਾਣਦਾ। ਪਰ ਗੌਤਮ ਬੁੱਧ (25ਵਾਂ) ਜੋ ਇਕ ਇਤਿਹਾਸਿਕ ਬੁੱਧ ਹੈ, ਉਹ ਸਾਫ਼ ਆਖਦਾ ਹੈ ਕਿ ਮੈਂ ਆਪਣੇ ਪ੍ਰਚਾਰ ਦਾ ਕੰਮ ਉਨ੍ਹਾਂ 24ਆਂ ਦੇ ਉਪਦੇਸ਼ਾਂ ਅਨੁਸਾਰ ਅਰੰਭਿਆ ਹੈ, ਉਚੇ ਦਰਜੇ ਦੇ ਮਨੁੱਖ ਸਦਾ ਸ਼ਾਂਤ ਨਿਸ੍ਵਾਰਥ ਅਤੇ ਪ੍ਰਸੰਨ ਚਿੱਤ ਰਹਿੰਦੇ ਹਨ, ਉਹ ਉਚੇ ਖਿਆਲਾਂ ਦੀ ਤਾਕਤ ਨੂੰ ਜਾਣਦੇ ਹਨ, ਉਨ੍ਹਾਂ ਦਾ ਨਿਸਚਾ ਹੈ ਕਿ ਜੇਕਰ ਉਹ ਆਪਣੀ ਗੁਫਾ ਦਾ ਬੂਹਾ ਬੰਦ ਕਰਕੇ ਪੰਜ ਉਚੇ ਦਰਜੇ ਦੇ ਤੱਤ੍ਵ ਭੀ ਮਨੁੱਖਾਂ ਲਈ ਛੱਡ ਜਾਣਗੇ ਤਾਂ ਜਦ ਤਕ ਇਹ ਸ੍ਰਿਸ਼ਟੀ ਹੈ ਤੱਦ ਤਕ ਉਨ੍ਹਾਂ ਦੀ ਇਹ ਪਵਿਤ੍ਰ ਯਾਦਗਾਰ ਬਣੀ ਰਹੇਗੀ। ਅਸਲ ਵਿਚ ਇਹ ਸਿਧਾਂਤ ਹੀ ਪਹਾੜਾਂ ਨੂੰ ਕਟਦੇ ਹੋਏ, ਸਮੁੰਦ੍ਰਾਂ ਨੂੰ ਚੀਰਦੇ ਹੋਏ ਸੰਸਾਰ ਵਿਚ ਫਿਰਦੇ ਰਹਿਣਗੇ ਅਤੇ ਸਮਾਂ ਪਾਕੇ ਮਨੁੱਖਾਂ ਦੇ ਦਿਲ ਤੇ ਦਮਾਗ਼ ਵਿਚ ਪ੍ਰਵੇਸ਼ ਕਰਕੇ ਉਨ੍ਹਾਂ ਨੂੰ ਪਵਿੱਤ੍ਰ ਅਤੇ ਉਚੇ ਬਣਾ ਦੇਣਗੇ, ਜਿਨ੍ਹਾਂ ਦੇ ਪ੍ਰਤਾਪ ਨਾਲ ਮਨੁੱਖ ਜੀਵਨ ਦਾ ਮਤਲਬ ਸਫਲ ਅਤੇ ਪੂਰਾ ਹੋ ਜਾਵੇਗਾ। ਇਹ ਸਾਤਕੀ ਮਨੁੱਖ ਵਾਹਿਗੁਰੂ ਦੇ ਇੰਨੇ ਨੇੜੇ ਹੁੰਦੇ ਹਨ ਕਿ ਇਨ੍ਹਾਂ ਨੂੰ ਸਾਹਸ, ਉਪਦੇਸ਼ ਅਤੇ ਕਰਤੱਵਯ ਕਰਮਾਂ ਦੇ ਪਾਲਣ ਦੀ ਵੇਹਲ ਹੀ ਨਹੀਂ ਮਿਲਦੀ।

ਉਤਸ਼ਾਹ ਨਾਲ ਕਰਮ ਕਰਨ ਵਾਲੇ ਲੋਕ ਚਾਹੇ ਕਿੰਨੇ ਧਰਮਾਤਮਾ ਹੋਣ ਫਿਰ ਭੀ ਉਨ੍ਹਾਂ ਵਿਚ ਅਗਯਾਨ ਦਾ ਕੁਝ ਨ ਕੁਝ ਕਿਣਕਾ ਰਹਿੰਦਾ ਹੀ ਹੈ, ਜਦ ਤਕ ਸਾਡੇ ਵਿਚ ਅਪੂਰਣਤਾ ਹੈ ਤਦ ਤਕ ਅਸੀਂ ਕਰਮ ਕਰਦੇ ਹਾਂ। ਕਰਮ ਵਿਚ ਫੇਰ ਭੀ ਕੁਝ ਨਾ ਕੁਝ ਸ੍ਵਾਰਥ ਜਾਂ ਸੰਬੰਧ ਦਾ ਮੇਲ ਹੁੰਦਾ ਹੀ ਹੈ। ਜਿਨ੍ਹਾਂ ਦੀਆਂ ਸਾਰੀਆਂ ਇੱਛਾਂ ਈਸ਼ਵਰ ਅਰਪਣ ਹੋ ਗਈਆਂ ਹਨ, ਅਤੇ ਜਿਨ੍ਹਾਂ ਦਾ ਆਤਮਾ ਈਸ਼ਵਰ ਰੂਪ ਹੋ ਗਿਆ ਹੈ, ਉਨ੍ਹਾਂ ਲਈ ਕਰਮ ਨਹੀਂ, ਉਹ ਸੁਭਾਵਿਕ ਭਾਵੇਂ ਕਰਮ ਕਰਦੇ ਰਹਿਣ, ਪਰ ਕਰਮ ਪੁਣੇ ਦਾ ਅਭਿਮਾਨ ਉਨ੍ਹਾਂ ਵਿਚ ਨਹੀਂ ਹੁੰਦਾ। ਅਜੇਹੇ ਲੋਕ ਹੀ ਉਸ ਸਭ ਤੋਂ ਉੱਚੇ ਅਹੁਦੇ (ਮੁਕਤੀ) ਦੇ ਅਧਿਕਾਰੀ ਹਨ। ਸਾਡੇ ਵਿਚੋਂ ਬਹੁਤ ਸਾਰੇ ਮਨੁੱਖ ਅਜੇਹੇ ਹੋਣਗੇ ਜੋ ਆਪਣੇ ਆਪ ਨੂੰ ਵੱਡਾ ਆਦਮੀ ਸਮਝਦੇ ਹਨ। ਪਰ ਆਪ ਆਪਣੇ ਨੂੰ ਵੱਡਾ ਸਮਝਣ ਨਾਲ ਕੋਈ ਵੱਡਾ ਨਹੀਂ ਹੁੰਦਾ। ਵਡਾ ਓਹ ਹੈ ਜਿਸ ਨੂੰ ਸੰਸਾਰ ਵੱਡਾ ਆਖੇ ਅਤ ਜਿਨ੍ਹਾਂ ਵਲੋਂ ਸੰਸਾਰ ਨੂੰ ਬਹੁਤਾ ਲਾਭ ਪਹੁੰਚੇ। ਅਸੀਂ ਜਦ ਸੰਸਾਰ ਨੂੰ ਛਡ ਜਾਂਦੇ ਹਾਂ ਤਾਂ ਪੰਜਾਂ ਮਿੰਟਾਂ ਵਿਚ ਸੰਸਾਰ ਸਾਨੂੰ ਭੁਲ ਜਾਂਦਾ ਹੈ, ਪਰ ਈਸ਼ਵਰ ਦੀ ਮਹਿਮਾ ਅਪਾਰ ਹੈ, ਜੇਕਰ ਉਸਦੀ ਇੱਛਾ ਨਾ ਹੋਵੇ ਤਾਂ ਕੌਣ ਜੀਉ ਸਕਦਾ ਹੈ ? ਉਹ ਆਤਮਾਵਾਂ ਦਾ ਆਤਮਾ ਹੈ। ਕੁਦਰਤੀ ਅਤੇ ਅਕੁਦਰਤੀ ਸਭ ਸ਼ਕਤੀਆਂ ਉਸ ਵਿਚ ਹਨ ਅਤੇ ਉਸੇ ਦੀਆਂ ਹਨ। ਉਸੇ ਦੇ ਹੁਕਮ ਨਾਲ ਪੌਣ ਚਲਦੀ ਹੈ, ਸੂਰਜ ਚੜ੍ਹਦਾ ਹੈ, ਧਰਤੀ ਭੌਂਦੀ ਹੈ, ਅਤੇ ਮੌਤ ਜੀਵਾਂ ਨੂੰ ਮਾਰਦੀ ਹੈ। ਉਹ ਸਭ ਵਿਚ ਹੈ ਅਤੇ ਸਭ ਕੁਝ ਹੈ। ਤੁਸੀਂ ਜੋ ਕੁਝ ਕਰ ਸਕਦੇ ਹੋ ਉਸਦੇ ਲਈ ਕਰੋ। ਆਪਣੇ ਲਈ ਫਲ ਦੀ ਆਸ ਨਾ ਰੱਖੋ। ਇਹੋ ਸੱਚਾ ਤਯਾਗ ਹੈ, ਇਸੇ ਨਾਲ ਕਰਮ ਬੰਧਨ ਦੀ ਫਾਹੀ ਕੱਟੀ ਜਾਂਦੀ ਹੈ ਅਤੇ ਇਹੋ ਮੁਕਤੀ ਦਾ ਸਿੱਧਾ ਰਾਹ ਹੈ, ਜਿਸ ਦੀ ਪਹਿਲੀ ਪੌੜੀ ਕਰਮਯੋਗ ਹੈ।

ਸੱਤਵਾਂ ਅਧਯਾਯ

# ਕਰਮਯੋਗ ਦਾ ਨਮੂਨਾ (ਆਦਰਸ਼)

ਵੇਦਾਂਤ ਦਾ ਇਹ ਇਕ ਵੱਡਾ ਭਾਰਾ ਸਿਧਾਂਤ ਹੈ ਕਿ ਅਸੀਂ ਵੱਖ ਵੱਖਰੇ ਰਾਹਾਂ ਥਾਣੀਂ ਇਕ ਹੀ ਇੱਛਤ ਜਗ੍ਹਾ ਤੇ ਪਹੁੰਚਦੇ ਹਾਂ। ਉਹ ਵੱਖ ਵੱਖਰੇ ਰਾਹ ਉਂਞ ਤਾਂ ਬਹੁਤ ਸਾਰੇ ਹਨ ਪਰ ਮੁੱਖ ਕਰਕੇ ਚਾਰ ਹਨ, ਜਿਨ੍ਹਾਂ ਵਿਚ ਬਾਕੀ ਸਾਰੇ ਹੀ ਆ ਜਾਂਦੇ ਹਨ। ਪਹਿਲਾ ਕਰਮ, ਦੂਜਾ ਭਗਤੀ ਜਾਂ ਪ੍ਰੇਮ, ਤੀਜਾ ਵਿਗਯਾਨ ਅਤੇ ਚੌਥਾ ਗਿਆਨ, ਪਰ ਤੁਹਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਰਾਹ ਅਜੇਹੇ ਨਹੀਂ ਹਨ ਕਿ ਇਨ੍ਹਾਂ ਦਾ ਆਪਸ ਵਿਚ ਇਕ ਦੂਜੇ ਨਾਲ ਕੁਝ ਸਨਬੰਧ ਨਾ ਹੋਵੇ। ਇਹ ਸਾਰੇ ਆਪਸ ਵਿਚ ਮਿਲੇ ਜੁਲੇ ਹੋਏ ਹਨ। ਤੁਹਾਨੂੰ ਸੰਸਾਰ ਵਿਚ ਅਜੇਹਾ ਕੋਈ ਭੀ ਆਦਮੀ ਨਹੀਂ ਮਿਲੇਗਾ ਜੋ ਸਿਰਫ ਕਰਮ ਹੀ ਕਰਦਾ ਹੋਵੇ, ਅਤੇ ਨਾ ਅਜੇਹਾ ਹੀ ਕੋਈ ਨਜ਼ਰ ਆਵੇਗਾ ਕਿ ਜੋ ਸਿਰਫ ਈਸ਼੍ਵਰ ਭਜਨ ਅਤੇ ਭਗਤੀ ਵਿਚ ਹੀ ਸਾਰਾ ਸਮਾਂ ਬਿਤੌਂਦਾ ਹੋਵੇ, ਅਤੇ ਨਾ ਅਜੇਹਾ ਹੀ ਕੋਈ ਤੁਹਾਨੂੰ ਮਿਲੇਗਾ ਜੋ ਸਿਰਫ ਆਤਮਿਕ ਗਯਾਨ ਵਿਚ ਹੀ ਵਰਤਦਾ ਹੋਵੇ ਅਤੇ ਉਸਦਾ ਕਰਮ ਜਾਂ ਭਗਤੀ ਨਾਲ ਕੁਝ ਪ੍ਰੇਮ ਨਾ ਹੋਵੇ। ਇਹ ਭਿੰਨ ਭੇਦ ਸਿਰਫ ਅਵੱਸਥਾ ਅਤੇ ਅਧਿਕਾਰ ਭੇਦ ਨਾਲ ਹੀ ਹੈ। ਅਸੀਂ ਦੱਸ ਚੁਕੇ ਹਾਂ ਕਿ ਇਹ ਚਾਰੇ ਰਾਹ ਮਿਲਕੇ ਇਕ ਹੋ ਜਾਂਦੇ ਹਨ। ਸਾਰੇ ਧਰਮ ਕਰਮ ਅਤੇ ਪੂਜਾ ਪਾਠ ਆਦਿਕ ਇਕ ਜਗ੍ਹਾ ਉੱਤੇ ਪੁਚਾਉਣ ਦਾ ਪ੍ਰਬੰਧ ਕਰਦੇ ਹਨ।

ਮੈਂ ਤੁਹਾਨੂੰ ਉਸ ਮਨ ਬੰਛਿਤ ਅਸਥਾਨ ਦੇ ਸਮਝਾਉਣ ਦਾ ਭੀ ਜਤਨ ਕੀਤਾ ਹੈ, ਜੋ ਸਿਰਫ ਮੁਕਤੀ ਹੈ ਤੇ ਜਿਸ ਨੂੰ ਸੁਤੰਤ੍ਰਤਾ ਦੀ ਹੱਦ ਕਹਿਣਾ ਚਾਹੀਦਾ ਹੈ। ਹਰੇਕ ਚੀਜ਼ ਜਿਸ ਨੂੰ ਅਸੀਂ ਦੇਖਦੇ ਹਾਂ ਸੁਤੰਤਰਤਾ ਲਈ ਤੜਫ ਰਹੀ ਹੈ। ਨਿਰਜੀਵ (ਬੇਜਾਨ) ਕਿਣਕੇ ਤੋਂ ਲੈ ਕੇ ਸਜੀਵ ਮਨੁੱਖ ਤਕ ਸਾਰੇ ਇਸੇ ਸੁਤੰਤ੍ਰਤਾ ਲਈ ਉੱਦਮ ਕਰ ਰਹੇ ਹਨ। ਹਰੇਕ ਕਰੜੀ ਜਾਂ ਪੋਲੀ ਚੀਜ਼ ਸਾਰੇ ਜਾਂ ਇਕੱਲੇ ਬਲ ਨਾਲ ਵੱਖ ਹੋਣ ਦਾ ਜਤਨ ਕਰ ਰਹੀ ਹੈ। ਪਰ ਉਨ੍ਹਾਂ ਦਾ ਕਰਮ ਚਕ੍ਰ ਅਜੇਹਾ ਘੁੰਮ ਰਿਹਾ ਹੈ ਕਿ ਉਹ ਉਨ੍ਹਾਂ ਨੂੰ ਇਕ ਖਿਣ ਲਈ ਭੀ ਵੱਖ ਨਹੀਂ ਹੋਣ ਦੇਂਦਾ। ਧਰਤੀ ਸੂਰਜ ਤੋਂ ਭੱਜਣਾ ਚਾਹੁੰਦੀ ਹੈ, ਚੰਦ ਧਰਤੀ ਨਾਲੋਂ ਵੱਖ ਰਹਿਣਾ ਚਾਹੁੰਦਾ ਹੈ। ਹਰੇਕ ਚੀਜ਼, (ਚਾਹੇ ਉਹ ਜੜ੍ਹ ਹੋਵੇ ਭਾਵੇਂ ਚੇਤਨ) ਜਿਨ੍ਹਾਂ ਬੰਧਨਾਂ ਨਾਲ ਬੱਧੀ ਹੋਈ ਹੈ, ਉਨ੍ਹਾਂ ਤੋਂ ਓਹ ਛੁਟਣਾ ਚਾਹੁੰਦੀ ਹੈ, ਅਤੇ ਇਹੋ ਸੁਤੰਤ੍ਰਤਾ ਦੀ ਸੁਭਾਵਿਕ ਇੱਛਾ ਹੈ। ਇਸੇ ਲਈ ਹੀ ਯੋਗੀ ਯੋਗ ਅਤੇ ਭਗਤ ਲੋਕ ਭਗਤੀ ਕਰਦੇ ਹਨ, ਅਤੇ ਇਸੇ ਦੀ ਇੱਛਾ ਨਾਲ ਹੀ ਡਾਕੂ ਅਤੇ ਲੁਟੇਰੇ ਲੁੱਟ ਮਾਰ ਵਿਚ ਲੱਗੇ ਹੋਏ ਹਨ। ਜਦ ਕੰਮ ਕਰਨ ਦਾ ਢੰਗ ਚੰਗਾ ਨਹੀਂ ਹੁੰਦਾ ਤਦ ਅਸੀਂ ਉਸਨੂੰ ਬੁਰਾ ਆਖਦੇ ਹਾਂ। ਮੁਕਤੀ ਚਾਹੁਣ ਵਾਲੇ (ਮੁਮੁਖਸ਼ੂ) ਨੂੰ ਬੰਧਨਾਂ ਦਾ ਦੁਖ ਹੈ ਅਤੇ ਇਸੇ ਲਈ ਉਹ ਭਗਤੀ ਅਤੇ ਗਯਾਨ ਦਾ ਆਸਰਾ ਲੈਂਦਾ ਹੈ। ਚੋਰ ਨੂੰ ਕਿਸੇ ਚੀਜ਼ ਦੀ ਲੋੜ ਹੈ, ਪਰ ਓਹ ਕਿਸੇ ਪਾਸੋਂ

ਮੰਗਣੀ ਬੁਰੀ ਸਮਝਦਾ ਹੈ, ਇਸ ਲਈ ਓਹ ਚੋਰੀ ਕਰਦਾ ਹੈ। ਦੋਹਾਂ ਦਾ ਪ੍ਰਯੋਜਨ ਇਕ ਮੁਕਤੀ ਹੀ ਹੈ। ਸਿਰਫ਼ ਉਨ੍ਹਾਂ ਦੇ ਕੰਮ ਕਰਨ ਦੇ ਢੰਗ ਵੱਖੋ ਵੱਖਰੇ ਹਨ। ਇਕ ਸਿੱਧੇ ਰਾਹ ਆਪਣਾ ਮਤਲਬ ਸਿੱਧ ਕਰਨਾ ਚਾਹੁੰਦਾ ਹੈ ਅਤੇ ਇਕ ਵਿੰਗੇ ਰਾਹ। ਜੜ੍ਹ ਹੋਵੇ ਜਾਂ ਚੇਤਨ, ਮੂਰਖ ਹੋਵੇ ਜਾਂ ਸਿਆਣਾ ਸਾਰੇ ਇਕੋ ਜਗ੍ਹਾ ਪਹੁੰਚਣਾ ਚਾਹੁੰਦੇ ਹਨ।

ਸਾਰੇ ਧਰਮ ਅਤੇ ਸੰਪ੍ਰਦਾਵਾ ਭੀ ਇਸੇ ਮੁਕਤੀ ਦੀਆਂ ਗਾਹਕ ਹਨ, ਪਰ ਇਹ ਮੁਕਤੀ ਬਿਨਾਂ ਆਪਾ ਭਾਵ ਮਿਟਾਏ ਕਿਸੇ ਨੂੰ ਮਿਲ ਨਹੀਂ ਸਕਦੀ। ਆਪਾ ਭਾਵ ਮਿਟਾਉਣ ਦਾ ਇਹ ਮਤਲਬ ਨਹੀਂ ਕਿ ਅਸੀਂ ਆਤਮਘਾਤ ਕਰ ਲਈਏ, ਇਸਦਾ ਮਤਲਬ ਇਹ ਹੈ ਕਿ ਆਪਣੇ ਆਪ ਨੂੰ ਅਸੀਂ ਹੱਡ ਚੰਮ ਵਾਲਾ ਸਰੀਰ ਨਾ ਸਮਝੀਏ। ਮਮਤਾ ਹੀ ਸਵਾਰਥ ਦੀ ਮਾਂ ਹੈ ਅਤੇ ਇਹੋ ਸਾਰੇ ਦੁਖਾਂ ਦਾ ਕਾਰਣ ਹੈ। ਜੇਕਰ ਤੁਸੀਂ ਮੁਕਤੀ ਚਾਹੁੰਦੇ ਹੋ ਤਾਂ ਮੈਂ ਅਤੇ ਮੇਰਾ ਇਨ੍ਹਾਂ ਦੋਹਾਂ ਫਾਹੀਆਂ ਨੂੰ ਕੱਢ ਸੁਟੋ। ਇਹੋ ਦੋ ਵੱਡੀਆਂ ਬੇੜੀਆਂ ਹਨ, ਜੋ ਮਨੁੱਖ ਨੂੰ ਇੰਨੀ ਪ੍ਰਬਲ ਮੁਕਤੀ ਦੀ ਇੱਛਾ ਦੇ ਹੁੰਦਿਆਂ ਭੀ ਬੰਧਨਾਂ ਵਿਚ ਜਕੜੀ ਬੈਠੀਆਂ ਹਨ। ਇਨ੍ਹਾਂ ਨੂੰ ਕੱਟੇ ਬਿਨਾਂ ਤੁਸੀਂ ਸਵਾਰਥ ਦੇ ਚੱਕ੍ਰ ਵਿਚੋਂ ਨਿਕਲ ਨਹੀਂ ਸਕਦੇ। ਕਰਮਯੋਗ ਸਾਨੂੰ ਇਸ ਬੰਧਨ ਤੋਂ ਛੁਟਣ ਦਾ ਉਪਾ ਦਸਦਾ ਹੈ, ਅਤੇ ਉਹ ਸਿਰਫ ਸ੍ਵਾਰਥ ਤਿਆਗ ਹੈ। ਜਦ ਤਕ ਸ੍ਵਾਰਥ ਹੈ ਤਦ ਤਕ 'ਮੈਂ' ਅਤੇ 'ਮੇਰਾ' ਬਣੇ ਹੋਏ ਹਨ। ਜਿਥੇ ਸ੍ਵਾਰਥ ਨਾਸ ਹੋ ਗਿਆ ਉਥੇ ਫੇਰ ਕੇਵਲ 'ਤੂੰ' ਅਤੇ 'ਤੇਰਾ' ਹੀ ਬਾਕੀ ਰੈਹ ਜਾਂਦਾ ਹੈ। "ਮੇਰਾ ਮੁਝ ਮੈਂ ਕਿਛੁ ਨਹੀਂ ਜੋ ਕਿਛੁ ਹੈ ਸੋ ਤੇਰਾ। ਤੇਰਾ ਤੁਝ ਕਉ ਸੌਂਪਤੇ ਕਿਆ ਲਾਗੇ ਮੇਰਾ।" ਕਰਮ ਉਹੋ ਬੰਧਨ ਦਾ ਕਾਰਣ ਹੈ ਜਿਸ ਵਿਚ ਸ੍ਵਾਰਥ ਲੱਗਿਆ ਹੋਇਆ ਹੈ, ਮੈਂ ਕਰਦਾ ਹਾਂ, ਆਪਣੇ ਜਾਂ ਆਪਣਿਆਂ ਲਈ ਕਰਦਾ ਹਾਂ, ਏਹੋ ਸੰਸਕਾਰ ਹਨ ਜੋ ਸਾਨੂੰ ਵਾਰੰਵਾਰ ਕਰਮ ਚੱਕ੍ਰ ਵਿਚ ਘੁਮਾ ਰਹੇ ਹਨ, ਅਤੇ ਉਸ ਤੋਂ ਨਿਕਲਣ ਨਹੀਂ ਦੇਂਦੇ। ਕਰਮਯੋਗ ਭਾਵੇਂ ਕਰਮ ਕਰਦਾ ਹੈ, ਪਰ ਉਸਦਾ ਉਹ ਆਪਣੇ ਆਪ ਨੂੰ ਨਾ ਕਰਤਾ ਸਮਝਦਾ ਹੈ ਅਤੇ ਨਾ ਅਧਿਕਾਰੀ, ਉਸਦੀ ਨਜ਼ਰ ਵਿਚ ਈਸ੍ਵਰ ਹੀ ਕਰਤਾ ਅਤੇ ਅਧਿਕਾਰੀ ਹੈ, ਉਹ ਆਪ ਨੂੰ ਸਿਰਫ ਨਮਿਤ ਮਾਤ੍ਰ ਸਮਝਦਾ ਹੈ।

ਪਰ ਜੇ ਤੁਸੀਂ ਛੋਟੇ ਛੋਟੇ ਭੇਦਾਂ ਅਤੇ ਸ਼ਾਖਾਂ ਵਿਚ ਪੈ ਕੇ ਵਾਦ ਵਿਵਾਦ (ਬਹਿਸ ਮੁਬਾਹਿਸਾ) ਕਰਨ ਲਗੋਗੇ ਤਾਂ ਫੇਰ ਇਸਦਾ ਸਮਝ ਵਿਚ ਆਉਣਾ ਔਖਾ ਹੋ ਜਾਵੇਗਾ, ਕਿਉਂਕਿ ਆਸ ਪਾਸ ਦੀਆਂ ਹਾਲਤਾਂ ਅਤੇ ਵਾਰਦਾਤਾਂ ਨਾਲ ਭੇਦ ਆਣ ਪੈਂਦਾ ਹੈ। ਇਕ ਕਰਮ ਕਿਸੇ ਖਾਸ ਦਸ਼ਾ ਵਿਚ ਨਿਸਕਾਮ ਕਿਹਾ ਜਾਂਦਾ ਹੈ, ਪਰ ਦੂਜੀ ਦਸ਼ਾ ਵਿਚ ਉਹੋ ਸਕਾਮ ਬਣ ਜਾਂਦਾ ਹੈ। ਇਸ ਲਈ ਅਸੀਂ ਸਿਰਫ ਇਕ ਸਰਬ ਵ੍ਯਾਪਕ ਸਿਧਾਂਤ ਦਾ ਪਤਾ ਦੇ ਸਕਦੇ ਹਾਂ, ਛੋਟੀਆਂ ਛੋਟੀਆਂ ਅਤੇ ਉਸਦੇ ਅੰਦਰ ਦੀਆਂ ਗੱਲਾਂ ਨੂੰ ਦੇਸ, ਕਾਲ ਅਤੇ ਸਮੇਂ ਦੇ ਅਧੀਨ ਕਰ ਦੇਂਦੇ ਹਾਂ। ਇਕ ਦੇਸ ਵਿਚ ਉਹੋ ਬੁਰਾ ਹੋ ਜਾਂਦਾ ਹੈ, ਕਿਉਂਕਿ ਉਨ੍ਹਾਂ ਦੋਹਾਂ ਦੀ ਦਸ਼ਾ ਇਕੋ ਜੇਹੀ ਨਹੀਂ ਹੁੰਦੀ।

ਮਤਲਬ ਇਹ ਕਿ ਸ੍ਰਿਸ਼ਟੀ ਦਾ ਸਭ ਤੋਂ ਵੱਡਾ ਪ੍ਰਯੋਜਨ ਮੁਕਤੀ ਹੈ, ਅਤੇ ਮੁਕਤੀ ਸਿਰਫ ਨਿਸਕਾਮ ਕਰਮ ਕਰਨ ਨਾਲ ਮਿਲਦੀ ਹੈ। ਹਰੇਕ ਗੱਲ, ਸੰਕਲਪ ਅਤੇ ਕਰਮ ਜਿਨ੍ਹਾਂ ਵਿਚ ਸ੍ਵਾਰਥ ਦਾ ਨਾਮ ਨਹੀਂ ਸਾਨੂੰ ਮੁਕਤੀ ਵੱਲ ਲੈ ਜਾਂਦੇ ਹਨ। ਇਸ ਲਈ ਸਦਾਚਾਰ ਦਾ ਭੀ ਸਭ ਤੋਂ ਵੱਡਾ ਆਦਰਸ਼ ਸ੍ਵਾਰਥ ਤ੍ਯਾਗ ਹੀ ਹੈ। ਹਰੇਕ ਧਰਮ, ਹਰੇਕ ਕੌਮ ਦਾ ਧਾਰਮਿਕ ਗ੍ਰੰਥ, ਅਤੇ ਇਤਿਹਾਸਕ ਸਾਹਿਤ੍ਯ ਇਸ ਆਸ਼੍ਰਮ ਦੀ ਸਚਾਈ ਨੂੰ ਮੰਨਦਾ

ਹੈ । ਕੋਈ ਕੋਈ ਧਰਮ ਇਹ ਸਿੱਖਯਾ ਦੇਂਦਾ ਹੈ ਕਿ ਮਨੁੱਖ ਜੀਵਨ ਦਾ ਇਹ ਆਦਰਸ ਈਸ੍ਵਰ ਵਲੋਂ ਹੈ, ਜੇਕਰ ਤੁਸੀਂ ਉਨ੍ਹਾਂ ਅੱਗੇ ਇਹ ਪ੍ਰਸਨ ਕਰੋ ਕਿ ਅਸੀਂ ਇਹ ਕੰਮ ਕਿਉਂ ਕਰੀਏ ? ਤਾਂ ਜਵਾਬ ਮਿਲੇਗਾ ਕਿ "ਇਹ ਈਸ੍ਵਰ ਦੀ ਆਗਯਾ ਹੈ" ਭਾਵੇਂ ਇਸਦਾ ਕਾਰਣ ਕੁਝ ਹੋਵੇ, ਪਰ ਸਭਨਾਂ ਵਿਚ ਇਕੋ ਖਯਾਲ ਕੰਮ ਕਰਦਾ ਮਿਲੇਗਾ ਅਤੇ ਉਹ ਇਹੋ ਹੈ, ਕਿ ਤੁਸੀਂ ਅਪਣੇ ਅਭਿਮਾਨ ਅਤੇ "ਮੈਂ" ਨੂੰ ਛੱਡ ਦਿਓ । ਪਰ ਫੇਰ ਭੀ ਬਹੁਤ ਸਾਰੇ ਮਨੁੱਖ ਅਜੇਹੇ ਹੋਣਗੇ ਜੋ ਇਹ ਗੱਲ ਸੁਣਕੇ ਕੰਨ ਖੜੇ ਕਰ ਲੈਣਗੇ, ਕਿਉਂਕਿ ਮਮਤਾ ਨੇ ਉਨ੍ਹਾਂ ਨੂੰ ਜਕੜ ਰੱਖਿਆ ਹੈ । ਉਹ ਇਹ ਸਮਝਦੇ ਹਨ ਕਿ ਆਪੇ ਨੂੰ ਮਿਟਾਉਣ ਨਾਲ ਅਸੀਂ ਆਪ ਨਹੀਂ ਰਹਾਂਗੇ । ਉਹ ਭੁਲੇ ਹੋਏ ਹਨ, ਉਹ ਭਾਵੇਂ ਮਮਤਾ ਕਰਨ ਜਾ ਨਾ ਕਰਨ, ਪਰ ਮੌਤ ਹਰੇਕ ਦਸ਼ਾ ਵਿਚ ਆਪਣਾ ਕੰਮ ਕਰੇਗੀ । ਫਰਕ ਸਿਰਫ ਇੰਨਾ ਹੀ ਹੈ ਕਿ ਮਮਤਾ ਅਤੇ ਮੈਂ ਵਿਚ ਪਏ ਰੈਹਣ ਨਾਲ ਮੌਤ ਉਨ੍ਹਾਂ ਲਈ ਡਰਾਉਣੀ ਅਤੇ ਦੁਖਦਾਇਕ ਹੋਵੇਗੀ । ਪਰ ਇਨ੍ਹਾਂ ਨੂੰ ਮਿਟਾ ਦੇਣ ਨਾਲ ਉਹੋ ਮੌਤ ਸੁਹਾਵਣੀ ਅਤੇ ਸੁਖ-ਦਾਇਕ ਹੋ ਜਾਵੇਗੀ । ਜਦ ਤਕ ਮਨੁੱਖ "ਮੈਂ" ਦੇ ਮਦ ਨਾਲ ਪਾਗਲ ਹੈ, ਅਤੇ ਅਹੰਕਾਰ ਦੇ ਚੱਕ੍ਰ ਵਿਚ ਘੁੰਮ ਰਿਹਾ ਹੈ, ਤਦ ਤਕ ਉਹ ਨਾ ਤਾਂ ਨਿਸ਼ਕਾਮ ਕਰਮ ਕਰ ਸਕਦਾ ਹੈ ਅਤੇ ਨਾ ਕਰਮਯੋਗ ਦਾ ਅਧਿਕਾਰੀ ਬਣ ਸਕਦਾ ਹੈ । ਇਸ ਲਈ ਕਰਮਯੋਗ ਵਿਚ ਸਭ ਤੋਂ ਪੈਹਲਾਂ ਆਪਣੇ ਆਪ ਨੂੰ ਮਿਟਾਉਣਾ ਹੁੰਦਾ ਹੈ ।

ਕਰਮਯੋਗੀ ਚਾਹੇ ਹੋਰ ਕਿਸੇ ਸਿਧਾਂਤ ਨੂੰ ਨਾ ਮੰਨੇ, ਉਸ ਦਾ ਭਾਵੇਂ ਈਸ਼ਵਰ ਉਤੇ ਭੀ ਭਰੋਸਾ ਨਾ ਹੋਵੇ, ਉਹ ਸਾਂਖ ਜਾਂ ਵੇਦਾਂਤ ਦੇ ਗੁਝੇ ਭੇਦਾਂ ਨੂੰ ਭੀ ਨਾ ਜਾਣਦਾ ਹੋਵੇ, ਪਰ ਉਸਦੇ ਲਈ ਇਹ ਬਹੁਤ ਜ਼ਰੂਰੀ ਅਤੇ ਯੋਗ ਹੈ ਕਿ ਉਹ ਸ੍ਵਾਰਥ ਤ੍ਯਾਗ ਦਾ ਅਭ੍ਯਾਸ ਕਰਦਾ ਹੋਯਾ ਆਪਣੀ ਮੈਂ ਨੂੰ ਬਿਲਕੁਲ ਮਿਟਾ ਦੇਵੇ । ਉਸਦਾ ਜੀਵਨ ਦੂਜਿਆਂ ਲਈ ਹੋਣਾ ਚਾਹੀਦਾ ਹੈ, ਆਪਣੇ ਲਈ ਨਹੀਂ ਜੋ ਦੂਜਿਆਂ ਲਈ ਆਪ ਮਿਟ ਸਕਦਾ ਹੈ, ਚਾਹੇ ਉਹ ਕਿਸੇ ਸਿਧਾਂਤ ਜਾਂ ਧਰਮ ਦਾ ਮੰਨਣ ਵਾਲਾ ਹੋਵੇ ਉਹ ਸੱਚਾ ਕਰਮਯੋਗੀ ਹੈ । ਭਗਤ ਲੋਕ ਭਗਤੀ ਨਾਲ ਅਤੇ ਗਯਾਨੀ ਗ਼ਯਾਨ ਨਾਲ ਇਸੇ ਪਦਵੀ ਨੂੰ ਪ੍ਰਾਪਤ ਕਰਦੇ ਹਨ ।

ਹੁਣ ਪ੍ਰਸ਼ਨ ਇਹ ਹੈ ਕਿ ਕਰਮ ਕੀ ਹੈ ? ਕੀ ਅਸੀਂ ਸੰਸਾਰ ਦਾ ਉਪਕਾਰ ਕਰ ਸਕਦੇ ਹਾਂ ? ਅਸਲ ਵਿਚ ਤਾਂ ਇਸਦਾ ਉੱਤਰ "ਨਹੀਂ" ਹੈ, ਪਰ ਇਕ ਦਸ਼ਾ ਵਿਚ ਇਸਦਾ ਉੱਤਰ 'ਹਾਂ' ਭੀ ਹੋਵੇਗਾ । ਕੋਈ ਆਦਮੀ ਚੰਗੀ ਤਰਾਂ ਸੰਸਾਰ ਨੂੰ ਲਾਭ ਨਹੀਂ ਪੁਚਾ ਸਕਦਾ, ਇਹ ਅਸੰਭਵ ਹੈ । ਜੇਕਰ ਅਜੇਹਾ ਹੋਵੇ ਤਾਂ ਫੇਰ 'ਸੰਸਾਰ' ਸੰਸਾਰ ਹੀ ਨਾ ਰਹੇਗਾ । ਆਪ ਥੋੜੀ ਦੇਰ ਲਈ ਕਿਸੇ ਭੁਖੇ ਦੀ ਭੁੱਖ ਮਿਟਾ ਸਕਦੇ ਹੋ, ਪਰ ਉਸ ਨੂੰ ਭੁੱਖ ਫੇਰ ਤੰਗ ਕਰੇਗੀ। ਹਰੇਕ ਤਰਾਂ ਦਾ ਸੁਖ ਅਨਿਤ੍ਯ ਹੈ, ਕੋਈ ਕਿਸੇ ਨੂੰ ਸਦਾ ਲਈ ਨਾ ਸੁਖ ਪੁਚਾ ਸਕਦਾ ਹੈ ਅਤੇ ਨਾ ਦੁਖ । ਸਮੁੰਦ੍ਰ ਵਿਚ ਇਕ ਜਗ੍ਹਾ ਲਹਿਰਾਂ ਉਠਦੀਆਂ ਹਨ ਅਤੇ ਦੂਜੀ ਜਗ੍ਹਾ ਖਾਲੀ ਹੋ ਜਾਂਦੀ ਹੈ । ਸੰਸਾਰ ਦੇ ਸਾਰੇ ਉਪਕਾਰਾਂ ਦਾ ਭਾਰ ਹਰੇਕ ਸਮੇਂ ਵਿਚ ਮਨੁੱਖ ਦੀ ਇੱਛਾ ਅਤੇ ਜਤਨ ਨਾਲ ਇਕੋ ਜੇਹਾ ਰਿਹਾ ਹੈ, ਨਾ ਕੋਈ ਉਸ ਨੂੰ ਵਧਾ ਸਕਦਾ ਹੈ ਅਤੇ ਨਾ ਘਟਾ ਸਕਦਾ ਹੈ । ਅੱਜ ਤੁਸੀਂ ਮਨੁੱਖੀ ਇਤਿਹਾਸ ਦੇ ਪੰਨੇ ਪਲਟ ਕੇ ਦੇਖੋ ਤਾਂ ਪਤਾ ਲੱਗੂ ਜੋ ਉਹ ਦੁਖ ਸੁਖ ਜੋ ਪਹਿਲੇ ਜ਼ਮਾਨੇ ਵਿਚ ਸਨ, ਹੁਣ ਨਹੀਂ ਹਨ । ਹੁਣ ਭੀ ਉਹੋ ਦਿਨ ਰਾਤ ਅਤੇ ਰੁਤਾਂ ਹਨ ਜੋ ਪਹਿਲੇ ਸਨ । ਯੂਨਾਨੀ, ਮਿਸਰ, ਅਤੇ ਰੂਮੀਆਂ ਦੇ ਸਮੇਂ ਵਿਚ ਭੀ ਇਹੋ

ਦਸ਼ਾ ਸੀ ਅਤੇ ਹੁਣ ਭੀ ਉਹੋ ਹੈ, ਜਿਥੋਂ ਤਕ ਇਤਿਹਾਸ ਪਤਾ ਦੇਂਦਾ ਹੈ, ਤਿੱਥੋਂ ਤਕ ਉਸ ਵਿਚ ਕੋਈ ਫਰਕ ਨਹੀਂ ਪਿਆ। ਪਰ ਫੇਰ ਭੀ ਅਸੀਂ ਵੇਖਦੇ ਹਾਂ ਕਿ ਮਨੁੱਖ ਨੇ ਆਪਣੀ ਉੱਨਤੀ ਲਈ ਸਦਾ ਕੁਝ ਨਾ ਕੁਝ ਜਤਨ ਕੀਤਾ ਹੈ। ਇਤਿਹਾਸ ਦੇ ਹਰੇਕ ਸਮੇਂ ਵਿਚ ਅਜੇਹੇ ਹਜ਼ਾਰਾਂ ਇਸਤ੍ਰੀ ਪੁਰਖ ਹੋ ਗੁਜ਼ਰੇ ਹਨ ਕਿ ਜਿਨ੍ਹਾਂ ਨੇ ਦੂਜਿਆਂ ਦੀ ਭਲਾਈ ਵਿਚ ਆਪਣੇ ਜੀਵਨਾਂ ਨੂੰ ਅਰਪਣ ਕਰ ਦਿੱਤਾ ਹੈ। ਉਨ੍ਹਾਂ ਨੂੰ ਕਿੱਥੋਂ ਤਕ ਸਫਲਤਾ ਪ੍ਰਾਪਤ ਹੋਈ ? ਇਸ ਵਿਚ ਸ਼ੱਕ ਹੈ। ਖਿੱਦੂ ਏਧਰੋਂ ਓਧਰ ਅਤੇ ਓਧਰੋਂ ਏਧਰ ਭੁੜਕਦਾ ਰਹੇਗਾ। ਇਸੇ ਤਰਾਂ ਸ੍ਰੀਰਕ ਦੁਖ ਮਿਟਿਆ ਤਾਂ ਮਾਨਸੀ ਦੁੱਖ ਪੈਦਾ ਹੋ ਗਿਆ, ਇਹ ਹੁੰਦਾ ਹੀ ਰਹਿੰਦਾ ਹੈ। ਏਧਰ ਘਾਟਾ ਹੋਯਾ ਓਧਰ ਵਾਧਾ ਹੋਯਾ। ਇਹ ਆਖਣਾ ਕਿ ਕਿਸੇ ਸਮੇਂ ਸੰਸਾਰ ਵਿਚ ਦੁਖ ਨਹੀਂ ਰਹੇਗਾ ਪਾਗਲ-ਪਣਾ ਹੈ। ਸਾਰੀਆਂ ਕੌਮਾ ਵਿਚ ਇਹ ਖਯਾਲ ਹੈ ਕਿ ਇਕ ਦਿਨ ਅਜੇਹਾ ਆਵੇਗਾ ਕਿ ਜਦ ਸੰਸਾਰ ਵਿਚ ਪਾਪ ਅਤੇ ਦੁਖ ਦਾ ਨਾਮ ਤਕ ਨਹੀਂ ਰਹੇਗਾ। ਪਰ ਇਹ ਭਰਮ ਭਰਿਆ ਅਤੇ ਬੇਬੁਨਯਾਦਾ ਨਿਸ਼ਚਾ ਹੈ, ਜੇਕਰ ਅਜੇਹਾ ਹੋਵੇਗਾ ਤਾਂ ਫੇਰ ਸੰਸਾਰ-ਸੰਸਾਰ ਹੀ ਨਹੀਂ ਰਹੇਗਾ।

ਅਸੀਂ ਸੰਸਾਰ ਵਿਚ ਨਾ ਦੁਖ ਨੂੰ ਵਧਾ ਸਕਦੇ ਹਾਂ ਅਤੇ ਨਾ ਸੁਖ ਨੂੰ, ਇਨ੍ਹਾਂ ਦਾ ਤੋਲ ਸਦਾ ਇਕੋ ਜੇਹਾ ਰਹੇਗਾ। ਫਰਕ ਸਿਰਫ਼ ਇੰਨਾ ਹੁੰਦਾ ਹੈ ਕਿ ਖਿੱਦੂ ਏਧਰੋਂ ਉਛਲਕੇ ਓਧਰ ਜਾ ਪਵੇਗਾ। ਇਹ ਘਾਟਾ ਵਾਧਾ, ਇਹ ਆਵਾਜਾਈ ਕੁਦਰਤ ਦਾ ਧਰਮ ਹੈ। ਕਿਸ ਤਰਾਂ ਕੋਈ ਮੰਨ ਲਵੇ ਕਿ ਮੌਤ ਦੇ ਬਿਨਾਂ ਜੀਵਨ ਹੋ ਸਕਦਾ ਹੈ ? ਇਹ ਅਸੰਭਵ ਹੈ। ਜਿਥੇ ਜੀਉਣਾ ਹੈ ਉਥੇ ਮੌਤ ਦਾ ਹੋਣਾ ਭੀ ਜ਼ਰੂਰੀ ਹੈ। ਕੋਈ ਸੁਖ, ਦੁਖ ਤੋਂ ਖਾਲੀ ਨਹੀਂ। ਦੀਵਾ ਬਲਦਾ ਹੈ ਤਾਂ ਥੋੜੀ ਦੇਰ ਵਿਚ ਜ਼ਰੂਰ ਬੁਝ ਜਾਵੇਗਾ। ਜੇਕਰ ਤੁਹਾਨੂੰ ਜੀਉਣ ਦੀ ਇੱਛਾ ਹੈ ਤਾਂ ਨਾਲੋਂ ਨਾਲ ਮਰਨਾ ਭੀ ਪਵੇਗਾ। ਇਹ ਮਨੁੱਖ ਜੋ ਅਵਨੱਤੀ (ਤਨੱਜ਼ਲੀ) ਵੱਲ ਦੇਖਦਾ ਹੈ ਤਾਂ ਦੁਖੀ ਹੋ ਜਾਂਦਾ ਹੈ। ਦੂਜਾ ਜੋ ਉੱਨਤੀ (ਤਰੱਕੀ) ਵੱਲ ਵੇਖ ਰਿਹਾ ਹੈ ਆਪਣੇ ਆਪ ਨੂੰ ਸੁਖੀ ਸਮਝਦਾ ਹੈ। ਇਕ ਬਾਲਕ ਜਿਸਨੂੰ ਕੋਈ ਫਿਕਰ ਨਹੀਂ, ਜਿਸ ਦੇ ਮਾਪੇ ਅਤੇ ਪਾਲਣ ਵਾਲੇ ਮੌਜੂਦ ਹਨ ਉਹ ਆਪਣੇ ਲਈ ਹਰੇਕ ਚੀਜ਼ ਨੂੰ ਸੁਖਦਾਈ ਮੰਨਦਾ ਹੈ ਅਤੇ ਖੁਸ਼ ਹੁੰਦਾ ਹੈ। ਬੁੱਢਿਆਂ ਦਾ ਅਨੁਭਵ ਇਸਦੇ ਬਿਲਕੁਲ ਉਲਟ ਹੈ, ਉਨ੍ਹਾਂ ਦੀਆਂ ਸਾਰੀਆਂ ਆਸਾਂ ਮੰਦ ਅਤੇ ਠੰਢੀਆਂ ਹੋ ਗਈਆਂ ਹਨ। ਉਨ੍ਹਾਂ ਨੂੰ ਪੈਰ ਪੈਰ ਉੱਤੇ ਮੌਤ ਦਾ ਡਰ ਲੱਗਾ ਹੋਇਆ ਹੈ, ਜੋ ਕਦੇ ਸੁਖ ਦੀ ਨੀਂਦ੍ਰ ਸੌਣ ਨਹੀਂ ਦੇਂਦਾ। ਪੁਰਾਣੀਆਂ ਕੌਮਾਂ ਵਿਚ ਉਦਾਸੀ ਵਰਤੀ ਹੋਈ ਹੈ, ਉਨ੍ਹਾਂ ਦੀਆਂ ਸਾਰੀਆਂ ਆਸਾਂ ਮਰ ਚੁਕੀਆਂ ਹਨ। ਨਵੀਆਂ ਕੌਮ ਖੁਸ਼ੀ ਵਿਚ ਭਰੀਆਂ ਹੋਈਆਂ ਹਨ ਕਿਉਂਕਿ ਉਨ੍ਹਾਂ ਦੇ ਚੜਾਉ ਅਤੇ ਉਭਾਰ ਦੇ ਦਿਨ ਹਨ। ਸ਼ਹਿਰ ਉਜੜਕੇ ਜੰਗਲ ਅਤੇ ਜੰਗਲ ਆਬਾਦ ਹੋਕੇ ਸ਼ਹਿਰ ਵਸਦੇ ਰਹਿੰਦੇ ਹਨ। (ਬਸਤੀ ਹੋਇ ਹੋਇ ਸੋ ਉਜੜ ਉਜੜ ਹੋਇ ਸੋ ਬਸੈ)। ਇਸ ਤਰ੍ਹਾਂ ਸੁਖ ਦੁਖ ਦਾ ਚੱਕ੍ਰ ਭੀ ਸੰਸਾਰ ਵਿੱਚ ਚਲ ਰਿਹਾ ਹੈ।

ਇਸੇ ਪਿੱਛੋਂ ਬਰਾਬਰੀ ਦਾ ਸਿੱਧਾਂਤ ਭੀ ਵਿਚਾਰਣ ਯੋਗ ਹੈ। ਕਈ ਧਰਮੀਆਂ ਦਾ ਇਹ ਖਿਆਲ ਹੈ ਕਿ ਈਸ਼ਵਰ ਉਨ੍ਹਾਂ ਦੇ ਨਿਆਂ ਕਰਨ ਲਈ ਆਵੇਗਾ, ਤਦ ਵਡਿਆਈ ਛੁਟਿਆਈ ਦਾ ਸਾਰਾ ਭੇਦ ਮਿਟ ਜਾਵੇਗਾ। ਪਰ ਇਹ ਸਿਧਾਂਤ ਪੱਖਪਾਤੀ ਮਨੁੱਖਾਂ ਦਾ ਹੈ, ਜੋ ਆਪਣੇ ਭਰੋਸੇ ਵਿਚ ਸੱਚੇ ਹਨ, ਪਰ ਸਚਾਈ ਤੋਂ ਕੋਹਾਂ ਦੂਰ ਹਨ। ਇਸੇ ਭਰੋਸੇ ਨੇ ਰੂਮ

ਅਤੇ ਯੂਨਾਨ ਦੇ ਗੁਲਾਮਾ ਨੂੰ ਈਸਾਈ ਧਰਮ ਵਲ ਖਿੱਚਿਆ। ਇਹ ਗੁਲਾਮ ਲੋਕ ਸਮਝਣ ਲੱਗੇ ਕਿ ਜਦ ਅਜੇਹਾ ਸਮਾਂ ਆਵੇਗਾ ਤਾਂ ਉਨ੍ਹਾਂ ਨੂੰ ਖਾਣ ਪੀਣ ਲਈ ਬਹੁਤ ਮਿਲੇਗਾ, ਇਸ ਲਈ ਓਹ ਝੁੰਡਾਂ ਦੇ ਝੁੰਡ ਈਸਾਈ ਹੋਣ ਲੱਗੇ। ਜਿਨ੍ਹਾਂ ਨੇ ਅਰੰਭ ਵਿਚ ਇਸ ਗੱਲ ਨੂੰ ਪਸਾਰਿਆ ਸੀ ਓਹ ਪੱਖਪਾਤੀ ਅਤੇ ਮੂਰਖ ਸਨ। ਇਸ ਵੇਲੇ ਭੀ ਬਰਾਬਰੀ ਅਤੇ ਮਨੁੱਖ ਦੇ ਅਧਿਕਾਰਾਂ ਦੀ ਸਮਤਾ ਦੀ ਕਥਾ ਸੁਣਾਈ ਜਾਂਦੀ ਹੈ, ਇਹ ਭੀ ਪੱਖਪਾਤ ਹੈ। ਨਾ ਤਾਂ ਕਦੇ ਸੰਸਾਰ ਵਿਚ ਸਮਤਾ ਦੀ ਦਸ਼ਾ ਆਈ ਅਤੇ ਨਾ ਆਵੇਗੀ। ਭਲਾ ਇਹ ਕਿਸ ਤਰਾਂ ਹੋ ਸਕਦਾ ਹੈ ਕਿ ਇਸ ਸ੍ਰਿਸ਼ਟੀ ਵਿਚ ਜੋ ਕੁਦਰਤ ਦੀ ਵਿਖਮਤਾ ਦਾ ਫਲ ਹੈ ਸਭਨਾਂ ਦੀ ਅਵੱਸਥਾ ਸਮ ਹੋ ਜਾਵੇ ? ਇਹ ਬਿਲਕੁਲ ਅਨਹੋਈ ਗੱਲ ਹੈ। ਸ੍ਰਿਸ਼ਟੀ ਕਿਉਂ ਪੈਦਾ ਹੁੰਦੀ ਹੈ ? ਕੁਦਰਤ ਦੀ ਸਮ ਅਵੱਸਥਾ ਵਿਚ ਭੇਦ ਪੈ ਜਾਂਦਾ ਹੈ। ਸ਼ੁਰੂ ਵਿਚ ਜਦ ਇਹ ਸ੍ਰਿਸ਼ਟੀ ਨਹੀਂ ਬਣੀ ਸੀ, ਕੁਦਰਤ ਸਮਾਨ ਅਵੱਸਥਾ ਵਿਚ ਸੀ। ਉਸ ਵਿਚ ਵਿਖਮਤਾ ਦਾ ਆਉਣਾ ਹੀ ਸ੍ਰਿਸ਼ਟੀ ਦੀ ਉਤਪਤੀ ਦਾ ਕਾਰਣ ਹੈ। ਜਦ ਤਕ ਇਹ ਸ੍ਰਿਸ਼ਟੀ ਵਰਤਮਾਨ ਹੈ ਤਦ ਤਕ ਇਸ ਵਿਚ ਵਿਖਮਤਾ ਰਹੇਗੀ। ਫਰਜ਼ ਕਰੋ ਕਿ ਜੇ ਸ੍ਰਿਸ਼ਟੀ ਦੇ ਸਾਰੇ ਪਰਮਾਣੂੰ ਇਕ ਦਸ਼ਾ ਵਿਚ ਆ ਜਾਣ, ਤਦ ਇਸ ਦਸ਼ਾ ਵਿਚ ਸ੍ਰਿਸ਼ਟੀ ਕੀ ਲੋਪ ਨਾ ਹੋ ਜਾਵੇਗੀ ? ਜ਼ਰੂਰ ਹੋ ਜਾਵੇਗੀ। ਇਸ ਲਈ ਵਿਖਮਤਾ ਅਤੇ ਅਨੇਕਤਾ ਹੀ 'ਸ੍ਰਿਸ਼ਟੀ ਦੇ ਨਿਸ਼ਾਨ ਹਨ। ਸਮਤਾ ਅਤੇ ਏਕਤਾ ਪਰਲੈ ਵਿਚ ਜਾਕੇ ਹੁੰਦੀ ਹੈ। ਹੁਣ ਅਸਾਂ ਇਹ ਵੇਖਣਾ ਹੈ ਕਿ ਮਨੁੱਖਾਂ ਵਿਚ ਇਹ ਫਰਕ ਕਿਉਂ ਹੈ ? ਉਨ੍ਹਾਂ ਦੇ ਕਰਮ ਅਤੇ ਸੰਸਕਾਰ ਵੱਖੋ ਵੱਖਰੇ ਹੋਣ ਕਰਕੇ। ਅਸੀਂ ਸੰਸਾਰ ਵਿਚ ਵੱਖੋ ਵੱਖਰੇ ਸੰਸਕਾਰਾਂ ਨੂੰ ਲੈਕੇ ਪੈਦਾ ਹੁੰਦੇ ਹਾਂ। ਸਾਡੀਆਂ ਇੱਛਾਂ, ਆਚਾਰ, ਵਿਚਾਰ ਅਤੇ ਕਰਮ ਭੀ ਵੱਖੋ ਵੱਖਰੇ ਹੁੰਦੇ ਹਨ। ਫਿਰ ਸਾਡੀ ਦਸ਼ਾ ਇੱਕੋ ਜਿਹੀ ਕਿਸ ਤਰਾਂ ਹੋ ਸਕਦੀ ਹੈ ? ਸਮਤਾ ਮੌਤ ਹੈ ਅਤੇ ਵਿਖਮਤਾ ਜੀਉਣ ਹੈ। ਜਦ ਤਕ ਇਹ ਸੰਸਾਰ ਹੈ, ਸਮਤਾ ਹੋ ਨਹੀਂ ਸਕਦੀ। ਪੂਰੀ ਸਮਤਾ ਉਸ ਵੇਲੇ ਆਵੇਗੀ ਜਦ ਇਹ ਸੰਸਾਰ ਨਹੀਂ ਰਹੇਗਾ। ਸੰਸਾਰ ਵਿਚ ਸ਼ਕਤੀ ਵਿਖਮਤਾ ਹੀ ਇਕ ਅਜੇਹੀ ਚੀਜ਼ ਹੈ ਜੋ ਮਨੁੱਖ ਨੂੰ ਕਰਮ ਕਰਨ ਲਈ ਪ੍ਰੇਰਦੀ ਹੈ, ਕਿਉਂਕਿ ਕਰਮ ਕਰਨ ਲਈ ਕਿਸੇ ਨਾ ਕਿਸੇ ਮਤਲਬ ਦਾ ਸਾਹਮਣੇ ਹੋਣਾ ਜ਼ਰੂਰੀ ਹੈ, ਅਤੇ ਇਹ ਤਦ ਹੋ ਸਕਦਾ ਹੈ ਕਿ ਜਦ ਵੱਖੋ ਵੱਖਰੀਆਂ ਸ਼ਕਤੀਆਂ ਇਸ ਮਤਲਬ ਲਈ ਆਪਣਾ ਕੰਮ ਕਰਦੀਆਂ ਹੋਣ।

ਸੰਸਾਰ ਇਕ ਤਰਾਂ ਦਾ ਚੱਕ੍ਰ ਹੈ, ਜਿਸ ਵਿਚ ਵੱਖੋ ਵੱਖਰੇ ਕਰਮਾਂ ਦੇ ਡੰਡੇ ਲੱਗੇ ਹੋਏ ਹਨ। ਜੇਕਰ ਅਸੀਂ ਆਪਣਾ ਹੱਥ ਉਨ੍ਹਾਂ ਵਿਚ ਦੇ ਦਿਆਂਗੇ ਤਾਂ ਫਸ ਜਾਵਾਂਗੇ। ਅਸੀਂ ਸੋਚਦੇ ਹਾਂ ਕਿ ਇਕ ਕੰਮ ਅਸੀਂ ਕਰ ਲਿਆ ਹੈ ਅਤੇ ਹੁਣ ਸਾਨੂੰ ਆਰਾਮ ਮਿਲੇਗਾ। ਪਰ ਦੇਖਣ ਵਿਚ ਆਉਂਦਾ ਹੈ ਕਿ ਅਜੇ ਇਕ ਪੂਰਾ ਨਹੀਂ ਹੁੰਦਾ ਕਿ ਦੂਜਾ ਹੋਰ ਸਾਹਮਣੇ ਆ ਖੜਾ ਹੁੰਦਾ ਹੈ। ਇਹ ਸੰਸਾਰ ਚੱਕ੍ਰ ਸਾਨੂੰ ਜ਼ਬਰਦਸਤੀ ਖਿੱਚਕੇ ਲੈ ਜਾਂਦਾ ਹੈ। ਇਸ ਤੋਂ ਬਚਣ ਦੇ ਦੋ ਉਪਾ ਹਨ, ਇਕ ਇਹ ਕਿ ਇਸ ਚੱਕਰ ਤੋਂ ਵੱਖਰੇ ਖੜੇ ਹੋ ਕੇ ਤਮਾਸ਼ਾ ਦੇਖੋ ਅਤੇ ਇਸ ਵਿਚ ਆਪਣਾ ਹੱਥ ਨਾ ਦਿਓ, ਪਰ ਇਹ ਕੰਮ ਬਹੁਤ ਔਖਾ ਹੈ। ਮੈਂ ਨਹੀਂ ਕਹਿ ਸਕਦਾ ਕਿ 20 ਕ੍ਰੋੜ ਮਨੁਖਾਂ ਵਿਚੋਂ ਇਕ ਭੀ ਅਜੇਹਾ ਆਦਮੀ ਨਿਕਲ ਸਕੇ, ਕਹਿਣਾ ਸਹਿਜ ਹੈ ਪਰ ਕਰਨਾ ਬਹੁਤ ਔਖਾ ਹੈ। ਦੂਜਾ ਉਪਾ ਇਹ ਹੈ ਕਿ ਸੰਸਾਰ ਸਮੁੰਦ੍ਰ ਵਿਚ ਵੜ ਜਾਓ ਅਤੇ ਕਰਮ ਦੇ ਭੇਦ ਨੂੰ ਸਮਝੋ। ਸੰਸਾਰ ਚੱਕ੍ਰ ਤੋਂ ਵੱਖਰੇ ਨਾ ਰਹੋ, ਪਰ ਕਿਸੇ ਚੰਗੀ

ਜਗ੍ਹਾ ਤੇ ਬੈਠ ਕੇ ਝੂਟੇ ਲਵੇਂ। ਯਾਦ ਰੱਖੋ ਕਿ ਇਹ ਚੱਕਰ ਦੇ ਅੰਦਰ ਹੀ ਬਾਹਰ ਨਿਕਲਣ ਦਾ ਬੂਹਾ ਹੈ, ਅਰ ਉਸ ਬੂਹੇ ਵਿਚੋਂ ਉਹ ਮਨੁੱਖ ਨਿਕਲ ਸਕਦੇ ਹਨ ਜੋ ਕਰਮਾ ਦੇ ਝੰਡਿਆਂ ਵਿਚ ਆਪਣਾ ਹੱਥ ਨਹੀਂ ਦੇਂਦੇ। ਜੇਕਰ ਤੁਸੀਂ ਭੀ ਨਿਰਲੇਪ ਰਹਿਕੇ ਕਰਮ ਕਰੋਗੇ ਤਾਂ ਇਕ ਦਿਨ ਇਸ ਤੋਂ ਜ਼ਰੂਰ ਬਾਹਰ ਨਿਕਲ ਜਾਓਗੇ।

ਹੁਣ ਅਸਾਂ ਜਾਣ ਲਿਆ ਹੈ ਕਿ ਕਰਮ ਕੀ ਹੈ ? 'ਇਸੇ ਕਰਮ ਦੇ ਆਸਰੇ ਹੀ ਸੰਸਾਰ ਦੀ ਨੀਂਹ ਰੱਖੀ ਗਈ ਹੈ, ਅਤੇ ਇਹ ਅਨਾਦੀ ਕਾਲ ਤੋਂ ਪ੍ਰਵਾਹ ਰੂਪ ਵਿਚ ਇਸ ਸੰਸਾਰ ਨੂੰ ਚਲਾ ਰਿਹਾ ਹੈ। ਜੇਹੜੇ ਲੋਕ ਈਸ਼੍ਵਰ ਤੇ ਭਰੋਸਾ ਰਖਦੇ ਹਨ ਉਹ ਇਸ ਕਰਮ ਦੇ ਭੇਦ ਨੂੰ ਹੋਰਨਾਂ ਨਾਲੋਂ ਵੱਧ ਸਮਝ ਸਕਦੇ ਹਨ, ਕਿਉਂਕਿ ਉਹ ਜਾਣਦੇ ਹਨ ਕਿ ਈਸ਼੍ਵਰ ਨੂੰ ਸਾਡੀ ਸਹਾਇਤਾ ਦੀ ਲੋੜ ਨਹੀਂ। ਸਾਡਾ ਮਤਲਬ ਮੁਕਤੀ ਹੈ ਤੇ ਉਹ ਨਿਸ਼ਕਾਮ ਕਰਮ ਕਰਨ ਨਾਲ ਮਿਲ ਸਕਦੀ ਹੈ। "ਅਸੀਂ ਸੰਸਾਰ ਦਾ ਉਪਕਾਰ ਕਰ ਸਕਦੇ ਹਾਂ" ਇਹ ਕਹਿਣਾ ਪੱਖਪਾਤੀ ਮਨੁੱਖਾਂ ਲਈ ਚਾਹੇ ਚੰਗਾ ਹੋਵੇ ਪਰ ਕਰਮਯੋਗੀ ਨੂੰ ਇਸਤੋਂ ਬਚਣਾ ਚਾਹੀਦਾ ਹੈ, ਕਰਮਯੋਗੀ ਦਾ ਪਰਮਾਰਥ ਜਾਂ ਮੁਕਤੀ ਦੇ ਬਿਨਾਂ ਹੋਰ ਕੋਈ ਮਤਲਬ ਨਹੀਂ ਹੋਣਾ ਚਾਹੀਦਾ। ਸੰਸਾਰੀ ਮਤਲਬ ਭਾਵੇਂ ਉਹ ਕਿੰਨਾ ਹੀ ਵੱਡਾ ਚੰਗਾ ਕਿਉਂ ਨਾ ਹੋਵੇ ਪਰ ਓਹ ਉਸ ਨੂੰ ਹੇਠਾਂ ਡੇਗਣ ਵਾਲਾ ਹੈ। ਮਹਾਤਮਾ ਆਖਦੇ ਹਨ ਕਿ "ਕਰਮ ਕਰਨ ਦਾ ਸਾਨੂੰ ਅਧਿਕਾਰ ਹੈ, ਪਰ ਫਲ ਦੀ ਆਸ ਸਾਨੂੰ ਕਰਮਯੋਗ ਦੇ ਉਚੇ ਮਤਲਬ ਤੋਂ ਡੇਗ ਦੇਂਦੀ ਹੈ। "ਕਰ ਕਾਰ ਨਿਕਾਰਾ ਨਾ ਥੀਵੇਂ। ਕਾਰੋਂ ਮੰਗੇ ਰਿਜ਼ਕ ਤਾਂ ਕਾਫਰ ਥੀਵੇਂ" ਇਸ ਲਈ ਫਲ ਦੀ ਪਰਵਾਹ ਨਾ ਕਰਕੇ ਕਰਮ ਕਰਨਾ ਹੀ ਕਰਮਯੋਗ ਦਾ ਆਦਰਸ਼ ਹੈ। ਕਰਮ ਕਰੋ ਅਤੇ ਉਸਦਾ ਫਲ ਵਾਹਿਗੁਰੂ ਅਰਪਨ ਕਰ ਦਿਓ। ਜੇਕਰ ਫਲ ਦੀ ਇੱਛਾ ਰਖਕੇ ਕੰਮ ਕਰੋਗੇ (ਭਾਵੇਂ ਓਹ ਚੰਗਾ ਹੀ ਕਿਉਂ ਨਾ ਹੋਵੇ) ਤਾਂ ਉਹ ਤੁਹਾਡੇ ਬੰਧਨ ਦਾ ਕਾਰਣ ਹੋਵੇਗਾ।

ਅਸੀਂ ਸੰਸਾਰ ਨਹੀਂ ਹਾਂ, ਅਸੀਂ ਸਰੀਰ ਨਹੀਂ ਹਾਂ, ਅਸਲ ਵਿਚ ਅਸੀਂ ਕਰਮ ਹੀ ਨਹੀਂ ਕਰਦੇ, ਅਸੀਂ ਸਿਰਫ ਆਤਮਾ ਹਾਂ। ਅਸੀਂ ਆਪਣੇ ਸਰੂਪ ਤੋਂ ਸ੍ਵਛ ਸ਼ਾਂਤ ਅਤੇ ਅਨੰਦ ਰੂਪ ਹਾਂ। ਫੇਰ ਕਿਉਂ ਅਸੀਂ ਇਸ ਕਰਮ ਦੇ ਬੰਧਨ ਵਿਚ ਆਪਣੇ ਆਪ ਨੂੰ ਜਕੜੀਏ ? ਤੁਸੀਂ ਹੋਰ ਕਿਸ ਲਈ ਸੋਗ ਅਤੇ ਵਿਰਲਾਪ ਕਰਦੇ ਹੋ ? ਆਨੰਦ ਰੂਪ ਹੋ ਕੇ ਅਤੇ ਅਨੰਦ ਘਰ ਵਿਚ ਰਹਿਕੇ ਇਹ ਰੋਣਾ ਕੇਹਾ ? ਪਰ ਹਾਇ ! ਅਸੀਂ ਤਾ ਇਥੋਂ ਤੱਕ ਅਗਯਾਨੀ ਅਤੇ ਬਾਲਾਂ ਵਰਗੇ ਮੂਰਖ ਹੋ ਗਏ ਹਾਂ ਕਿ ਅਸੀਂ ਆਪ ਹੀ ਨਹੀਂ ਰੋਂਦੇ ਸਗੋਂ ਈਸ਼੍ਵਰ ਨੂੰ ਭੀ ਰੁਆਉਂਦੇ ਹਾਂ। ਸਾਡੇ ਵਾਂਗੂ ਸਾਡਾ ਈਸ਼੍ਵਰ ਭੀ ਸ੍ਵਰਗ ਦੇ ਸਿੰਘਾਸਨ (ਤਖਤ) ਉਤੇ ਬੈਠਾ ਹੋਯਾ ਰੋਂਦਾ ਰਹਿੰਦਾ ਹੈ, ਇਹ ਕਮਜ਼ੋਰੀ ਦੀ ਹੱਦ ਹੈ। ਸੰਸਾਰ ਵਿਚ ਪ੍ਰੇਮੀ ਪੁਰਖ ਹੀ ਆਪਣੇ ਪਯਾਰੇ ਪਦਾਰਥਾਂ ਦੇ ਵਿਛੋੜੇ ਵਿਚ ਰੋਯਾ ਕਰਦਾ ਹੈ। ਇਸ ਲਈ ਤੁਸੀਂ ਅਲੇਪ ਹੋਵੋ। ਸ੍ਵਾਰਥ ਦੇ ਖਿਆਲ ਨੂੰ ਹਿਰਦੇ ਵਿਚੋਂ ਕੱਢ ਦੇ ਤੇ ਸ਼ੁਭ ਕਰਮ ਕਰਦੇ ਰਹੋ, ਤੁਹਾਡੇ ਸਾਰੇ ਬੰਧਨ ਆਪਣੇ ਆਪ ਟੁਟ ਜਾਣਗੇ। ਹਰੇਕ ਸ਼ੁਭ ਸੰਕਲਪ, ਹਰੇਕ ਚੰਗਾ ਉਪਦੇਸ਼, ਅਤੇ ਚੰਗਾ ਕਰਮ ਜੋ ਫਲ ਦੀ ਇੱਛਾ ਨਾ ਰੱਖਕੇ ਕੀਤਾ ਜਾਂਦਾ ਹੈ, ਉਹੋ ਇਸ ਬੰਧਨ ਦੀ ਮਜ਼ਬੂਤ ਫਾਹੀ ਨੂੰ (ਜਿਸ ਨਾਲ ਬੱਨ੍ਹੇ ਹੋਏ ਅਸੀਂ ਆਪਣੇ ਆਪ ਨੂੰ ਗਰੀਬ, ਅਸਮਰੱਥ ਅਤੇ ਦੁਖੀ ਸਮਝ ਰਹੇ ਹਾਂ) ਟੁਕੜੇ ਟੁਕੜੇ ਕਰ ਸਕਦਾ ਹੈ।

ਹੁਣ ਮੈਂ ਇਕ ਗੱਲ ਆਖਕੇ ਆਪਣੇ ਇਸ ਕਥਨ ਨੂੰ ਪੂਰਾ ਕਰਦਾ ਹਾਂ। ਸੰਸਾਰ ਵਿਚ ਇਕ ਬਹੁਤ ਵੱਡਾ ਕਰਮਯੋਗੀ ਹੋਯਾ ਹੈ, ਉਸਦਾ ਨਾਉਂ ਬੁੱਧ ਸੀ। ਸੰਸਾਰ ਦੇ ਸਾਰੇ ਪੈਗੰਬਰ ਜਾਂ ਅਵਤਾਰ ਕਿਸੇ ਨਾ ਕਿਸੇ ਮਤਲਬ ਜਾਂ ਉੱਦੇਸ਼ ਨਾਲ ਕੰਮ ਕਰਦੇ ਸਨ। ਇਕ ਤਾਂ ਉਹ ਜੋ ਆਪਣੇ ਆਪ ਨੂੰ ਈਸ਼ੂਰ ਦਾ ਅਵਤਾਰ ਮੰਨਦੇ ਸਨ, ਦੂਜੇ ਓਹ ਜਿਨ੍ਹਾਂ ਨੇ ਆਪਣੇ ਆਪ ਨੂੰ ਈਸ਼ੂਰ ਦਾ ਦੂਤ (ਨੌਕਰ, ਸੇਵਕ, ਰਸੂਲ) ਜ਼ਾਹਰ ਕੀਤਾ। ਭਾਵੇਂ ਉਨ੍ਹਾਂ ਸਾਰਿਆਂ ਦੇ ਉਪਦੇਸ਼ਾਂ ਅਤੇ ਚਰਿੱਤ੍ਰਾਂ ਵਿਚ ਬਹੁਤ ਸਾਰੇ ਉੱਚੇ ਆਤਮਿਕ ਖਿਆਲ ਅਤੇ ਨਮੂਨੇ ਮਿਲਣਗੇ, ਪਰ ਇਹ ਸਾਫ ਹੈ ਕਿ ਉਨ੍ਹਾਂ ਨੇ ਬਾਹਰੀ ਉਪਦੇਸ਼ਾਂ ਨੂੰ ਆਪਣੇ ਸਾਮ੍ਹਣੇ ਰੱਖਕੇ ਉਪਦੇਸ਼ ਕੀਤਾ। ਸਿਰਫ ਬੁੱਧ ਹੀ ਅਜੇਹਾ ਇਕ ਮਨੁੱਖ ਸੀ ਕਿ ਜਿਸਦਾ ਕਹਿਣਾ ਹੈ— ਮੈਨੂੰ ਈਸ਼ੂਰ ਦੀ ਬਾਬਤ ਗਯਾਨ ਪ੍ਰਾਪਤ ਕਰਨ ਦੀ ਕੋਈ ਭੀ ਲੋੜ ਨਹੀਂ, ਅਤੇ ਆਤਮਾ ਦੇ ਗੂੜ੍ਹੇ ਭੇਦਾਂ ਉੱਤੇ ਬਹਿਸ ਕਰਨ ਦੀ ਕੀ ਲੋੜ ਹੈ? ਚੰਗੇ ਕੰਮ ਕਰੋ, ਧਰਮਾਤਮਾ ਬਣੋ, ਤੁਹਾਨੂੰ ਇਸੇ ਤੋਂ ਮੁਕਤੀ ਅਤੇ ਸਚਾਈ ਮਿਲੇਗੀ। ਉਹ ਆਪਣੇ ਪਵਿਤ੍ਰ ਅਤੇ ਉੱਚੇ ਖਿਆਲਾਂ ਦੀ ਪ੍ਰਤੱਖ ਮੂਰਤ ਸੀ, ਉਸ ਵਿਚ ਸ੍ਵਾਰਥ ਦਾ ਨਾਮ ਨਹੀਂ ਸੀ। ਨਾ ਉਸਦਾ ਕੋਈ ਕੌਮੀ ਜਾਂ ਸੰਪ੍ਰਦਾਈ ਮਤਲਬ ਸੀ। ਸੰਸਾਰ ਵਿਚ ਉਸ ਸਮੇਂ ਕਿਸ ਨੇ ਉਸ ਨਾਲੋਂ ਚੰਗਾ ਜਾਂ ਬਹੁਤਾ ਕੰਮ ਕੀਤਾ ਹੈ? ਇਤਿਹਾਸ ਵਿਚ ਕੋਈ ਆਦਮੀ ਅਜੇਹਾ ਨਜ਼ਰ ਨਹੀਂ ਆਉਂਦਾ, ਜਿਸਨੇ ਸੰਸਾਰ ਦੇ ਉੱਤੇ ਆਪਣਾ ਇੰਨਾ ਅਚਰਜ ਦਾ ਅਸਰ ਪਾਯਾ ਹੋਵੇ। ਮਨੁੱਖ ਕੌਮ ਵਿਚ ਇਹ ਇਕ ਆਪਣੇ ਆਪ ਦਾ ਦ੍ਰਿਸ਼ਟਾਂਤ ਹੈ। ਅਜੇਹੀ ਉੱਚੀ ਫਿਲਾਸਫੀ, ਅਤੇ ਅਜੇਹੀ ਭਾਰੀ ਹਮਦਰਦੀ ਆਪ ਨੂੰ ਹੋਰ ਕਿਥੇ ਨਜ਼ਰ ਆਉਂਦੀ ਹੈ? ਇਹ ਅਜੇਹਾ ਉੱਚੇ ਖਿਆਲ ਵਾਲਾ ਆਦਮੀ ਹੋਯਾ ਹੈ ਕਿ ਜਿਸਦੇ ਗੂੜ੍ਹੇ ਵਿਚਾਰਾਂ ਅਤੇ ਉੱਚੇ ਖਿਆਲਾਂ ਵਿਚ ਝੂਠੇ ਅਤੇ ਝਗੜੇ ਵਾਲੇ ਵਿਸ਼ਿਆਂ ਦੀ ਵਿਚਾਰ ਨਹੀਂ ਮਿਲੇਗੀ। ਸਗੋਂ ਮਨੁੱਖ ਦੀਆਂ ਸੁਭਾਵਕ ਅਤੇ ਅਨੁਭਵ ਸਿੱਧ ਜੋ ਗੱਲਾਂ ਹਨ, ਉਨ੍ਹਾਂ ਦਾ ਹੀ ਵਿਚਾਰ ਬਲਵਾਨ ਜੁਗਤੀਆਂ ਨਾਲ ਇਸ ਮਹਾਤਮਾ ਨੇ ਕੀਤਾ ਹੈ। ਛੋਟੇ ਤੋਂ ਛੋਟੇ ਜੀਵ ਨਾਲ ਭੀ ਉਸਦੀ ਹਮਦਰਦੀ ਸੀ। ਉਸਨੇ ਸਭ ਨਾਲ ਦਯਾ ਭਾਵ ਪ੍ਰਗਟ ਕੀਤਾ। ਜਦ ਤਕ ਉਹ ਜੀਉਂਦਾ ਰਿਹਾ ਤਦ ਤਕ ਦੂਜਿਆਂ ਦੇ ਦੁਖ ਨਵਿਰਤ ਕਰਨ ਅਤੇ ਉਪਦੇਸ਼ ਦੇਣ ਵਿਚ ਲੱਗਾ ਰਿਹਾ, ਪਰ ਆਪਣੇ ਲਈ ਉਸਨੇ ਕੋਈ ਗੱਲ ਨਹੀਂ ਚਾਹੀ। ਜਾਂ ਅਜੇਹਾ ਸਗੋਂ ਉਸ ਅਵੱਸਥਾ ਤੋਂ ਭੀ ਅਤੀ ਉੱਚ ਸ੍ਵਾਰਥ ਤਯਾਗ ਅਤੇ ਆਤਮ ਦਾਨ ਸੰਸਾਰ ਵਾਸਤੇ ਸਾਂਝੇ ਉਧਾਰ ਦੇ ਉਪਦੇਸ਼ਾਂ ਦਾ ਪ੍ਰਚਾਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਦਸ ਜਾਮਿਆਂ ਵਿਚ ਦੱਸਿਆ ਹੈ ਜੋ ਅਦੁਤੀ ਹੈ, ਇਹੋ ਕਰਮਯੋਗ ਦਾ ਉੱਚਾ ਨਮੂਨਾ ਹੈ। ਇਸ ਵਿਚ ਨਾ ਕੋਈ ਸ੍ਵਾਰਥ ਹੈ ਅਤੇ ਨਾ ਆਪਣਾ ਕੋਈ ਮਤਲਬ ਹੈ। ਇਤਿਹਾਸ ਪੁਕਾਰ ੨ ਕੇ ਦੱਸ ਰਿਹਾ ਹੈ, ਕਿ ਗੁਰੂ ਸਾਹਿਬ ਜੀ ਅਤੇ ਬੁੱਧ ਜੇਹਾ ਨਿਸ੍ਵਾਰਥ, ਤਯਾਗੀ, ਸੱਚਾ ਕਰਮਯੋਗੀ, ਸੰਸਾਰ ਨੇ ਹੁਣ ਤਕ ਪੈਦਾ ਨਹੀਂ ਕੀਤਾ। ਬੁੱਧ ਜੀ ਆਖਯਾ ਕਰਦੇ ਸਨ ਕਿ "ਪੁਰਾਣੀਆਂ ਪੋਥੀਆਂ ਦੇ ਹੁਕਮਾਂ ਉੱਤੇ ਸਿਰਫ ਉਨ੍ਹਾਂ ਦੇ ਪੁਰਾਣਿਆਂ ਹੋਣ ਕਰਕੇ ਭਰੋਸਾ ਨਾ ਕਰੋ। ਆਪਣੇ ਕੌਮੀ ਸਿਧਾਂਤਾਂ ਉੱਤੇ ਸਿਰਫ ਕੌਮੀਯਤ ਦੇ ਖਿਆਲ ਨਾਲ ਭਰੋਸਾ ਨਾ ਕਰੋ, ਸਗੋਂ ਉਨ੍ਹਾਂ ਨੂੰ ਬੁੱਧੀ (ਅਕਲ) ਦੀ ਤੱਕੜੀ ਨਾਲ ਤੋਲ ਕੇ ਦੇਖੋ। ਦਲੀਲ ਅਤੇ ਜੁਗਤੀ ਦੀ ਕਸੌਟੀ (ਕਸਵੱਟੀ) ਨਾਲ ਉਨ੍ਹਾਂ ਨੂੰ ਪਰਖੋ। ਜੇਕਰ ਉਨ੍ਹਾਂ ਵਿਚ ਭਲਾਈ ਅਤੇ ਸੱਚਿਆਈ ਹੈ ਤਾਂ ਉਨ੍ਹਾਂ ਨੂੰ ਮੰਨੋ ਅਤੇ ਉਨ੍ਹਾਂ

ਉੱਤੇ ਭਰੋਸਾ ਕਰੋ, ਅਤੇ ਉਨ੍ਹਾਂ ਦੇ ਅਨੁਸਾਰ ਹੀ ਆਪਣਾ ਜੀਵਨ ਬਣਾਓ। ਆਪਣੇ ਮਨ, ਵਚਨ ਅਤੇ ਕਰਮ ਨੂੰ ਇਕ ਕਰੋ, ਅਤੇ ਉਨ੍ਹਾਂ ਨਾਲ ਦੂਜਿਆਂ ਦੀ ਸਹਾਇਤਾ ਕਰੋ। ਬਸ ਇਹ ਸਭ ਤੋਂ ਉੱਤਮ ਸੁਖਦਾਈ ਸਿੱਖਯਾ ਹੈ, ਅਤੇ ਇਹੋ ਕਰਮਯੋਗ ਦਾ ਸਭ ਤੋਂ ਉੱਚਾ ਨਮੂਨਾ ਹੈ।" (ਅਕਾਲ ਪੁਰਖ ਜੀ ਕ੍ਰਿਪਾ ਕਰਨ ਜੋ ਸ੍ਵਦੇਸ਼ ਵਾਸੀ ਇਸ ਉੱਚ ਅਵੱਸਥਾ ਨੂੰ ਪ੍ਰਾਪਤ ਹੋ ਕੇ ਸਫਲ ਜਨਮ ਹੋਵਣ। ਇਹ ਹੀ ਅੰਤਮ ਬੇਨਤੀ ਇਸ ਸ੍ਵਦੇਸ਼ ਭਾਸ਼ਾ ਦੇ ਸੇਵਕ ਲੇਖਕ ਦੀ ਹੈ)।

# ਆਤਮਕ ਉੱਨਤੀ[1]

## ਬੇਨਤੀ

ਸਾਰੇ ਸੰਸਾਰ ਦੇ ਇਸਤ੍ਰੀ ਪੁਰਸ਼ ਕੀ ਗਰੀਬ ਤੇ ਕੀ ਅਮੀਰ, ਕੌਣ ਨਹੀਂ ਚਾਹੁੰਦੇ ਕਿ ਅਸੀਂ ਸਦਾ ਸੁਖੀ ਅਰ ਚਿਰੰਜੀਵ ਰਹੀਏ, ਸਾਡਾ ਨਾਮ, ਨਿਰਮਲ ਜੱਸ, ਮਾਨ ਪ੍ਰਤਿਸ਼ਟਾ, ਅਤੇ ਹਕੂਮਤ ਸਦਾ ਵਧਦੀ ਹੀ ਰਹੇ, ਸਾਡੇ ਭਰਾ ਸੰਬੰਧੀ ਸਾਰੇ ਪ੍ਰਵਾਰ, ਅਰ ਇਸ਼ਟ ਮਿਤ੍ਰ ਸੁਖ ਪਾਵਨ, ਉੱਤਮ ਪੁਰਸ਼ਾਂ ਦੀ ਤਰਾਂ ਸਾਡਾ ਜੀਵਨ ਅਤੇ ਪ੍ਰਤਾਪ ਹੋਵੇ, ਅਸੀਂ ਪੁੰਨ ਆਤਮਾ, ਪ੍ਰਤਾਪ-ਵਾਨ, ਅਰੋਗ ਅਰ ਸਦਾ ਬਲਵਾਨ ਬਣੇ ਰਹੀਏ, ਨੀਚ, ਦਰਿੱਦ੍ਰੀ, ਨਰਕ ਗਾਮੀ ਕਦੀ ਨਾ ਬਣੀਏ, ਮਨ ਇੰਦ੍ਰਯ, ਆਤਮਾ ਸਭ ਸਾਡੇ ਵੱਸ ਵਿਚ ਰੈਹਣ, ਸਾਰੇ ਸੰਸਾਰ ਵਿਚ ਹਰ ਇਕ ਗੱਲ ਵਿਚ ਅਸੀਂ ਸ੍ਰੇਸ਼ਟ ਆਤਮਾਂ ਗਿਣੇ ਜਾਵੀਏ। ਇਹ ਇੱਛਾ ਵਿਸ਼ੇਸ਼ ਕਰਕੇ ਹਰ ਇਕ ਇਸਤ੍ਰੀ ਪੁਰਸ਼ ਦੇ ਮਨ ਵਿਚ ਘੱਟ ਜਾਂ ਵੱਧ ਬਣੀ ਹੀ ਰੈਂਹਦੀ ਹੈ। ਅਰ ਇਹ ਇੱਛਾ ਕਿਸੇ ਹੱਦ ਤਕ ਯੋਗ ਭੀ ਹੈ। ਕਿਉਂਕਿ ਕਰਨ ਕਾਰਨ ਸਮਰੱਥ ਬੇਅੰਤ ਵਾਹਿਗੁਰੂ ਜੀ ਨੇ ਚਾਰ ਖਾਣੀ ਸੰਸਾਰ ਰਚਨਾਂ ਵਿਚ ਚੌਰਾਸੀ ਲੱਖ ਜੂਨਾਂ ਵਿਚੋਂ ਮਨੁੱਖ ਨੂੰ ਹੀ "ਅਵਰ ਜੋਨਿ ਤੇਰੀ ਪਨਿਹਾਰੀ। ਇਸ ਧਰਤੀ ਮੈ ਤੇਰੀ ਸਿਕਦਾਰੀ" ਤਥਾ "ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਨ ਕੀ ਇਹ ਤੇਰੀ ਬਰੀਆ" ਦੀ ਬਰਕਤ ਬਖਸ਼ੀ। ਸੱਭੇ ਜੂਨਾਂ ਮਾਨਵ ਜੂਨ ਦੇ ਹੀ ਅਧੀਨ ਕੀਤੀਆਂ ਤੇ ਸਰਬੱਤ ਜੀਵਾਂ ਦੀ ਸਰਦਾਰੀ ਦਾ ਮਾਲਕ, ਸਾਰੀ ਸ੍ਰਿਸ਼ਟੀ ਦੀ ਪਾਤਸ਼ਾਹੀ ਦਾ ਧਨੀ, ਮਨੁੱਖ ਨੂੰ ਹੀ ਥਾਪਿਆ ਗਿਆ ਹੈ। ਸਭ ਭਾਂਤ ਦਾ ਬਲ, ਸਾਰੀ ਤਰਾਂ ਦੀਆਂ ਸ਼ਕਤੀਆਂ ਤੇ ਹਰ ਪ੍ਰਕਾਰ ਦੀ ਸਮਰੱਥਾ ਇਸਦੇ ਆਸਰੇ ਕੀਤੀ।

ਪਰ ਭੁੱਲ ਵਿਚ ਆਪਣੇ ਪਰਾਏ ਦੀ ਸੂਝ ਕਿੱਥੇ ? ਅਗਯਾਨ ਅੰਧੇਰੇ ਵਿਚ ਸਤ ਦੀ ਭਾਲ ਕੌਣ ਕਰੇ ? ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਦੂਤਾਂ ਦੇ ਦਬਾਏ ਹੋਏ ਸੁੱਧ ਕੌਣ ਕਰੇ ? ਏਸ ਕਾਰਨ ਤੇ ਪੁਰਸ਼ ਵਧੇਰੀਆਂ ਈਸ਼ਵਰੀ ਬਰਕਤਾਂ ਦਾ ਪਾਤ੍ਰ ਹੁੰਦਾ ਹੋਯਾ ਭੀ ਸ਼ਰੀਰਕ, ਮਾਨਸਕ, ਆਤਮਕ, ਉੱਨਤੀ ਤੋਂ ਵਾਂਜਿਆ ਰਹਿੰਦਾ ਤੇ ਵਾਂਜਿਆ ਜਾਂਦਾ ਹੈ।

ਇਕ ਮਹਾਂ ਪੁਰਸ਼ ਲਿਖਦੇ ਹਨ ਕਿ :

"ਮੈਂ ਜਗਤ ਨੂੰ ਆਪਣੇ ਆਲੇ ਦੁਆਲੇ ਦੇਖਿਆ ਕਿ ਗਮਾਂ ਦੀਆਂ ਘਟਾਂ ਇਸ ਉੱਤੇ ਛਾਈਆਂ ਹੋਈਆਂ ਹਨ ਅਤੇ ਦੁਖਾਂ ਦੇ ਭਾਂਬੜ ਬਲ ਰਹੇ ਹਨ। ਕਾਰਨ ਦੀ ਖੋਜ ਕੀਤੀ ਪਰ ਕੁਝ ਨਜ਼ਰ ਨਾ ਪਿਆ, ਕਤਾਬਾਂ ਪੜ੍ਹੀਆਂ ਪਰ ਪੂਰੀ ਨਾ ਪਈ, ਆਖਰ (ਵਾਹਿਗੁਰੂ ਦੇ

---

[1]ਇਹ ਪੁਸਤਕ ਸੁਦੇਸ਼ ਭਾਸ਼ਾ ਪ੍ਰਚਾਰਕ ਲੜੀ ਨੰਬਰ 47 ਅਧੀਨ ਪਹਿਲੀ ਵਾਰ 1915 ਵਿਚ ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਖੇ ਛਪੀ। ਇਸਦੇ ਪ੍ਰਕਾਸ਼ਕ ਸੀ ਭਾਈ ਮੋਹਨ ਸਿੰਘ ਵੈਦ ਸਨ।

ਪਿਆਰੇ ਪਵਿਤ੍ਰ ਆਤਮਾ ਸਾਧੂ ਪੁਰਸ਼ ਸਾਈਂ ਲੋਕਾਂ ਦੀ ਸੰਗਤ ਤੇ ਉਪਦੇਸ਼ਾਂ ਦਵਾਰਾ) ਘਟ ਹੀ ਭੀਤਰ ਵੇਖਿਆ, ਤਾਂ ਕਾਰਨ ਅਤੇ ਕਰਤਾ ਦੋਵੇਂ ਲਭ ਪਏ। ਏਸੇ ਤਰਾਂ ਹੋਰ ਡੂੰਘੀ ਨਜ਼ਰ ਨਾਲ ਤੱਕਿਆ ਤਾਂ ਇਸ ਦਾ ਪੱਕਾ ਇਲਾਜ ਭੀ ਲੱਭ ਪਿਆ। ਮੈਂ ਇਕ ਕਾਨੂੰਨ ਡਿੱਠਾ, ਓਹ ਕਾਨੂੰਨ ਪ੍ਰੇਮ ਦਾ ਹੈ। ਇਕ ਜੀਵਨ ਡਿੱਠਾ ਜੋ ਉਸ ਕਾਨੂੰਨ ਦੇ ਨਾਲ ਅਟੱਲ ਸੰਬੰਧ ਦਾ ਹੈ ਅਤੇ ਇਕ ਸੱਚ ਡਿੱਠਾ ਜੋ ਇਕ ਜਿੱਤੇ ਹੋਏ ਸ਼ਾਂਤ ਅਤੇ ਸੇਵਾਕਾਰੀ ਚਿੱਤ ਵਿਚ ਹੋਵੇ।

"ਫੇਰ ਮੈਂ ਸੋਚਿਆ ਕਿ ਇਕ ਅਜੇਹੀ ਪੁਸਤਕ ਪ੍ਰਕਾਸ਼ਤ ਕੀਤੀ ਜਾਵੇ ਜੋ ਹਰ ਇਕ ਇਸਤ੍ਰੀ ਪੁਰਸ਼, ਅਮੀਰ ਗਰੀਬ, ਪੜ੍ਹੇ ਹੋਏ, ਅਨਪੜ੍ਹ, ਦੁਨੀਆਂਦਾਰ ਅਤੇ ਤਿਆਗੀ ਹਰ ਇਕ ਵਾਸਤੇ ਇਕੋ ਜੇਹਾ ਲਾਭ ਦੇਵੇ ਅਤੇ ਉਹ ਆਪਣੇ ਆਪ ਵਿਚੋਂ ਪੂਰਣ ਪ੍ਰਾਪਤੀ, ਪਰਮ ਅਨੰਦ, ਅਤੇ ਪੂਰੀ ਸਚਿਆਈ ਦਾ ਸੋਮਾਂ ਲੱਭ ਲਵਨ।

"ਜੋ ਇਹ ਫੁਰਨਾਂ ਮੇਰੇ ਨਾਲ ਹੀ ਰਿਹਾ ਤੇ ਅੰਤ ਨੂੰ ਪ੍ਰਗਟ ਹੋ ਹੀ ਆਯਾ, ਜਿਸ ਨੂੰ ਸਲਾਮਤੀ ਤੇ ਬਰਕਤ (ਪ੍ਰਾਪਤੀ) ਦੀ ਖ਼ਾਤਰ ਮੈਂ ਹੁਣ ਪੁਰਸ਼ ਜਾਤੀ ਦੇ ਅੱਗੇ ਪ੍ਰਗਟ ਕਰਕੇ ਆਮ ਰੱਖਦਾ ਹਾਂ ਕਿ ਜਿਸ ਕਿਸੇ ਲੋੜਵੰਦ ਸੁਪ੍ਰਾਤ੍ਰ ਦੇ ਹੱਥ ਇਹ ਪੁਸਤਕ ਪੁਜੇਗੀ, ਉਹ ਜ਼ਰੂਰ ਹੀ "ਆਤਮਕ ਉੱਨਤੀ" ਨੂੰ ਪ੍ਰਾਪਤਿ ਹੋਵੇਗਾ।"

ਇਹ ਕੌਣ ਮਹਾਂਪੁਰਸ਼ ਸੀ ? ਇਕ ਪ੍ਰਸਿੱਧ ਅੰਗ੍ਰੇਜ਼ ਮਹਾਤਮਾਂ ਜਿਸ ਦਾ ਨਾਮ "ਜੇਮਜ਼ ਐਲਨ" ਸੀ। ਆਪਦੀ ਉਪਰੋਕਤ ਅੰਗ੍ਰੇਜ਼ੀ ਪੁਸਤਕ "ਫਰਾਮ ਪਾਵਰਟੀ ਟੂ ਪਾਵਰ" **(From Poverty to Power)** ਸੱਚ ਮੁਚ ਸੁਨੈਹਰੀ ਅੱਖਰਾਂ ਵਿਚ ਲਿਖਨ ਤੇ ਦਿਲ ਅਰ ਦਿਮਾਗ਼ ਵਿਚ ਚਿਤ੍ਰਨ ਯੋਗ ਪਾਠਕਾਂ ਦੀ ਕਾਂਇਆ ਨੂੰ ਪਲਟਨ ਵਾਲੀ ਹੈ। ਅੰਗ੍ਰੇਜ਼ੀ ਦੁਨੀਆਂ ਵਿਚ ਜੋ ਵਡਿਆਈ ਤੇ ਆਦਰ ਏਸ ਪੁਸਤਕ ਨੂੰ ਪ੍ਰਾਪਤਿ ਹੈ ਓਹ ਅੰਗ੍ਰੇਜ਼ੀ ਪੜ੍ਹੇ ਬੇਅੰਤ ਸੱਜਣ ਚੰਗੀ ਤਰਾਂ ਜਾਣਦੇ ਹਨ। ਇਸ ਦੇ ਉੱਚ ਖਿਆਲ, ਉਭਾਰਕ ਯੁਕਤੀਆਂ, ਪ੍ਰਸੰਨਕਾਰੀ ਤਜਰਬੇ ਅਤੇ ਡੂੰਘੀਆਂ ਵਿਚਾਰਾਂ ਅਜੇਹੀ ਵਜੋਂਤ ਨਾਲ ਵਰਤੀਆਂ ਗਈਆਂ ਹਨ ਜੋ ਕਿਸੇ ਤਰਾਂ ਭੀ ਦ੍ਰਿਸ਼ਟੀ ਜਾਂ ਸ੍ਰਵਣ ਗੋਚਰ ਹੋ ਜਾਣ ਤਾਂ ਜ਼ਰੂਰ ਹੀ ਮਨੁੱਖੋਂ ਦੇਵਤਾ ਬਣਾਨ ਦਾ ਕੰਮ ਕਰਦੀਆਂ ਹਨ। ਵਲਾਇਤ ਦੇ ਬੇਅੰਤ ਪ੍ਰਸਿੱਧ ਅਖ਼ਬਾਰ ਏਸ ਪੁਸਤਕ ਦੇ ਅਚਰਜ ਰੀਵੀਊ ਦੇ ਚੁਕੇ ਹਨ, ਏਸਦੀ ਉੱਤਮਤਾ, ਸਾਫ ਤੇ ਸਾਧਾਰਨ ਖਿਆਲਾਂ ਨਾਲ ਹੀ ਏਸ ਪੁਸਤਕ ਦੇ ਰਾਹੀਂ ਉੱਚ ਵਿਚਾਰ ਪ੍ਰਾਪਤਿ ਹੋਵਣ ਦੇ ਗੁਣ, ਮਨ ਦੇ ਜਿੱਤਣ ਤੇ ਆਤਮਾਂ ਦੀ ਸ਼ਾਂਤੀ ਵਾਸਤੇ ਸਹਾਈ ਹੋਵਨ ਦੇ ਫਲ, ਅਤਯੰਤ ਆਦਰ ਯੋਗ ਹਨ। ਇਕ ਪ੍ਰਸਿੱਧ ਵਿਦਯਾਵਾਨ ਦੀ ਲਿਖਤ ਹੈ ਕਿ : "ਮਿਸਟਰ ਜੇਮਜ਼ ਐਲਨ ਨੇ ਆਤਮਕ ਉੱਨਤੀ ਦੇ ਵਿਖਯ ਸੰਬੰਧੀ ਏਹ ਪੁਸਤਕ ਲਿਖਨ ਵਿਚ ਦੁਨੀਆਂ ਤੇ ਬੜਾ ਹੀ ਉਪਕਾਰ ਕੀਤਾ ਹੈ। ਏਸ ਵਿਚ ਆਤਮਾਂ ਦੀ ਵਰਤੋਂ ਨੂੰ ਬੜੀ ਹੀ ਚੰਗੀ ਤਰਾਂ ਖੋਹਲ ਕੇ ਦੱਸਯਾ ਹੈ, ਜਿਸ ਦੇ ਅਸਰ ਨਾਲ ਦੁਨੀਆਂ ਵਿਚ ਆਤਮ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਏਸ ਪੁਸਤਕ ਦਾ ਹਰ ਇਕ ਹਿੱਸਾ ਆਤਮਕ ਪ੍ਰਸੰਨਤਾ ਵਾਸਤੇ ਅਦੁਤੀ ਹੈ। ਏਸਦੇ ਵਿਚਾਰ ਨਾਲ ਹਰ ਪੁਰਸ਼ ਨੂੰ ਉੱਚ ਵਿਚਾਰ ਪ੍ਰਾਪਤਿ ਹੁੰਦੇ ਹਨ। ਇਸ ਨੂੰ ਪੜ੍ਹਨ ਵਾਲਿਆਂ ਦੀ ਬੁੱਧੀ ਤੇ ਦਾਨਾਈ ਅਤੀ ਉੱਚ ਅਵਸਥਾ ਵਿਚ ਹੋ ਜਾਂਦੀ ਹੈ, ਆਦਿਕ।" ਰਾਜ ਭਾਸ਼ਾ ਵਿਚ ਏਹ ਪੁਸਤਕ ਬੇਅੰਤ ਵਾਰੀ ਪ੍ਰਕਾਸ਼ਤ ਹੋ ਚੁਕੀ ਹੈ, ਤੇ ਲੱਖਾਂ ਹੀ ਪਾਠਕ ਏਸ ਤੋਂ ਲਾਭ ਪ੍ਰਾਪਤਿ ਕਰ ਚੁਕੇ ਹਨ।

ਏਸੇ ਤਰ੍ਹਾਂ ਦਸ ਬਾਰਾਂ ਬਰਸ ਤੋਂ ਉਰਦੂ ਪਾਠਕ ਭੀ ਹਜ਼ਾਰਾਂ ਹੀ ਏਸ ਪੁਸਤਕ ਤੋਂ ਲਾਭਵੰਦ ਹੋ ਚੁਕੇ ਹਨ ਤੇ ਹੋ ਰਹੇ ਹਨ। ਕੁਝ ਹਿੱਸਾ ਪੰਜਾਬੀ ਵਿੱਚ ਪਹਲੇ ਭੀ ਪ੍ਰਕਾਸ਼ਤ ਹੋ ਚੁੱਕਾ ਹੈ, ਪਰ ਸਾਡੇ ਪੰਜਾਬੀ ਭਰਾ ਅਜੇਹੀਆਂ ਪੁਸਤਕਾਂ ਦੇ ਲਾਭ ਤੋਂ ਅਜੇ ਬਹੁਤ ਪਰੇਡੇ ਪਏ ਹਨ ਸੋ ਸ੍ਵਦੇਸ਼ ਭਾਸ਼ਾ ਦੇ ਪਾਠਕਾਂ ਦੇ ਲਾਭ ਪ੍ਰਾਪਤਿ ਕਰਨ ਵਾਸਤੇ ਏਹ ਅਦੁਤੀ ਪੁਸਤਕ ਉਰਦੂ ਉਲਥੇ ਦੇ ਆਸਰੇ ਪ੍ਰਕਾਸ਼ਤ ਕੀਤੀ ਹੈ। ਅਰ ਹਰ ਇਕ ਲੇਖ ਦੇ ਆਦ ਅਤੇ ਅੰਤ ਤੇ ਗੁਰਬਾਣੀ ਦੀਆਂ ਤੁਕਾਂ ਤਥਾ ਸੰਤ ਰਚਨਾਂ ਦੇ ਛੰਦਾਂ ਵਿਚ ਲੇਖ ਦਾ ਸਾਰਾ ਭਾਵ ਬੜੀ ਹੀ ਉਤਮਤਾ ਨਾਲ ਦਿਖਾਯਾ ਗਿਆ ਹੈ। ਆਸ ਹੈ ਸ੍ਵਦੇਸ਼ ਭਾਸ਼ਾ (ਪੰਜਾਬੀ) ਦੇ ਪ੍ਰੇਮੀ ਸੱਜਣ ਇਸ ਅਮੁਲੇ ਲਾਲ ਤੋਂ ਆਪ ਲਾਭ ਉਠਾਂਦੇ ਹੋਏ ਹੋਰ ਸੱਜਣਾਂ ਮਿਤ੍ਰਾਂ ਨੂੰ ਏਸ ਤੋਂ ਲਾਭ ਉਠਾਵਨ ਦੀ ਪੂਰਣ ਪ੍ਰੇਰਨਾ ਕਰਕੇ ਪ੍ਰਚਾਰ ਵਿੱਚ ਸਹਾਈ ਹੋਵਨਗੇ ਜਿਸ ਤੋਂ ਦਾਸ ਦਾ ਉਤਸਾਹ ਇਸ ਸੇਵਾ ਵਿਚ ਬਣਿਆ ਸਗੋਂ ਵਧਦਾ ਰਹੇ।

ਤਰਨ ਤਾਰਨ<br>ਸਾਵਣ ੪੪੬

ਭੁੱਲਾਂ ਚੁੱਕਾਂ ਦੀ ਖਿਮਾਂ ਦਾ ਯਾਚਕ<br>ਸ੍ਵਦੇਸ ਭਾਸ਼ਾ ਦਾ ਲਘੂ ਸੇਵਕ<br>**ਦਾਸ—ਮੋਹਨ ਸਿੰਘ ਵੈਦ**

ਭਾਗ ਪਹਿਲਾ

1.

# ਉੱਨਤੀ ਦਾ ਮਾਰਗ

## ਦੁੱਖ ਤੋਂ ਸੰਥਾ

ਦੁੱਖ ਬਿਨ ਨਾ ਇਨਸਾਨ, ਖੋਜੋ ਚਾਰੇ ਚੱਕ ਹੀ।
'ਦੁੱਖ' ਦ੍ਰਿੜ੍ਹ ਪੌੜੀ ਜਾਨ, ਉੱਨਤਿ ਦੇ ਅਸਥਾਨ ਦੀ।
ਜਗ ਮੇਂ ਆਇਆ ਜੋ, ਉੱਚ ਮਹੱਲੇ ਚੜ੍ਹਨ ਹਿਤ।
ਦੁੱਖ ਬਿਨਾਂ ਨਾਂ ਸੋਇ, ਤਾਂਤੇ ਨਾਂ ਘਬਰਾਈਏ।
ਏਕ ਬੇਰ ਜਿਸ ਦੁੱਖ, ਪਾਇਆ ਹੋਊ ਜਾਸਤੇ।
ਬਹੁਰ ਨਾ ਲਾਊ ਮੁੱਖ, ਐਸੀ ਦੁਖ ਕਰ ਵਸਤੁ ਨੂੰ।
ਸਿਖ੍ਯਾ ਦਾਤਾ ਦੁੱਖ, ਯਾਂਤੇ ਹੀ ਉਸਤਾਦ ਬਡ।
ਆਦਰ ਕਰੇ ਮਨੁੱਖ, ਐਸੇ ਸੱਜਣ ਯਾਰ ਦਾ।

ਦੋਹਰਾ

ਇਸ ਸੰਸਾਰ ਅਸਾਰ ਵਿਚ ਐਸਾ ਕੋ ਨਰ ਆਹਿ।
ਪਾਇ ਮਨੁੱਖਾ ਦੇਹ ਕੋ ਬਿਪਤਾ ਦੇਖੀ ਨਾਹਿ।

ਬੇਚੈਨੀ, ਦੁਬਿਧਾ, ਤਕਲੀਫ ਅਤੇ ਰੰਜ ਜੀਵਨ ਦੇ ਨਾਲ ਪਰਛਾਵੇਂ ਦੀ ਤਰਾਂ ਸੰਬੰਧਤ ਹਨ, ਸੰਸਾਰ ਵਿਚ ਅਜੇਹਾ ਪੁਰਸ਼ ਕੋਈ ਨਹੀਂ ਜਿਸ ਦੇ ਦਿਲ ਵਿੱਚ ਦੁਖ ਦਾ ਕੰਡਾ ਕਦੀ ਨਾ ਚੁਭਿਆ ਹੋਵੇ, ਜਿਸ ਦੇ ਮਨ ਨੇ ਹਨੇਰੇ ਦੁੱਖ ਸਮੁੰਦ੍ਰ ਵਿਚ ਗੋਤੇ ਨਾ ਖਾਧੇ ਹੋਣ, ਅਰ ਜਿਸ ਦੀਆਂ ਅੱਖੀਆਂ ਥੀਂ ਅਕਥਨੀਯ ਦੁਖ ਦੇ ਕਾਰਨ ਤੱਤੇ ਤੱਤੇ ਅਥਰੂ ਨਾ ਵਗੇ ਹੋਣ। ਕੋਈ ਖਾਨਦਾਨ ਅਜੇਹਾ ਨਹੀਂ ਜਿੱਥੇ ਵੱਡੇ ਵੱਡੇ ਨਾਸ ਕਰਤਾ ਤੇ ਮਾਰੂ ਰੋਗ ਤੇ ਮੌਤ ਨੇ ਪੈਰ ਨਾ ਰਖਿਆ ਹੋਵੇ, ਜਿਸ ਦੇ ਕਾਰਨ ਇਕ ਦਿਲ ਦੂਜੇ ਨਾਲੋਂ ਅੱਡ ਨਾ ਹੋਇਆ ਹੋਵੇ, ਅਤੇ ਸਾਰਿਆਂ ਤੇ ਰੰਜ ਅਰ ਮੁਸੀਬਤ ਦੀ ਦਸ਼ਾ ਨਾ ਛਾ ਗਈ ਹੋਵੇ। ਇਹ ਸੰਸਾਰਕ ਮੁਸੀਬਤ ਅਤ ਹੀ ਕਰੜੀ ਹੈ, ਅਰ ਇਸ ਥੀਂ ਛੁਟ ਜਾਣਾ ਪ੍ਰਤੱਖ ਤਾਂ ਅਸੰਭਵ ਪ੍ਰਤੀਤ ਹੁੰਦਾ ਹੈ, ਅਰ ਸਾਰੇ ਮਨੁਸ਼ ਘੱਟ ਵੱਧ ਇਸ ਮੁਸੀਬਤ ਦੇ ਪੰਜਿਆਂ ਵਿਚ ਫਸ ਚੁਕੇ ਹਨ, ਦੁਖ ਦਰਦ ਅਰ ਤਕਲੀਫ ਸਭ ਜੀਵ ਮਾਤ੍ਰ ਲਈ ਮੌਜੂਦ ਹੈ, ਕਿਹਾ ਹੀ ਸੱਚ ਆਖਾਜਾ ਹੈ :

ਨਾਨਕ ਦੁਖੀਆ ਸਭਿ ਸੰਸਾਰ।
ਸੋ ਸੁਖੀਆ ਜਿਸ ਨਾਮ ਅਧਾਰ।

ਇਸ ਸਖਤ ਮੁਸੀਬਤ ਤੋਂ ਛੁਟਨ ਲਈ ਜਾਂ ਇਸ ਦੇ ਦੁੱਖ ਨੂੰ ਕੁਝ ਕੁ ਘੱਟ ਕਰਨ ਲਈ ਸਾਰੇ ਲੋਕ—ਕੀ ਇਸਤ੍ਰੀ ਕੀ ਪੁਰਸ਼—ਅੰਨ੍ਹੇ ਵਾਹ ਅਣਗਿਣਤ ਜੁਗਤੀਆਂ ਅਖਤਿਆਰ

(ਗ੍ਰਹਣ) ਕਰਦੇ ਹਨ ਅਰ ਬਿਨਾਂ ਸੋਚੇ ਸਮਝੇ ਅਜਿਹੇ ਥੇਹੜਿਆਂ ਪਿਛੇ ਪੈਂਦੇ ਹਨ ਕਿ ਜਿਨ੍ਹਾਂ ਦੁਆਰਾ ਉਹ ਆਪਣੀ ਮਨੋਂ ਕਾਮਨਾਂ ਨਾਲ ਦ੍ਰਿੜ੍ਹ ਤੇ ਅਬਨਾਸ਼ੀ ਸੁਖ ਪ੍ਰਾਪਤ ਕਰਨ ਦੀ ਆਸ ਰੱਖਦੇ ਹਨ, ਜੇਹਾ ਕਿ ਕਈ ਇਕ ਸ਼ਰਾਬੀ ਅਤੇ ਤਮਾਸ਼ ਬੀਨ ਹਨ ਜੋ ਵਿਸ਼ੇ ਆਦ ਕਾਮਨਾਂ ਵਿੱਚ ਫਸ ਕੇ ਰੰਗ ਰਲੀਆਂ ਕਰਦੇ ਹਨ, ਅਰ ਖੁਸ਼ੀਆਂ ਮਨਾਂਦੇ ਹਨ। ਬਾਜੇ ਪੁਰਸ਼ ਭਾਂਤ ਭਾਂਤ ਦੇ ਖਾਣੇ ਖਾਣ ਪੀਣ ਤੇ ਪਹਿਨਣੇ ਦਾ ਸ਼ੌਕ ਰੱਖਦੇ ਹਨ, ਅਰ ਰਾਤ ਦਿਨ ਏਸੇ ਭਾਲ ਵਿੱਚ ਰਹਿੰਦੇ ਹਨ ਕਿ ਨਵੇਂ ੨ ਤੇ ਸੁਆਦਲੇ ੨ ਪਦਾਰਥ ਉਨ੍ਹਾਂ ਲਈ ਤਿਆਰ ਕੀਤੇ ਜਾਣ। ਬਾਜ਼ੇ ਅਜਿਹੇ ਹਨ ਕਿ ਜਿਨ੍ਹਾਂ ਨੂੰ ਦੌਲਤ ਤੇ ਵਡਿਆਈ ਦੀ ਚਾਹ ਹੈ, ਓਹ ਇਸ ਭਾਵਨਾਂ ਨੂੰ ਪੂਰਾ ਕਰਨ ਲਈ ਹੋਰ ਸਾਰੀਆਂ ਚੀਜ਼ਾਂ ਨੂੰ ਸੁਆਹ ਵਿਚ ਮਿਲਾ ਦੇਂਦੇ ਹਨ, ਅਰ ਬਾਜੇ ਅਜਿਹੇ ਹਨ ਜੋ ਧਾਰਮਕ ਰਸਮਾਂ ਦੇ ਪੂਰਾ ਕਰਨ ਵਿੱਚ ਹੀ ਤਸੱਲੀ (ਸੰਤੋਖ) ਅਤੇ ਅਨੰਦ ਪ੍ਰਤੀਤ ਕਰਦੇ ਹਨ। ਗੱਲ ਕੀ ਹਰ ਇਕ ਪੁਰਸ਼ ਆਪਣੇ ਆਪਣੇ ਖਿਆਲ ਦੇ ਅਨੁਸਾਰ ਇਸ ਮੁਸੀਬਤ ਤੋਂ ਬਚਨ ਲਈ ਸੁਖ ਦਾ ਅਭਲਾਸ਼ੀ ਹੈ।

ਅਰ ਸਭ ਨੂੰ ਇਹ ਮਲੂਮ ਹੁੰਦਾ ਹੈ ਕਿ ਹੁਣ ਅਸੀਂ ਵਡੇ ਅਨੰਦ ਵਿੱਚ ਹਾਂ ਅਰ ਉਨ੍ਹਾਂ ਦੀ ਆਤਮਾਂ ਕੁਝ ਚਿਰ ਲਈ ਇਸ ਆਰਜ਼ੀ (ਕੱਚੀ) ਖੁਸ਼ੀ ਵਿੱਚ ਗਰਕ ਹੋ ਜਾਂਦੀ ਹੈ, ਅਤੇ ਉਸ ਦੇ ਅਨੰਦ ਵਿੱਚ ਵਰਤਮਾਨ ਮੁਸੀਬਤ ਨੂੰ ਭੁੱਲ ਜਾਂਦੀ ਹੈ। ਪਰ ਹਾਇ ਸ਼ੋਕ ! ਅੰਤ ਨੂੰ ਇਸ ਰਾਖੀ ਹੀਣੀ ਆਤਮਾਂ ਨੂੰ ਰੋਗ ਹੌਲੇ ੨ ਆ ਦਬਾਂਦਾ ਹੈ। ਜਾਂ ਕੋਈ ਹੋਰ ਬੜਾ ਭਾਰੀ ਰੰਜ ਉਸ ਉੱਤੇ ਛਾ ਜਾਂਦਾ ਹੈ, ਅਥਵਾ ਕੋਈ ਅੱਚਨਚੇਤ ਸਖਤ ਸਦਮਾਂ ਹੀ ਆ ਵੱਜਦਾ ਹੈ, ਅਰ ਉਸ ਦੀਆਂ ਸਾਰੀਆਂ ਖਿਆਲੀ ਖੁਸ਼ੀਆਂ ਸੁਆਹ ਵਿੱਚ ਮਿਲ ਜਾਂਦੀਆਂ ਹਨ, ਅਰ ਉਸ ਦੀ ਖੁਸ਼ੀ ਦੀ ਉਸਾਰੀ (ਇਮਾਰਤ) ਵੈਰਾਨ ਹੋ ਕੇ ਟੁਕੜੇ ਟੁਕੜੇ ਹੋ ਜਾਂਦੀ ਹੈ।

ਤਾਂਤੇ ਹਰ ਇਕ ਸ਼ਖਸੀ ਜਾਂ ਜ਼ਾਤੀ ਖੁਸ਼ੀ ਲਈ ਤਕਲੀਫ ਮੌਜੂਦ ਹੈ, ਜੋ ਤਲਵਾਰ ਦੀ ਨਿਆਈਂ ਉਸ ਉਤੇ ਡਿੱਗ ਕੇ ਉਸ ਦੇ ਟੋਟੇ ਟੋਟੇ ਕਰਨ ਵਾਸਤੇ ਹਰ ਦਮ ਤਿਆਰ ਰਹਿੰਦੀ ਹੈ, ਅਰ ਜੋ ਪੁਰਸ਼ ਗਿਆਨ ਜਾਂ ਵਿੱਦਯਾ ਤੋਂ ਹੀਣ ਹੈ ਉਸਦੀ ਆਤਮਾਂ ਨੂੰ ਕੁਚਲ ਕੇ ਉਸ ਦਾ ਸੱਤਿਆਨਾਸ ਕਰ ਦੇਂਦੀ ਹੈ। ਵੇਖੋ ਬਾਲ ਚਾਹੁੰਦਾ ਹੈ ਕਿ ਮੈਂ ਜੁਆਨ ਮਰਦ ਜਾਂ ਇਸਤ੍ਰੀ ਬਣ ਜਾਵਾਂ। ਇਸਤ੍ਰੀ ਅਤੇ ਪੁਰਸ਼ ਇਸ ਗੱਲ ਦਾ ਸ਼ੋਕ ਕਰਦੇ ਹਨ ਕਿ ਹਾਇ! ਸਾਡੀ ਬਾਲ ਅਵਸਥਾ ਦੀ ਖੁਸ਼ੀ ਜਾਂਦੀ ਰਹੀ। ਗਰੀਬੀ ਪੁਰਸ਼ ਗਰੀਬ ਦੀਆਂ ਜੰਜ਼ੀਰਾਂ ਵਿੱਚ ਜਕੜਿਆ ਹੋਇਆ ਪਿੰਜਰੇ ਵਿੱਚ ਬੰਦ ਸ਼ੇਰ ਦੀ ਨਿਆਈਂ ਢਾਹਰਾਂ ਮਾਰਦਾ ਰਹਿੰਦਾ ਹੈ, ਅਰ ਕ੍ਰੋਧ ਵਿੱਚ ਰਹਿੰਦਾ ਹੈ, ਅਰ ਧਨੀ ਪੁਰਸ਼ ਨੂੰ ਵਿਸ਼ੇਸ਼ ਕਰਕੇ ਨਿਰਧਨ ਹੋ ਜਾਣ ਦਾ ਡੈ ਰਹਿੰਦਾ ਹੈ, ਜਾਂ ਓਹ ਸੰਸਾਰ ਵਿੱਚ ਕਿਸੇ ਖਿਆਲੀ ਖੁਸ਼ੀ ਦੀ ਭਾਲ ਵਿੱਚ ਫਿਰਦਾ ਰਹਿੰਦਾ ਹੈ, ਬਾਜੇ ਵੇਲੇ ਆਤਮਾਂ ਨੂੰ ਇਹ ਪ੍ਰਤੀਤ ਹੁੰਦਾ ਹੈ, ਕਿ ਓਹ ਇਕ ਖਾਸ ਮਜ਼ਹਬ ਅਖਤਯਾਰ ਕਰਕੇ ਜਾਂ ਇੱਕ ਮਾਨਸਕ ਸਿਆਣਪ ਕਬੂਲ ਕਰਕੇ ਜਾਂ ਇਕ ਦਿਮਾਗੀ ਸੂਖਮ ਖਿਆਲ ਆਪਣੇ ਦਿਲ ਵਿਚ ਗ੍ਰਹਿਣ ਕਰਕੇ ਅਮਨ ਅਤੇ ਖੁਸ਼ੀ ਦੀ ਪੌੜੀ ਤੇ ਪਹੁੰਚ ਗਈ ਹੈ। ਪਰ ਉਸ ਥੀਂ ਪਿਛੋਂ ਕਿਸੇ ਡਾਢੀ ਪ੍ਰੇਰਨਾਂ ਜਾਂ ਲਾਲਚ ਦੁਆਣ ਤੋਂ ਇਹ ਸਿੱਧ ਹੁੰਦਾ ਹੈ, ਕਿ ਓਹ ਮਜ਼ਹਬ ਅਧੂਰਾ ਹੈ, ਜਾਂ ਇਹ ਸਿਆਣਪ ਉੱਕੀ ਹੀ ਨਿਕੰਮੀ ਹੈ ਅਰ ਉਸ ਤੋਂ ਆਤਮਾਂ ਨੂੰ ਜ਼ਰਾ ਭੀ ਸਹਾਇਤਾ ਨਹੀਂ ਹੁੰਦੀ, ਜਾਂ ਉਹ ਦਿਮਾਗੀ ਅਰ ਖਿਆਲੀ ਮੂਰਤ ਜਾਂ ਬੁੱਤ ਜਿਸ ਤੇ ਓਹੀ ਪੁਜਾਰੀ ਵਰਿਹਾਂ ਤੋਂ ਮੇਹਨਤ ਕਰ ਰਿਹਾ ਸੀ, ਇਕ ਦਮ ਵਿੱਚ ਚਿਣੀ ੨ ਹੋ ਕੇ ਉਸਦੇ

ਪੈਰਾਂ ਵਿੱਚ ਆ ਪੈਂਦੀ ਹੈ।

ਹੁਣ ਪ੍ਰਸ਼ਨ ਇਹ ਹੈ ਕਿ ਕੀ ਇਸ ਦੁਖ ਦਰਦ ਅਰ ਮੁਸੀਬਤ ਤੋਂ ਨਿਕਲਣ ਦਾ ਕੋਈ ਰਾਹ ਹੀ ਨਹੀਂ ? ਕੀ ਅਜੇਹੇ ਵਸੀਲੇ ਨਹੀਂ ਹਨ ਜਿਨ੍ਹਾਂ ਤੋਂ ਮੁਸੀਬਤ ਦੀਆਂ ਜ਼ੰਜੀਰਾਂ ਟੁੱਟ ਸਕਣ ? ਸਦੀਵੀ ਖੁਸ਼ੀ ਪੂਰਣ ਆਰਾਮ ਅਰ ਸਦਾ ਦਾ ਅਮਨ ਐਵੇਂ ਨਿਰੇ ਪੁਰੇ ਅਯੋਗ ਖਿਆਲ ਹੀ ਹਨ ? ਨਹੀਂ, ਇਹ ਸਾਰੀਆਂ ਗੱਲਾਂ ਕੇਵਲ ਖ਼ਾਬ ਖਿਆਲ ਨਹੀਂ ਹਨ, ਹਾਂ ਇਕ ਤ੍ਰੀਕਾ ਹੈ ਜਿਸ ਤੋਂ ਮੁਸੀਬਤ ਸਦਾ ਲਈ ਬੇ-ਬੁਨਿਯਾਦ ਹੋ ਸਕਦੀ ਹੈ। ਇਕ ਜੁਗਤੀ ਹੈ ਜਿਸ ਤੋਂ ਰੋਗ, ਗਰੀਬੀ ਜਾਂ ਹੋਰ ਕੋਈ ਦੁਰਭਾਗਤਾ ਦੀ ਹਾਲਤ ਸਦਾ ਲਈ ਦੂਰ ਹੋ ਸਕਦੀ ਹੈ, ਅਰ ਇਕ ਵਸੀਲਾ ਹੈ ਜਿਸ ਦੁਆਰਾ ਹਮੇਸ਼ਾਂ ਦੀ ਭਲਾਈ ਤੇ ਖੁਸ਼ੀ ਕਾਇਮ ਹੋ ਸਕਦੀ ਹੈ, ਅਰ ਦੁਰਭਾਗਤਾ ਤੇ ਆਉਣ ਦਾ ਫੇਰ ਉੱਕਾ ਹੀ ਖ਼ਤਰਾ ਨਹੀਂ ਰਹਿੰਦਾ। ਇਕ ਅਮਲ ਹੈ ਜਿਸ ਦੇ ਕਾਰਨ ਲਗਾਤਾਰ ਅਥਾਹ ਅਮਨ ਅਰ ਬਰਕਤ ਪ੍ਰਾਪਤ ਹੋ ਸਕਦੀ ਹੈ, ਅਰ ਜਿਸ ਤ੍ਰੀਕੇ ਨਾਲ ਇਹ ਉੱਚ ਦਰਜੇ ਦਾ ਪਦਾਰਥ ਪ੍ਰਾਪਤ ਹੋ ਸਕਦਾ ਹੈ, ਇਸ ਦਾ ਅਰੰਭ ਇਹ ਹੈ ਕਿ ਪਹਿਲਾਂ ਮੁਸੀਬਤ ਦੀ ਹਾਲਤ ਨੂੰ ਚੰਗੀ ਤਰਾਂ ਧਿਆਨ ਨਾਲ ਸਮਝਿਆ ਜਾਵੇ। ਮੁਸੀਬਤਾਂ ਤੋਂ ਨਮੁੱਕਰ (ਮੁਨਕਰ) ਹੋਣਾ ਜਾ ਉਸ ਦਾ ਕੁਝ ਖਿਆਲ ਨਾਂ ਕਰਨਾਂ ਬੱਸ ਨਹੀਂ ਹੈ, ਸਗੋਂ ਇਹ ਜ਼ਰੂਰੀ ਹੈ ਕਿ ਅਸੀਂ ਮੁਸੀਬਤ ਨੂੰ ਸਮਝੀਏ। ਪਾਲਨਹਾਰੇ ਈਸ਼ਵਰ ਵਾਹਿਗੁਰੂ ਅੱਗੇ ਇਹ ਪ੍ਰਾਰਥਨਾ ਕਰਨੀ ਭੀ ਕਾਫ਼ੀ ਨਹੀਂ ਕਿ ਓਹ ਸਾਡੀ ਮੁਸੀਬਤ ਨੂੰ ਦੂਰ ਕਰੇ, ਸਗੋਂ ਤੁਹਾਨੂੰ ਇਹ ਨਿਸਚਾ ਕਰਨਾ ਚਾਹੀਦਾ ਹੈ ਕਿ ਇਹ ਮੁਸੀਬਤ ਕਿਉਂ ਹੈ, ਅਰ ਤੁਹਾਨੂੰ ਇਸ ਤੋਂ ਕੀ ਸੰਥਾ ਮਿਲ ਸਕਦੀ ਹੈ ? ਜੇਹੜੀਆਂ ਜ਼ੰਜੀਰਾਂ ਨਾਲ ਤੁਸੀਂ ਜਕੜੇ ਹੋਏ ਹੋ, ਓਹਨਾਂ ਉਤੇ ਕ੍ਰੋਧ ਕਰਨਾ ਅਰ ਚਿੜਨਾ ਬੇਅਰਥ ਹੈ, ਸਗੋਂ ਤੁਹਾਨੂੰ ਇਹ ਜਾਨਣਾ ਚਾਹੀਦਾ ਹੈ ਕਿ ਤੁਸੀਂ ਕਿਉਂ ਜਕੜੇ ਹੋਏ ਹੋ, ਅਰ ਕਿਸ ਤਰਾਂ ਜਕੜੇ ਹੋਏ ਹੋ। ਤਾਂ ਤੇ ਮਿਤ੍ਰ ਗਣੋਂ ! ਤੁਹਾਨੂੰ ਆਪਣੇ ਆਪ ਨੂੰ ਇਸ ਸੰਸਾਰ ਦੇ ਗੋਰਖ ਧੰਦੇ ਤੋਂ ਅੱਡ ਕਰਕੇ ਆਪਣੀ ਹਾਲਤ ਤੇ ਵਿਚਾਰ ਕਰਨਾ ਲੋੜੀਏ, ਅਰ ਇਸ ਹਾਲਤ ਨੂੰ ਬੜੇ ਧਿਆਨ ਨਾਲ ਸਮਝਣਾ ਚਾਹੀਏ, ਤੁਹਾਨੂੰ ਪ੍ਰੀਖਯਾ ਦੇ ਸਕੂਲ ਵਿੱਚ ਹੁਕਮ ਅਦੂਲੀ ਛੱਡ ਕੇ ਅਧੀਨਗੀ (ਤਾਬਿਆਦਾਰੀ) ਗ੍ਰਹਿਣ ਕਰਨੀ ਲੋੜੀਏ, ਅਰ ਅਧੀਨਗੀ ਅਤੇ ਹਲੀਮੀ ਤੋਂ ਓਹ ਸੰਥਾ ਸਿੱਖਣੀਆਂ ਸ਼ੁਰੂ ਕਰ ਦੇਣੀਆਂ ਚਾਹੀਦੀਆਂ ਹਨ ਜੋ ਤੁਹਾਡੀ ਭਲਿਆਈ ਲਈ ਅਰ ਤੁਹਾਨੂੰ ਅੱਗੋਂ ਪੂਰਨਤਾ ਤੇ ਪੁਚਾਣ ਲਈ ਦਿੱਤੀਆਂ ਜਾਂਦੀਆਂ ਹਨ ਕਿਉਂਕਿ ਠੀਕ ੨ ਵਿਚਾਰ ਕਰਨ ਤੋਂ ਮਲੂਮ ਹੋਇਆ ਹੈ ਕਿ ਮੁਸੀਬਤ ਇਸ ਸੰਸਾਰ ਵਿੱਚ ਇਕ ਅਥਾਹ ਤਾਕਤ ਜਾਂ ਅਸੂਲ ਨਹੀਂ ਹੈ, ਸਗੋਂ ਇਹ ਮਾਨਸਕ ਪ੍ਰੀਖਯਾ ਦੀ ਇਕ ਸਧਾਰਣ ਸੂਰਤ ਹੈ, ਅਰ ਇਸ ਵਾਸਤੇ ਜੋ ਪੁਰਸ਼ ਸੰਸਾਰ ਵਿਚ ਕੁਝ ਸਿੱਖਣਾ ਚਾਹੁੰਦੇ ਹਨ, ਉਨ੍ਹਾਂ ਲਈ ਮੁਸੀਬਤ ਇਕ ਅਧਿਆਪਕ (ਉਸਤਾਦ) ਅਤੇ ਆਗੂ ਦਾ ਕੰਮ ਦੇਂਦੀ ਹੈ, ਮੁਸੀਬਤ ਕੋਈ ਸੁਤੰਤ੍ਰ ਜਾਂ ਅੱਕਲੀ ਚੀਜ਼ ਤੁਹਾਡੇ ਨਾਲੋਂ ਵੱਖਰੀ ਨਹੀਂ ਹੈ, ਇਹ ਤੁਹਾਡੇ ਹੀ ਦਿਲ ਦਾ ਪ੍ਰਭਾਉ ਹੈ, ਅਰ ਜੇ ਤੁਸੀਂ ਗੰਭੀਰਤਾ ਨਾਲ ਆਪਣੇ ਦਿਲ ਨੂੰ ਧਿਆਨ ਨਾਲ ਵੇਖੋਗੇ, ਅਰ ਉਸ ਨੂੰ ਸਿੱਧੇ ਰਾਹ ਤੇ ਲਿਆਓਗੇ ਤਾਂ ਤੁਹਾਨੂੰ ਹੌਲੀ ੨ ਮੁਸੀਬਤ ਦੀ ਅਸਲੀਅਤ ਦਾ ਪਤਾ ਹੋ ਜਾਏਗਾ, ਅਰ ਫੇਰ ਤੁਸੀਂ ਜ਼ਰੂਰ ਉਸ ਦੀ ਪੂਰੇ ਤੌਰ ਨਾਲ ਜੜ੍ਹ ਪੁਟ ਸਕੋਗੇ। ਹਰ ਇਕ ਤਰ੍ਹਾਂ ਦੀ ਮੁਸੀਬਤ ਦਾ ਭਾਵ ਭਲਾਈ ਅਰਥਾਤ

ਦਰੁਸਤੀ ਕਰਨਾ, ਅਰ ਕਿਸੇ ਬੁਰਾਈ ਨੂੰ ਦੂਰ ਕਰਨਾ ਹੁੰਦਾ ਹੈ, ਅਰ ਏਸੇ ਵਾਸਤੇ ਉਹ ਮੁਸੀਬਤ ਸਦਾ ਨਹੀਂ ਰਹਿੰਦੀ, ਇਸ ਮੁਸੀਬਤ ਦੇ ਦਿਲ ਵਿਚ ਘਰ ਕਰ ਜਾਣ ਦਾ ਕਾਰਨ ਅਗਿਆਨਤਾ ਹੈ, ਅਰਥਾਤ ਚੀਜ਼ਾਂ ਦੀ ਅਸਲੀ ਹਾਲਤ ਅਰ ਉਨ੍ਹਾਂ ਦੇ ਸੰਬੰਧ ਤੋਂ ਅਗਿਆਤ ਹੋਣਾ ਹੈ, ਅਰ ਜਦੋਂ ਤਾਈਂ ਅਸੀਂ ਇਸ ਅਗਜਾਨਤਾ, ਗੁਮਰਾਹੀ ਜਾਂ ਅਗਜਾਤ ਹਾਲਤ ਵਿਚ ਰਹਾਂਗੇ, ਤਦੋਂ ਤਾਈਂ ਜ਼ਰੂਰ ਮੁਸੀਬਤ ਵਿਚ ਫਸੇ ਰਹਾਂਗੇ। ਇਸ ਸ੍ਰਿਸ਼ਟੀ ਵਿਚ ਕੋਈ ਮੁਸੀਬਤ ਅਜਿਹੀ ਨਹੀਂ ਜੋ ਅਗਜਾਨ ਤੋਂ ਪੈਦਾ ਨਾ ਹੋਈ ਹੋਵੇ, ਅਰ ਜੋ ਸਾਨੂੰ ਉੱਚੀ ਤੋਂ ਉੱਚੀ ਸਿਆਣਪ, ਅਤੇ ਦਨਾਈ ਦੇ ਰਸਤੇ ਤੇ ਨਾ ਲੈ ਜਾਵੇ, ਅਰ ਫੇਰ ਗੁੰਮ ਨਾ ਹੋ ਜਾਵੇ। ਇਸ ਸੂਰਤ ਤੇ ਕਿ ਅਸੀਂ ਉਸ ਤੋਂ ਸਿੱਖਯਾ ਜਾਂ ਸੰਥਾ ਲੈਣ ਲਈ ਤਿਆਰ ਹੋਵੀਏ ਅਰਥਾਤ ਹਰ ਇਕ ਮੁਸੀਬਤ ਦੀ ਉਤਪਤੀ ਅਗਜਾਨ ਤੋਂ ਹੁੰਦੀ ਹੈ, ਅਰ ਉਸ ਤੋਂ ਕੋਈ ਨਾ ਕੋਈ ਲਾਭਕਾਰੀ ਸਿਖਯਾ ਮਿਲ ਸਕਦੀ ਹੈ, ਪਰ ਮਨੁੱਖ ਮੁਸੀਬਤ ਵਿਚ ਫਸੇ ਰਹਿੰਦੇ ਹਨ, ਅਰ ਉਸ ਤੋਂ ਨਿਕਲਦੇ ਨਹੀਂ, ਕਿਉਂਕਿ ਉਹ ਉਸ ਤੋਂ ਸਿਖਯਾ ਪ੍ਰਾਪਤ ਕਰਨਾ ਨਹੀਂ ਚਾਹੁੰਦੇ। ਮੈਨੂੰ ਇਕ ਬਾਲਕ ਦਾ ਹਾਲ ਮਲੂਮ ਹੈ ਕਿ ਉਹ ਹਰ ਰੋਜ਼ ਰਾਤ ਨੂੰ ਸੌਣ ਵੇਲੇ ਰੋਂਦਾ ਤੇ ਚੀਕਦਾ ਸੀ, ਅਰ ਮਾਂ ਸੁਆਣਾ ਚਾਹੁੰਦੀ ਸੀ, ਇਸ ਕਰਕੇ ਕਿ ਉਸ ਨੂੰ ਦੀਵੇ ਨਾਲ ਖੇਡਨ ਦੀ ਆਗਜਾ ਮਿਲ ਜਾਵੇ। ਇਕ ਦਿਨ ਰਾਤ ਨੂੰ ਜਦੋਂ ਉਸ ਦੀ ਮਾਤਾ ਇਕ ਘੜੀ ਲਈ ਬਾਹਰ ਗਈ ਤਾਂ ਬੱਚੇ ਨੇ ਦੀਵੇ ਨੂੰ ਪਕੜ ਲਿਆ, ਉਸ ਤੋਂ ਜੋ ਫਲ ਹੋਣਾ ਸੀ ਹੋਇਆ, ਅਰ ਫੇਰ ਬਾਲ ਨੇ ਉਸ ਦੀਵੇ ਨਾਲ ਖੇਡਨ ਦਾ ਨਾਮ ਨਾ ਲਿਆ। ਇਸ ਬੱਚੇ ਨੇ ਇਸ ਅਹਿਮਕਾਂ ਵਾਲੀ ਚਾਲ ਤੋਂ ਤਾਬਿਆਦਾਰੀ ਦੀ ਸੰਥਾ ਸਿੱਖ ਲਈ ਅਰ ਇਹ ਨਿਰਣਾ ਕਰ ਲਿਆ ਕਿ ਅੱਗ ਦਾ ਕੰਮ ਸਾੜਨਾ ਹੈ। ਸੋ ਇਸ ਉਦਾਹਰਣ ਤੋਂ ਸਾਰੇ ਪਾਪ ਅਰ ਮੁਸੀਬਤ ਦੀ ਅਸਲੀਅਤ, ਹਕੀਕਤ ਅਰ ਉਸ ਦੇ ਛੇਕੜ ਦੇ ਫਲ ਦਾ ਹਛੀ ਤਰਾਂ ਪਤਾ ਹੋ ਜਾਂਦਾ ਹੈ, ਜਿਸ ਤਰ੍ਹਾਂ ਕਿ ਬੱਚੇ ਨੇ ਅੱਗ ਦੀ ਅਸਲੀਅਤ ਤੋਂ ਅਨਜਾਣ ਹੋਣ ਦੇ ਕਾਰਨ ਤਕਲੀਫ ਉਠਾਈ ਸੀ, ਏਸੇ ਤਰ੍ਹਾਂ ਇਸ ਤੋਂ ਵੱਡੀ ਉਮਰ ਦੇ ਬਾਲ ਇਸ ਕਰਕੇ ਤਕਲੀਫ ਉਠਾਉਂਦੇ ਹਨ, ਕਿ ਜੇਹੜੀਆਂ ਚੀਜ਼ਾਂ ਲਈ ਰੋਂਦੇ ਹਨ, ਅਰ ਜਿਨ੍ਹਾਂ ਨੂੰ ਲੈਨ ਦਾ ਜਤਨ ਕਰਦੇ ਹਨ ਉਨ੍ਹਾਂ ਦੀ ਅਸਲੀਅਤ ਤੋਂ ਅਗਜਾਤ ਹੁੰਦੇ ਹਨ, ਅਰ ਏਸੇ ਲਈ ਜਦੋਂ ਉਹ ਚੀਜ਼ਾਂ ਉਨ੍ਹਾਂ ਨੂੰ ਮਿਲ ਜਾਂਦੀਆਂ ਹਨ ਤਾਂ ਨੁਕਸਾਨ ਉਠਾਂਦੇ ਹਨ। ਫਰਕ ਕੇਵਲ ਏਨਾ ਹੈ ਕਿ ਵੱਡੀ ਉਮਰ ਦੇ ਬੱਚਿਆਂ ਦੀ ਹਾਲਤ ਵਿਚ ਮੂਰਖਤਾ ਅਰ ਮੁਸੀਬਤ ਜ਼ਿਆਦਾ ਚਿਰ ਤਾਈਂ ਰਹਿੰਦੀ ਹੈ ਅਰ ਲੁਕੀ ਰਹਿੰਦੀ ਹੈ।

ਮੁਸੀਬਤ ਜਾਂ ਬਦੀ ਨੂੰ ਹਮੇਸ਼ਾਂ ਹਨੇਰੇ ਨਾਲ ਅਰ ਬਰਕਤ ਜਾਂ ਨੇਕੀ ਨੂੰ ਰੋਸ਼ਨੀ ਨਾਲ ਨਸ਼ਾਨੀ ਦੇ ਤੌਰ ਤੇ ਵਰਣਨ ਕਰਦੇ ਹਨ, ਅਰ ਇਸ ਨਸ਼ਾਨੀ ਵਿਚ ਪੂਰੀ੨ ਅਸਲੀਅਤ ਛਿਪੀ ਹੋਈ ਹੈ, ਕਿਉਂਕਿ ਜਿਸ ਤਰ੍ਹਾਂ ਰੋਸ਼ਨੀ ਸਦਾ ਸਾਰੀ ਸ੍ਰਿਸ਼ਟੀ ਤੇ ਫੈਲ ਜਾਂਦੀ ਹੈ, ਅਰ ਹਨੇਰਾ ਇਕ ਛੋਟੇ ਜਹੇ ਪ੍ਰਮਾਣੂ ਦਾ ਕੇਵਲ ਇਕ ਟਿਮਕਣਾ ਜਾਂ ਪ੍ਰਛਾਵਾਂ ਹੈ, ਜੋ ਇਸ ਅਥਾਹ ਰੋਸ਼ਨੀ ਦੀਆਂ ਕੁਝ ਕੁ ਕਿਰਨਾਂ ਨੂੰ ਫੈਲਨ ਤੋਂ ਰੋਕ ਦੇਂਦਾ ਹੈ, ਏਸੇ ਤਰਾਂ ਉੱਚ ਨੇਕੀ ਦੀ ਰੋਸ਼ਨੀ ਉਹ ਜੀਵਨ ਦਾਤੀ ਤਾਕਤ ਹੈ ਜੋ ਸਾਰੀ ਸ੍ਰਿਸ਼ਟੀ ਵਿਚ ਫੈਲ ਜਾਂਦੀ ਹੈ, ਅਰ ਮੁਸੀਬਤ ਜਾਂ ਬੁਰਾਈ ਦਾ ਉਹ ਛੋਟੇ ਤੋਂ ਛੋਟਾ ਅਰ ਤੁੱਛ ਜਿਹਾ ਪ੍ਰਛਾਵਾਂ ਹੈ ਜੋ ਦਾਖਲ ਹੋਨ ਵਾਲੀਆਂ ਤੇ ਫੈਲਨ ਵਾਲੀਆਂ ਪ੍ਰਕਾਸ਼ਮਾਨ ਕਿਰਨਾਂ ਨੂੰ ਵਿੱਚੋਂ ਰੋਕ ਕੇ ਅੰਦ੍

ਆਉਣ ਤੋਂ ਬੰਦ ਕਰ ਲੈਂਦੀ ਹੈ। ਜਦ ਰਾਤ ਸੰਸਾਰ ਨੂੰ ਆਪਣੇ ਪ੍ਰਛਾਵੇਂ ਅਰ ਹਨੇਰੇ ਚੋਗੇ ਦਾ ਲਿਬਾਸ ਪੁਆਉਂਦੀ ਹੈ ਤਾਂ ਓਹ ਹਨੇਰਾ ਭਾਵੇਂ ਕਿਨਾ ਹੀ ਸੰਘਣਾ ਕਿਉਂ ਨਾ ਹੋਵੇ ਤਦ ਭੀ ਇਹ ਹਨੇਰਾ ਸਾਡੇ ਛੋਟੇ ਜਿਹੇ ਤਾਰੇ ਦੇ ਕੇਵਲ ਅੱਧੇ ਹਿੱਸੇ ਨੂੰ ਹੀ ਢੱਕਦਾ ਹੈ, ਅਰ ਉਲਟ ਇਸ ਦੇ ਹੋਰ ਸਾਰੀ ਸ੍ਰਿਸ਼ਟੀ ਜੀਉਂਦੀ ਜਾਗਦੀ ਰੌਸ਼ਨੀ ਤੋਂ ਪ੍ਰਕਾਸ਼ਮਾਨ ਰਹਿੰਦੀ ਹੈ, ਅਰ ਹਰ ਇਕ ਆਤਮਾਂ ਨੂੰ ਪਤਾ ਹੈ ਕਿ ਉਹ ਸਵੇਰ ਹੁੰਦਿਆਂ ਹੀ ਰੌਸ਼ਨੀ ਵਿਚ ਉਠੇਗੀ। ਤਾਂਤੇ ਇਹ ਜਾਣ ਲਵੋ ਕਿ ਜਦ ਰੰਜ ਤਕਲੀਫ ਜਾਂ ਮੁਸੀਬਤ ਦੀ ਕਾਲੀ ਰਾਤ ਤੁਹਾਡੀ ਆਤਮਾਂ ਤੇ ਪ੍ਰਬਲ ਹੋਂਦੀ ਹੈ, ਅਰ ਤੁਸੀਂ ਥੱਕੇ ਟੁਟੇ ਥਿੜਕੇ ਹੋਏ ਪੈਰਾਂ ਤੋਂ ਐਧਰ ਓਧਰ ਠੋਕਰਾਂ ਖਾਂਦੇ ਫਿਰਦੇ ਹੋ, ਤਾਂ ਤੁਸੀਂ ਖੁਸ਼ੀ ਅਰ ਬਰਕਤ ਦੀ ਅਥਾਹ ਰੌਸ਼ਨੀ ਦੇ ਅਰ ਆਪਣੇ ਵਿਚਕਾਰ ਆਪਣੇ ਹੀ ਆਪ ਦੀਆਂ ਖਾਹਸ਼ਾਂ ਨੂੰ ਪਾਉਂਦੇ ਹੋ, ਅਰ ਜੋ ਦੁਖ ਰੂਪ ਹਨੇਰਾ ਪ੍ਰਛਾਵਾਂ ਤੁਹਾਨੂੰ ਢੱਕ ਰਿਹਾ ਹੈ ਉਹ ਤੁਹਾਡਾ ਹੀ ਪ੍ਰਛਾਵਾਂ ਹੈ, ਹੋਰ ਕਿਸੇ ਚੀਜ ਦਾ ਪ੍ਰਛਾਵਾਂ ਨਹੀ। ਜਿਸ ਤਰ੍ਹਾਂ ਕਿ ਬਾਹਰਲਾ ਹਨੇਰਾ ਕੇਵਲ ਇਕ ਕਲਪਤ ਪਰਤੋ ਹੈ, ਇਕ ਬੇਬੁਨਿਆਦ ਚੀਜ਼ ਹੈ, ਜੋ ਨਾ ਕਿਧਰੋਂ ਆਉਂਦੀ ਹੈ ਅਰ ਨਾ ਕਿਧਰੇ ਜਾਂਦੀ ਹੈ ਅਰ ਨਾ ਜਿਸ ਦਾ ਕੋਈ ਪੱਕਾ ਅਸਥਾਨ ਹੈ, ਏਸੇ ਤਰਹਾਂ ਅੰਦਰਲਾ ਹਨੇਰਾ ਭੀ ਇਕ ਕਲਪਤ ਸਾਇਆ ਹੈ ਜੋ ਆਪਣੇ ਆਪ ਪ੍ਰਗਟ ਹੋਨ ਵਾਲੀ ਅਰ ਪ੍ਰਕਾਸ਼ ਵਾਨ ਆਤਮਾ ਤੋਂ ਹੋ ਕੇ ਗੁਜ਼ਰ ਜਾਂਦਾ ਹੈ। ਬਾਜ਼ੇ ਪੁਰਸ਼ ਸ਼ਾਇਦ ਇਹ ਆਖਨ "ਤਾਂ ਤੁਸੀਂ ਫੇਰ ਇਸ ਮੁਸੀਬਤ ਦੇ ਹਨੇਰੇ ਵਿਚੋਂ ਲੰਘਦੇ ਹੀ ਕਿਉਂ ਹੋ ?" ਇਸ ਦਾ ਉੱਤ੍ਰ ਇਹ ਹੈ ਕਿ ਅਗਜਾਨਤਾ ਅਰ ਮੂਰਖਤਾ ਦੇ ਕਾਰਨ ਤੁਸਾਂ ਨੇ ਆਪ ਏਸ ਹਨੇਰੇ ਵਿਚ ਲੰਘਨਾਂ ਪਸੰਦ ਕੀਤਾ ਹੈ ਅਰ ਇਉਂ ਕਰਨ ਤੋਂ ਤੁਸੀਂ ਭਲਾਈ ਅਰ ਬੁਰਾਈ ਦੁਹਾਂ ਨੂੰ ਚੰਗੀ ਤਰਾਂ ਸਮਝ ਸਕੋਗੇ, ਅਰ ਹਨੇਰੇ ਵਿਚ ਲੰਘਨ ਕਰਕੇ ਰੌਸ਼ਨੀ ਦਾਂ ਵਧੇਰੀ ਕਦਰ ਕਰ ਸਕੋਗੇ। ਚੂੰਕਿ ਮੁਸੀਬਤ ਜਾਂ ਬੁਰਾਈ ਠੀਕ ੨ ਮੂਰਖਤਾ ਤੋਂ ਉਤਪੰਨ ਹੁੰਦੀ ਹੈ, ਏਸ ਲਈ ਜਦ ਮੁਸੀਬਤ ਦੀਆਂ ਸਿੱਖਿਆ ਪੂਰੀ ਤਰਾਂ ਸਿੱਖ ਲਈਆਂ ਜਾਨਗੀਆਂ ਤਾਂ ਮੂਰਖਤਾ ਦੂਰ ਹੋ ਜਾਏਗੀ, ਅਰ ਇਸ ਦੀ ਥਾਂ ਗਜਾਨ ਤੇ ਬੁੱਧੀ ਆ ਜਾਏਗੀ। ਪਰ ਜਿਸ ਤਰਾਂ ਕਿ ਆਗਜਾ ਭੰਗ ਕਰਨ ਵਾਲਾ ਬੱਚਾ ਸਕੂਲ ਦੀ ਸਿੱਖਿਆ ਸਿੱਖਨ ਤੋਂ ਇਨਕਾਰ ਕਰਦਾ ਹੈ, ਏਸੇ ਤਰ੍ਹਾਂ ਹੋ ਸਕਦਾ ਹੈ ਕਿ ਲੋਕ ਤਜਰਬੇ ਤੋਂ ਸਿੱਖਿਆ ਪ੍ਰਾਪਤ ਕਰਨੀ ਨਾਂ ਚਾਹੁਣ, ਅਰ ਇਸ ਕਰਕੇ ਸਦਾ ਲਈ ਹਨੇਰੇ ਵਿਚ ਰਹਣ ਅਰ ਬੀਮਾਰੀ, ਨਿਰਾਸਤਾ ਅਤੇ ਰੰਜ ਆਦ ਤੇ ਲਗਾਤਾਰ ਸਜਾਈਂ (ਦੰਡ) ਭੁਗਤਦੇ ਰਹਨ। ਤਾਂ ਤੇ ਜੋ ਪੁਰਸ਼ ਆਪਣੇ ਆਪ ਨੂੰ ਇਸ ਵਰਤਮਾਨ ਮੁਸੀਬਤ ਤੋਂ ਛੁਡਾਉਣਾ ਚਾਹੁੰਦਾ ਹੈ, ਉਸ ਦਾ ਫਰਜ਼ ਹੈ ਕਿ ਉਹ ਸਿੱਖਣ ਵਾਸਤੇ ਰਜ਼ਾਵੰਦ ਤੇ ਤਿਆਰ ਹੋ ਜਾਵੇ, ਅਰ ਆਪਣੀਆਂ ਇੱਛਾਂ ਨੂੰ ਵੱਸ ਵਿਚ ਰੱਖਣਾ ਅਤੇ ਸੁਆਰਨਾਂ ਸਿੱਖ ਲਵੇ, ਜਿਸ ਦੇ ਬਿਨਾਂ ਸਿਆਣਪ ਦਾ ਕੋਈ ਛੋਟੇ ਤੋਂ ਛੋਟਾ ਭਾਗ ਜਾਂ ਸੱਚਾ ਸੁਖ ਅਰ ਅਮਨ ਕਦੀ ਪ੍ਰਾਪਤ ਨਹੀਂ ਹੋ ਸਕਦਾ।

ਹੋ ਸਕਦਾ ਹੈ ਕਿ ਇਕ ਪੁਰਸ਼ ਆਪਣੇ ਆਪ ਨੂੰ ਇਕ ਹਨੇਰੀ ਕੋਠੜੀ ਵਿਚ ਬੰਦ ਕਰ ਲਵੇ ਅਰ ਰੌਸ਼ਨੀ ਦੇ ਹੋਣ ਤੋਂ ਉੱਕਾ ਮੁਨਕਰ ਹੋ ਜਾਵੇ ਪਰ ਰੌਸ਼ਨੀ ਬਾਹਰ ਹਰ ਥਾਂ ਮੌਜੂਦ ਹੈ, ਅਰ ਹਨੇਰਾ ਕੇਵਲ ਉਸੇ ਪੁਰਸ਼ ਦੀ ਛੋਟੀ ਜਿਹੀ ਹਨੇਰੀ ਕੋਠੜੀ ਵਿਚ ਰਹਿੰਦਾ ਹੈ। ਏਸੇ ਤਰਹਾਂ ਸੰਭਵ ਹੈ ਕਿ ਤੁਸੀਂ ਸਚਾਈ ਜਾਂ ਸੱਚੀ ਵਿੱਦਯਾ ਦੀ ਰੌਸ਼ਨੀ ਨੂੰ ਆਪਣੇ ਅੰਦਰ

ਨਾ ਆਉਣ ਦਿਓ, ਜਾਂ ਉਲਟ ਇਸਦੇ ਇਹ ਭੀ ਹੋ ਸਕਦਾ ਹੈ, ਕਿ ਤੁਸਾਂ ਜੋ ਆਪਣੇ ਆਲੇ ਦੁਆਲੇ ਪੱਖਪਾਤ ਅਤੇ ਖੁਦ ਪਸੰਦੀ ਅਰ ਮੂਰਖਤਾ ਦੀਆਂ ਕੰਧਾਂ ਬਨਾ ਰੱਖੀਆਂ ਹਨ ਉਨ੍ਹਾਂ ਨੂੰ ਵਿਚਾਰ ਦੇ ਬਲ ਨਾਲ ਢਾਹੁਣਾ ਸ਼ੁਰੂ ਕਰ ਦਿਓ, ਅਰ ਉੱਚ ਪ੍ਰਕਾਸ਼ ਨਾਲ ਭਰੀ ਤੇ ਹਾਜ਼ਰ ਨਾਜ਼ਰ ਰੌਸ਼ਨੀ ਨੂੰ ਅੰਦਰ ਆਉਣ ਦਿਓ।

ਆਪਣੇ ਅੰਦਰਲੇ ਸ਼ੀਸ਼ੇ ਵਿਚ ਧਿਆਨ ਨਾਲ ਵੇਖੋ, "ਆਪਨੜੇ ਗਿਰੀਬਾਨ ਮਹਿ ਸਿਰ ਨੀਵਾਂ ਕਰ ਦੇਖ" ਅਰਥਾਤ ਝਾਤ ਮਾਰੋ ਅਰ ਇਸ ਗੱਲ ਨੂੰ ਸੱਚੇ ਤੇ ਪੂਰੇ ਤੌਰ ਤੇ ਮਲੂਮ ਕਰਨ ਦਾ ਯਤਨ ਕਰੋ, ਅਰ ਇਸਨੂੰ ਕੇਵਲ ਇਕ ਕਿਆਸ ਹੀ ਨਾ ਸਮਝੋ ਕਿ ਮੁਸੀਬਤ ਇਕ ਲੰਘ ਜਾਣ ਵਾਲੀ ਸੂਰਤ ਹੈ ਅਰ ਇਹ ਤੁਹਾਡਾ ਆਪਣਾ ਹੀ ਪੈਦਾ ਕੀਤਾ ਹੋਇਆ ਸਾਇਆ ਹੈ, ਕਿ ਸਾਰੀਆਂ ਤਕਲੀਫਾਂ, ਰੰਜ ਅਰ ਮੁਸੀਬਤਾਂ ਤੁਹਾਡੇ ਤੇ ਇਕ ਮੁਕੰਮਲ (ਪੂਰਣ) ਅਤੇ ਅਟੱਲ ਕਾਨੂੰਨ ਦੇ ਅਨੁਸਾਰ ਆ ਪਈਆਂ ਹਨ, ਇਸ ਲਈ ਕਿ ਤੁਸੀਂ ਏਹਨਾਂ ਦੇ ਭਾਗੀ ਹੋ ਅਰ ਤੁਹਾਨੂੰ ਓਹਨਾਂ ਦੀ ਲੋੜ ਹੈ, ਅਰ ਏਸੇ ਵਾਸਤੇ ਤੁਸੀਂ ਓਹਨਾਂ ਨੂੰ ਸਹਾਰਨ ਤੋਂ ਅਰ ਓਹਨਾਂ ਦੀ ਅਸਲੀਅਤ ਨੂੰ ਚੰਗੀ ਤਰਾਂ ਸਮਝਨ ਤੇ ਜ਼ਿਆਦਾ ਪੱਕੇ, ਸਿਆਣੇ ਅਤੇ ਅਕਲਮੰਦ ਬਣ ਜਾਓ। ਜਦ ਤੁਸੀਂ ਇਸ ਗੱਲ ਦੀ ਅਸਲੀਅਤ ਨੂੰ ਚੰਗੀ ਤਰਾਂ ਸਮਝ ਜਾਓਗੇ ਤਾਂ ਤੁਸੀਂ ਆਪਣੀ ਹਾਲਤ ਵਿੱਚ ਆਪ ਹੀ ਯੋਗ ਹੇਰ ਫੇਰ ਕਰ ਸਕੋਗੇ, ਅਰ ਪੂਰੇ ਢੰਗ ਨਾਲ ਆਪਣੇ ਜੀਵਨ ਵਾਸਤੇ ਲੋਕ ਪ੍ਰਲੋਕ ਦੇ ਚੰਗੇ ਸੁਖਦਾਈ ਸਮਾਨ ਪੈਦਾ ਕਰ ਸਕੋਗੇ। ਅਰਥਾਤ : "ਦੁਖ ਦਾਰੂ ਸੁਖ ਰੋਗ ਭਇਆ" ਦੇ ਅਰਥ ਚੰਗੀ ਤਰਾਂ ਜਾਣ ਸਕੋਗੇ।

ਚਟ ਸਾਲਾ ਸੰਸਾਰ ਤਾੜਨਾ ਰੋਰ ਸਥਾਨਾ, ਛੁਛਕਾ
ਢੰਮ ਢੰਮ ਲਾਗਿ ਸਿਆਣਪ ਹਿਤ ਸਿਖ੍ਯਾਨਾ
ਬਿਪਤ ਦੇਖਿ ਨਾਂ ਖਿਝੋ ਦੁੱਖ ਕਰਿ ਜੀਵ ਪਿਆਰੇ।
ਬਡੋ ਦੁਖ ਉਸਤਾਦ ਸਿੱਖ ਸੀਖਾਵਣ ਹਾਰੋ।
ਜੋ ਆਇਆ ਚਲਿ ਜਾਇ ਦੁਖ ਨਾ ਬਾਰੰਬਾਰਾ।
ਜਾ ਸੋਂ ਭਯਾ ਕਲੇਸ਼ ਬਹੁਰਿ ਸੋ ਕਰੇ ਨ ਕਾਰਾ।
ਬੀਤਤ ਦੁਖ ਮਹਾਨ ਸਮਝਿ ਕਰਿ ਭੌਲ ਸੁਜਾਨਾ।
ਹੋਵੇਂ ਪਾਰ ਜਹਾਨ ਪਾਇ ਨਿਜ ਬ੍ਰਹਮ ਗਜਾਨਾ।

2.

## ਸੰਸਾਰ ਦਿਮਾਗੀ ਹਾਲਤਾਂ ਦਾ ਇੱਕ ਅਕਸ ਜਾਂ ਪਰਤੌ ਹੈ

"ਚਿਤੇ ਦਿਸਹਿ ਧਉਲ ਹਰਿ ਵੇਖਿ ।
ਨਦਰੀ ਹੇਠਿ ਚਲਾਇਦਾ ।"

ਗੁਰੂ ਜੀ ਨੇ ਸੱਚ ਆਖਿਆ ਹੈ :

"ਤੂੰ ਵੇਖਹਿ ਥਾਪਿ ਉਥਾਪਿ ਦਰਿ ਬੀਨਾਈਐ ।"

ਜਿਹੋ ਜਿਹੇ ਤੁਸੀਂ ਹੋ ਓਹੋ ਜੇਹੀ ਤੁਹਾਡੀ ਦੁਨੀਆਂ ਹੈ, ਤੁਸੀਂ ਸੰਸਾਰ ਦੀ ਹਰ ਇਕ ਚੀਜ਼ ਨੂੰ ਆਪਣੀ ਅੰਦਰਲੀ ਪ੍ਰੀਖਜਾ ਅਨੁਸਾਰ ਖਿਆਲ ਕਰਦੇ ਹੋ, ਤੁਹਾਡੇ ਬਾਹਰ ਭਾਵੇਂ ਕੁਝ ਹੀ ਹੋਵੇ ਉਸ ਨਾਲ ਕੁਝ ਝਗੜਾ ਨਹੀਂ, ਕਿਉਂਕਿ ਹਰ ਇਕ ਬਾਹਰਲੀ ਚੀਜ਼ ਤੁਹਾਡੀ ਅੰਦਰਲੀ ਹਾਰਦਿਕ (ਮਾਨਸੀ) ਹਾਲਤ ਦਾ ਅਕਸ (ਪ੍ਰਛਾਵਾਂ) ਹੈ। ਤੁਹਾਡੀ ਅੰਦਰਲੀ ਹਾਲਤ ਤੇ ਬਹੁਤ ਕੁਝ ਨਿਰਭਰ ਹੈ, ਕਿਉਂਕਿ ਹਰ ਇਕ ਬਾਹਰਲੀ ਸ਼ੈ ਤੁਹਾਡੇ ਅੰਦਰਲੇ ਸੀਸ਼ੇ ਦੇ ਅਨੁਸਾਰ ਤੁਹਾਨੂੰ ਨਜ਼ਰ ਆਵੇਗੀ, ਅਰ ਉਸ ਤੇ ਉਸੇ ਸੀਸ਼ੇ ਵਰਗਾ ਰੰਗ ਚੜ੍ਹ ਜਾਏਗਾ : "ਜੈਸਾ ਅੰਤਰ ਬਾਹਰ ਤੈਸਾ" ਗੁਰੂ ਸਾਹਿਬ ਜੀ ਨੇ ਕੈਸਾ ਯਥਾਰਥ ਆਖਿਆ ਹੈ। ਜੋ ਕੁਝ ਤੁਹਾਨੂੰ ਸੱਚ ੨ ਮਲੂਮ ਹੈ ਉਹ ਸਭ ਤੁਹਾਡੀ ਆਪਣੀ ਪ੍ਰੀਖਜਾ ਹੈ (ਆਪਣਾ ਤਜਰਬਾ ਹੈ), ਅਰ ਜੋ ਕੁਝ ਤੁਸੀਂ ਅੱਗੋਂ ਮਲੂਮ ਕਰੋਗੇ ਓਹ ਜ਼ਰੂਰ ਤੁਹਾਡੀ ਪ੍ਰੀਖਿਆ ਵਿੱਚ ਆਵੇਗਾ ਅਰ ਤੁਹਾਡਾ ਆਪਣਾ ਹੀ ਭਾਗ ਬਣ ਜਾਏਗਾ। ਤੁਹਾਡੀ ਦੁਨੀਆਂ, ਤੁਹਾਡੇ ਹੀ ਖਿਆਲ, ਖ਼ਾਹਸ਼ਾਂ ਅਰ ਓਹੋ ਦ੍ਰਿਸ਼ਟੀ ਹੈ ਅਰ ਤੁਸੀਂ ਜੋ ਕੁਝ ਇਸ ਸੰਸਾਰ ਵਿੱਚ ਅਤੀ ਸੁੰਦਰ, ਸੋਹਣੇ ਅਰ ਦਿਲ ਖਿੱਚਵੇਂ ਜਾਂ ਅਤੀ ਬਦਸ਼ਕਲ, ਦੁਖਦਾਈ ਅਰ ਖੇਦਵਾਨ ਪਦਾਰਥ ਵੇਖਦੇ ਹੋ ਇਹ ਸਾਰੇ ਤੁਹਾਡੇ ਹੀ ਅੰਦਰਲੇ ਖਿਆਲਾਂ ਦਾ ਪ੍ਰਕਾਸ਼ ਹੈ। ਆਪਣੇ ਹੀ ਖਿਆਲਾਂ ਦੁਆਰਾ ਆਪਣਾ ਜੀਵਨ ਆਪਣੀ ਦੁਨੀਆਂ ਅਰ ਆਪਣੀ ਪ੍ਰਕ੍ਰਿਤੀ (ਸੁਭਾਵ) ਸੁਧਾਰ ਸਕਦੇ ਜਾਂ ਵਿਗਾੜ ਸਕਦੇ ਹੋ, ਜੇਹੀ ਇਮਾਰਤ ਤੁਸੀਂ ਆਪਣੇ ਅੰਦਰ ਆਪਣੀ ਵਿਚਾਰ ਸ਼ਕਤੀ ਦੁਆਰਾ ਬਣਾ ਕੇ ਖੜੀ ਕਰੋਗੇ, ਉਜਿਹੀ ਸ਼ਕਲ ਤੁਹਾਡੀ ਬਾਹਰਲੀ ਜ਼ਿੰਦਗੀ ਅਰ ਹਾਲਤ ਜਾਂ ਇਉਂ ਕਹੋ ਕਿ ਤੁਹਾਡੇ ਕਰਮ ਅਤੇ ਹਰਕਤਾਂ ਗ੍ਰਹਿਣ ਕਰਨਗੀਆਂ। ਫੋਟੋਗ੍ਰਾਫ ਦੇ ਨਿਯਮਾਂ ਅਨੁਸਾਰ ਜੋ ਕੁਝ ਤੁਹਾਡੇ ਹਿਰਦੇ ਵਿਚ ਹੈ ਓਹੋ ਕਦੀ ਨਾ ਕਦੀ ਪ੍ਰਤੱਖ ਪ੍ਰਗਟ ਹੋ ਜਾਏਗਾ, ਅਰ ਤੁਸੀਂ ਇਸ ਸੰਸਾਰ ਵਿਚ ਉਸੇ ਦੇ ਅਨੁਸਾਰ ਕਾਰਵਾਈ ਕਰੋਗੇ। ਸਤਿਗੁਰੂ ਜੀ ਦੇ ਭੀ ਉਪਦੇਸ਼ ਹਨ ਕਿ : "ਜੋ ਜੀਅ ਹੋਇ ਸੁ ਉਗਵੈ ।" ਜੋ ਆਤਮਾਂ ਅਸ਼ੁਧ, ਨੀਚ ਅਰ ਸੁਆਰਥ ਵੱਸ ਹੈ ਓਹ ਬੇਹੱਦ ਮੁਸੀਬਤ ਅਤੇ ਬਰਬਾਦੀ ਵਲ ਜਾ ਰਹੀ ਹੈ, ਅਰ ਉਲਟ ਇਸ ਦੇ ਜੋ ਆਤਮਾਂ ਪਵਿਤ੍ਰ ਅਤੇ ਸ਼ੀਲ ਹੈ ਅਰ ਜਿਸ ਵਿੱਚ ਸੁਆਰਥ ਦੀ ਲੇਸ ਭੀ ਨਹੀਂ, ਓਹ ਜ਼ਰੂਰ ਖੁਸ਼ੀ ਅਤੇ ਉੱਨਤੀ ਵੱਲ ਚਲ ਰਹੀ ਹੈ। ਹਰ

ਇਕ ਆਤਮਾਂ ਆਪਣੀ ਹੀ ਸ਼ੈ ਨੂੰ ਆਪਣੇ ਵਲ ਖਿਚਦੀ ਹੈ ਅਰ ਜੋ ਸ਼ੈ ਕਿ ਖਾਸ ਉਸਦੀ ਨਹੀਂ ਹੈ ਕਦੀ ਭੀ ਉਸ ਵੱਲ ਨਹੀਂ ਆ ਸਕਦੀ। ਇਸ ਗੱਲ ਨੂੰ ਚੰਗੀ ਤਰ੍ਹਾਂ ਨਿਸਚੇ ਕਰਨ ਲਈ ਇਹ ਮੰਨਣਾ ਪੈਂਦਾ ਹੈ ਕਿ ਈਸ਼ਵਰੀ ਨਿਯਮ ਇਕ ਅਟੱਲ ਨਿਯਮ ਹੈ, ਅਰ ਸਭ ਉੱਤੇ ਇਕੋ ਜਿਹੇ ਅਟਲ ਵਰਤਦੇ ਹਨ, ਜੋ ਘਟਨਾ ਕਿ ਹਰ ਇਕ ਪੁਰਸ਼ ਨੂੰ ਉਸਦੇ ਜੀਵਨ ਵਿਚ ਪੇਸ਼ ਆਉਂਦੀਆਂ ਹਨ, ਅਰ ਜੋ ਉਸ ਦੇ ਜੀਵਨ ਨੂੰ ਸੁਆਰਦੀਆਂ ਤੇ ਵਿਗਾੜਦੀਆਂ ਹਨ, ਉਹ ਉਸ ਪੁਰਸ਼ ਦੀ ਅੰਦਰਲੀ ਜ਼ਿੰਦਗੀ ਦਾ ਫਲ ਹਨ, ਹਰ ਇਕ ਆਤਮਾਂ ਵਿਚ ਭਾਂਤ ੨ ਦੀਆਂ ਬਹੁਤ ਸਾਰੀਆਂ ਖ਼੍ਰਾਹਸ਼ਾਂ ਅਰ ਖਿਆਲ ਭਰੇ ਪਏ ਹਨ, ਅਰ ਸਰੀਰ ਉਨ੍ਹਾਂ ਦੇ ਪ੍ਰਗਟ ਕਰਨ ਦਾ ਇਕ ਪ੍ਰਤੱਖ ਵਸੀਲਾ ਹੈ, ਤਾਂ ਤੇ ਜਿਹੇ ਤੁਹਾਡੇ ਖਿਆਲ ਹਨ ਉਜਿਹੇ ਹੀ ਤੁਸੀਂ ਆਪ ਹੋ। "ਸਭਕੋ ਮੀਤ ਹਮ ਆਪਨ ਕੀਨਾ ਹਮ ਸਭਨਾਕੇ ਸਾਜਨ।" ਅਰ ਤੁਹਾਡੇ ਚਹੁੰ ਪਾਸੀਂ ਜੋ ਸਜੀਵ ਤੇ ਨਿਰਜੀਵ ਸ੍ਰਿਸ਼ਟੀ ਮੌਜੂਦ ਹੈ ਉਹ ਸਭ ਤੁਹਾਡੇ ਖਿਆਲਾਂ ਵਿਚ ਟਿਕ ਮਿੱਕ ਹੋਕੇ ਉਜਿਹੀ ਹੀ ਸੂਰਤ ਧਾਰਣ ਕਰ ਲੈਂਦੀ ਹੈ, "ਜੋ ਕੁਝ ਕਿ ਅਸੀਂ ਹਾਂ ਆਪਣੇ ਹੀ ਖਿਆਲਾਂ ਦਾ ਫਲ ਹਾਂ, ਜੋ ਸਾਡੀ ਵਰਤਮਾਨ ਜ਼ਿੰਦਗੀ ਦੀ ਨੀਂਹ ਸਾਡੇ ਹੀ ਖਿਆਲ ਹਨ, ਅਰ ਸਾਡੇ ਹੀ ਖਿਆਲਾਂ ਨਾਲ ਮਿਲੀ ਹੋਈ ਹੈ" ਇਹ ਵਾਕ ਸ੍ਵਾਮੀ ਬੁੱਧ ਜੀ ਮਹਾਰਾਜ ਦਾ ਸੀ ਅਰ ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਜੇ ਕੋਈ ਪੁਰਸ਼ ਸੁਖੀ ਜਾਂ ਖੁਸ਼ ਹੈ ਤਾਂ ਉਸ ਦਾ ਇਹ ਕਾਰਨ ਹੈ ਕਿ ਉਹ ਖੁਸ਼ੀ ਦੇ ਖਿਆਲਾਂ ਵਿਚ ਮਸਤ ਰਹਿੰਦਾ ਹੈ, ਜਾਂ ਇਉਂ ਆਖੋ ਕਿ ਸਦਾ ਅਨੰਦ ਵਿਚ ਮਗਨ ਹੈ, ਅਰ ਜੇ ਕੋਈ ਪੁਰਸ਼ ਦੁਖੀ ਜਾਂ ਦੁਰਭਾਗ ਹੈ ਤਾਂ ਉਸ ਦਾ ਕਾਰਨ ਇਹ ਹੈ ਕਿ ਉਹ ਨਿਰਾਸਤਾ ਅਰ ਕਮ ਅਕਲੀ ਦੇ ਖਿਆਲਾਂ ਵਿਚ ਗਰਕ ਰਹਿੰਦਾ ਹੈ, ਭਾਵੇਂ ਕੋਈ ਪੁਰਸ਼ ਡਰਪੋਕ ਹੋਵੇ ਜਾਂ ਨਿਡਰ, ਬੇਵਕੂਫ ਹੋਵੇ ਜਾਂ ਸਿਆਣਾਂ, ਦੁਖੀ ਹੋਵੇ ਜਾਂ ਸੁਖੀ, ਉਸ ਦੀ ਆਤਮਾ ਦੇ ਅੰਦਰ ਉਸ ਦੀ ਆਪਣੀ ਹਾਲਤ ਜਾਂ ਹਾਲਤਾਂ ਦਾ ਕਾਰਨ ਮੌਜੂਦ ਹੈ, ਅਰ ਉਸ ਦੇ ਬਾਹਰ ਕਦਾਚਿਤ ਨਹੀਂ। ਹੁਣ ਮੈਨੂੰ ਸਾਰੇ ਲੋਕ ਇਹ ਆਖਦੇ ਸੁਣਾਈ ਦੇਂਦੇ ਹਨ "ਪਰ ਤੁਹਾਡੇ ਇਸ ਕਥਨ ਤੋਂ ਕੀ ਤੁਹਾਡਾ ਇਹ ਮਨਸ਼ਾ ਹੈ ਕਿ ਬਾਹਰਲੀਆਂ ਹਾਲਤਾਂ ਸਾਡੀਆਂ ਤਬੀਅਤਾਂ ਉਤੇ ਕੁਝ ਭੀ ਅਸਰ ਪੈਦਾ ਨਹੀਂ ਕਰਦੀਆਂ?" ਮੈਂ ਇਹ ਨਹੀਂ ਆਖਦਾ। ਪਰ ਮੈਂ ਇਹ ਆਖਦਾ ਹਾਂ ਕਿ ਅਰ ਜੋ ਕੁਝ ਮੈਂ ਆਖਦਾ ਹਾਂ ਉਸ ਨੂੰ ਮੈਂ ਇਕ ਨਾ ਟਲਨ ਵਾਲਾ ਸਿਧਾਂਤ ਜਾਣਦਾ ਹਾਂ, ਅਰ ਉਹ ਸਿਧਾਂਤ ਇਹ ਹੈ ਕਿ ਬਾਹਰਲੀਆਂ ਹਾਲਤਾਂ ਜਾਂ ਘਟਨਾ ਤੁਹਾਡੇ ਤੇ ਉਨਾ ਹੀ ਅਸਰ ਪੈਦਾ ਕਰ ਸਕਦੀਆਂ ਹਨ ਜਿੰਨਾਂ ਕਿ ਤੁਸੀਂ ਚਾਹੁੰਦੇ ਹੋਵੋਗੇ। ਤੁਸੀਂ ਘਟਨਾਵਾਂ ਦੇ ਵੱਸ ਵਿਚ ਹੋ ਜਾਂਦੇ ਹੋ ਜਾ ਬਾਹਰਲੀਆਂ ਘਟਨਾਵਾਂ ਤੁਹਾਡੇ ਤੇ ਪ੍ਰਬਲ ਹੋ ਜਾਂਦੀਆਂ ਹਨ, ਇਸ ਵਾਸਤੇ ਕਿ ਤੁਸੀਂ ਸੋਚ ਵਿਚਾਰ ਦੀ ਅਸਲੀਅਤ ਅਤੇ ਬਲ ਅਰ ਉਸ ਦੇ ਲਾਭ ਜਾਂ ਵਰਤਾਉ ਨੂੰ ਠੀਕ ੨ ਨਹੀਂ ਸਮਝ ਸਕਦੇ, ਤੁਹਾਨੂੰ ਇਹ ਨਿਸਚੇ ਹੈ ਕਿ ਬਾਹਰਲੀਆਂ ਚੀਜ਼ਾਂ ਵਿਚ ਤੁਹਾਡੇ ਜੀਵਨ ਦੇ ਸੁਧਾਰਨ ਅਤੇ ਵਿਗਾੜਨ ਦਾ ਬਲ ਹੈ, ਪਰ ਚੇਤੇ ਰੱਖੋ ਕਿ ਏਸ ਛੋਟੇ ਜਹੇ ਸ਼ਬਦ "ਭਰੋਸੇ" ਤੇ ਸਾਡੀ ਸਾਰੀ ਖੁਸ਼ੀ ਅਤੇ ਗ਼ਮੀ ਦਾ ਆਸਰਾ ਧਰਨਾਂ ਹੈ, ਇਸ ਭਰੋਸੇ ਦੇ ਕਾਰਨ ਤੁਸੀਂ ਉਨ੍ਹਾਂ ਬਾਹਰਲੀਆਂ ਚੀਜ਼ਾਂ ਦੇ ਕਾਬੂ ਵਿਚ ਹੋ ਜਾਂਦੇ ਹੋ, ਅਰ ਇਸ ਗੱਲ ਦੇ ਇਕਰਾਰੀ ਹੁੰਦੇ ਹੋ ਕਿ ਅਸੀਂ ਏਹਨਾਂ ਦੇ ਅਧੀਨ ਹਾਂ, ਅਰ ਇਹ ਸਾਡੀਆਂ ਹਰ ਤਰਾਂ ਕਰਕੇ ਮਾਲਕ ਹਨ, ਅਰ ਇਸ ਨਿਸਚੇ ਦੇ ਕਾਰਨ ਹੀ ਤੁਸੀਂ ਆਪ ਏਹਨਾਂ ਬਾਹਰਲੀਆਂ

ਚੀਜ਼ਾਂ ਨੂੰ ਅਜਿਹਾ ਬਲ ਬਖਸ਼ਦੇ ਹੋ, ਜੋ ਆਪ ਉਨ੍ਹਾਂ ਵਿਚ ਨਹੀਂ ਹੈ, ਅਰ ਤੁਸੀਂ ਸੱਚਮੁਚ ਨਿਰੇ ਪੂਰੇ ਵਾਕਿਆਤ (ਵਰਤਾਰਿਆਂ) ਦੇ ਵੱਸ ਵਿਚ ਹੀ ਨਹੀਂ ਹੋ ਜਾਂਦੇ ਸਗੋਂ ਉਨ੍ਹਾਂ ਦੇ ਕਾਰਨ ਖੁਸ਼ੀ ਜਾਂ ਗ਼ਮੀ, ਡਰ ਜਾਂ ਭਰੋਸਾ, ਬਲ ਜਾਂ ਨਿਰਬਲਤਾ ਅਨੁਭਵ ਕਰਨ ਲਗਦੇ ਹੋ, ਅਰ ਇਹ ਸਾਰੀ ਤਰਾਂ ਦੇ ਅਸਰ ਤੁਹਾਡੇ ਹੀ ਸੰਕਲਪ ਆਦਕਾਂ ਨੇ ਉਨ੍ਹਾਂ ਵਾਕਿਆਂ ਵਿਚ ਪੈਦਾ ਕਰ ਦਿੱਤੇ ਹਨ :

ਮੈਨੂੰ ਦੋ ਪੁਰਸ਼ਾਂ ਦਾ ਹਾਲ ਮਲੂਮ ਹੈ ਕਿ ਮੁੱਢ ਦੀ ਉਮਰਾ ਵਿਚ ਉਨ੍ਹਾਂ ਦੀ ਕਈ ਸਾਲਾਂ ਦੀ ਕਮਾਈ ਜਾਂਦੀ ਰਹੀ, ਇਕ ਨੂੰ ਤਾਂ ਉਸ ਦੀ ਬੜੀ ਸੱਟ ਵੱਜੀ ਅਰ ਅਤੀ ਹੀ ਪ੍ਰੇਸ਼ਾਨ, ਉਦਾਸੀਨ ਤੇ ਨਿਰਾਸ ਹੋ ਗਿਆ। ਦੂਸਰੇ ਪੁਰਸ਼ ਨੇ ਜਦ ਅਖ਼ਬਾਰਾਂ ਵਿਚ ਇਹ ਪੜ੍ਹਿਆ ਕਿ ਜਿਸ ਬੈਂਕ ਵਿਚ ਉਸ ਦਾ ਰੁਪਯਾ ਅਮਾਨਤ ਜਮਾਂ ਸੀ ਉਸ ਦਾ ਦੀਵਾਲਾ ਨਿਕਲ ਗਿਆ ਹੈ, ਅਰ ਉਸ ਤੋਂ ਇਕ ਕੌਡੀ ਭੀ ਪ੍ਰਾਪਤ ਨਹੀਂ ਹੋ ਸਕਦੀ ਅਰ ਇਸ ਵਾਸਤੇ ਉਸ ਪੁਰਸ਼ ਦੀ ਸਾਰੀ ਇਕੱਤ੍ਰ ਕੀਤੀ ਹੋਈ ਪੂੰਜੀ ਜਾਂਦੀ ਰਹੀ, ਤਾਂ ਹਲੀਮੀ ਅਤੇ ਗੰਭੀਰਤਾ ਨਾਲ ਇਹ ਆਖਿਆ "ਖ਼ੈਰ ! ਜਾਂਦੀ ਰਹੀ ਸੋ ਜਾਂਦੀ ਰਹੀ, ਮੁਸੀਬਤ ਅਤੇ ਪ੍ਰੇਸ਼ਾਨੀ ਤੋਂ ਓਹ ਮੁੜ ਨਹੀਂ ਸਕਦੀ। ਹਾਂ ਕਰੜੀ ਮੇਹਨਤ ਅਤੇ ਕੰਮ ਕਰਨ ਤੋਂ ਫੇਰ ਐਨਾਂ ਰੁਪਯਾ ਪ੍ਰਾਪਤ ਹੋ ਸਕਦਾ ਹੈ" ਉਹ ਬੜੀ ਹੁਸ਼ਿਆਰੀ ਅਤੇ ਸਿਰ ਤੋੜ ਮੇਹਨਤ ਨਾਲ ਨਵੇਂ ਸਿਰਿਓਂ ਕੰਮ ਕਰਨ ਲਗ ਪਿਆ, ਅਰ ਝੱਟ ਪੱਟ ਮਾਲਾ ਮਾਲ ਹੋ ਗਿਆ। ਪਰ ਪੈਹਲਾ ਪੁਰਸ਼ ਆਪਣੇ ਰੁਪਏ ਦੇ ਨੁਕਸਾਨ ਦਾ ਅਫ਼ਸੋਸ ਕਰਦਾ ਰਿਹਾ ਅਰ ਆਪਣੀ ਦੁਰਭਾਗਤਾ ਤੇ ਹੱਥ ਮਲਦਾ ਰਿਹਾ ਅਰ ਆਪਣੀ ਮੰਦੀ ਦਸ਼ਾ ਦੇ ਅਧੀਨ ਹੋ ਕੇ ਉਸ ਦਾ ਸ਼ਿਕਾਰ ਬਣ ਗਿਆ, ਅਸਲ ਵਿਚ ਆਪਣੇ ਹੀ ਨਿਰਬਲ ਅਤੇ ਨਿਕੰਮੇ ਖਿਆਲਾਂ ਦੇ ਵੱਸ ਹੋ ਗਿਆ। ਤਾਂ ਤੇ ਰੁਪਏ ਦੀ ਹਾਨੀ ਇਕ ਪੁਰਸ਼ ਵਾਸਤੇ ਦੁੱਖ ਦਾ ਕਾਰਨ ਹੋਈ, ਕਿਉਂਕਿ ਇਸ ਤਕਲੀਫ ਦੇ ਕਾਰਨ ਉਸ ਦੇ ਦਿਲ ਅੰਦਰ ਹਨੇਰੇ ਅਤੇ ਭੈ ਦਾਇਕ ਖ਼ਿਆਲਾਂ ਨੇ ਪ੍ਰਬਲਤਾ ਪਾਈ, ਅਰ ਦੂਜੇ ਪੁਰਸ਼ ਵਾਸਤੇ ਬਰਕਤ ਜਾਂ ਅਪ੍ਰਾਪਤ ਪਦਾਰਥ ਦੇ ਲਾਹੇ ਦਾ ਕਾਰਨ ਹੋਈ. ਕਿਉਂਕਿ ਏਸ ਘਟਨਾ ਦੇ ਕਾਰਨ ਉਸ ਦੇ ਦਿਲ ਵਿਚ ਸਹਾਰਾ ਆਸ ਅਤੇ ਨਵੇਂ ਸਿਰਿਓਂ ਜਤਨ ਕਰਨ ਦੇ ਖਿਆਲ ਉਤਪੰਨ ਹੋ ਗਏ।

ਜੇ ਤਕਲੀਫਾਂ ਜਾਂ ਵਾਕਿਆ ਵਿਖੇ ਲਾਭ ਜਾਂ ਹਾਨੀ ਪੁਚਾਨ ਦੀ ਤਾਕਤ ਹੁੰਦੀ ਤਾਂ ਉਨ੍ਹਾਂ ਨਾਲ ਸਾਰੇ ਮਨੁੱਖਾਂ ਨੂੰ ਇਕੋ ਜਿਹਾ ਨੁਕਸਾਨ ਜਾਂ ਫਾਇਦਾ ਅਪੜਦਾ, ਪਰ ਇਕ ਹੀ ਤਕਲੀਫ ਕਿਸੇ ਤੇ ਚੰਗਾ ਅਤੇ ਕਿਸੇ ਤੇ ਮੰਦਾ ਅਸਰ ਪੈਦਾ ਕਰ ਸਕਦੀ ਹੈ, ਇਸ ਤੋਂ ਸਿੱਧ ਹੋਯਾ ਕਿ ਭਲਿਆਈ ਜਾਂ ਬੁਰਿਆਈ ਉਸ ਤਕਲੀਫ ਵਿਚ ਨਹੀਂ ਹੈ, ਸਗੋਂ ਜਿਸ ਪੁਰਸ਼ ਤੇ ਇਹ ਤਕਲੀਫ ਵਾਪਰੀ ਹੈ ਉਸ ਦੇ ਸੁਭਾਉ ਵਿਚ ਭਲਿਆਈ ਜਾਂ ਬੁਰਿਆਈ ਹੈ। ਜਦ ਤੁਸੀਂ ਏਸ ਗੱਲ ਨੂੰ ਚੰਗੀ ਤਰਾਂ ਸਮਝਣ ਲੱਗੋਗੇ ਤਾਂ ਤੁਸੀਂ ਆਪਣੇ ਖਿਆਲਾਂ ਨੂੰ ਵੱਸ ਕਰਨ ਲਗ ਪਓਗੇ। ਆਪਣੇ ਸੁਭਾਉ ਨੂੰ ਸੁਆਰਨਾ ਅਰ ਕਾਬੂ ਵਿਚ ਰੱਖਣਾ ਸਿਖੋਗੇ, ਅਰ ਆਪਣੀ ਆਤਮਾਂ ਦੇ ਏਸ ਮੰਦਰ ਵਿਚੋਂ ਸਾਰੇ ਨਕੰਮੇ ਤੇ ਬੇਅਰਥ ਖਿਆਲਾਂ ਨੂੰ ਕੱਢ ਦਿਓਗੇ ਅਰ ਕੇਵਲ ਖੁਸ਼ੀ, ਸਹਾਰਨਾਂ, ਸਹਾਰਾ, ਪ੍ਰਸੰਨ ਚਿਤ, ਦਇਆ ਅਤੇ ਪਿਆਰ, ਸੁੰਦ੍ਰਤਾ ਅਰ ਅਟੱਲਤਾ ਦੇ ਖਿਆਲ ਉਸ ਵਿਖੇ ਭਰ ਦਿਓਗੇ ਅਰ ਏਸ ਤਰਹਾਂ ਕਰਨ ਤੋਂ ਤੁਸੀਂ ਹਲੀਮ ਅਤੇ ਪ੍ਰਸੰਨ ਚਿੱਤ, ਤਿਆਰ ਬਰ ਤਿਆਰ, ਅਰੋਗ, ਦਿਆਲੂ ਸਰਬ ਸੱਜਨਤਾ

ਅਰ ਅਟੱਲਤਾ ਦੇ ਪਵਿੱਤ੍ਰ ਖਿਆਲ ਤੋਂ ਸੁੰਦਰ ਅਤੇ ਪਿਆਰੇ ਲੱਗਣ ਵਾਲੇ ਬਨ ਜਾਓਗੇ।

ਜਿਸ ਤਰਾਂ ਕਿ ਅਸੀਂ ਸਰਧਾ ਨੂੰ ਆਪਣੇ ਹੀ ਖਿਆਲ ਦੀ ਪੁਸ਼ਾਕ ਪੁਆਉਂਦੇ ਹਾਂ, ਉਸੇ ਤਰਾਂ ਅਸੀਂ ਏਸ ਪ੍ਰਤੱਖ ਸੰਸਾਰ ਦੇ ਆਲੇ ਦੁਆਲੇ ਦੀਆਂ ਚੀਜ਼ਾਂ ਨੂੰ ਆਪਣੇ ਹੀ ਖਿਆਲਾਂ ਨਾਲ ਸਜਾਂਦੇ ਹਾਂ। ਜਿਹਾ ਕਿ ਜਿੱਥੇ ਇਕ ਪੁਰਸ਼ ਨੂੰ ਫਬਨ ਅਤੇ ਸੁੰਦ੍ਰਤਾ ਹੀ ਵਖਾਲੀ ਦੇਂਦੀ ਹੈ ਦੂਜੇ ਪੁਰਸ਼ ਨੂੰ ਉਥੇ ਘ੍ਰਿਣਾ ਅਤੇ ਬਦਸੂਰਤੀ ਵਖਾਲੀ ਦੇਂਦੀ ਹੈ। ਇਕ ਦਿਨ ਇਕ ਜੋਸ਼ ਨਾਲ ਭਰਿਆ ਅਤੇ ਚੀਜ਼ਾਂ ਦੇ ਸੁਭਾਉ ਜਾਨਣ ਵਾਲਾ ਪੁਰਸ਼ ਸ੍ਰਿਸ਼ਟ ਪਿੰਡਾਂ ਦੀਆਂ ਗਲੀਆਂ ਵਿਚ ਆਪਣੀ ਕਿਸੇ ਇੱਛਾ ਵਾਲੀ ਸ਼ੈ ਦੀ ਭਾਲ ਵਿਚ ਫਿਰ ਰਿਹਾ ਸੀ, ਅਰ ਫਿਰਦੇ ੨ ਪੈਲੀਆਂ ਦੇ ਲਾਗੇ ਇਕ ਖਾਰੇ ਪਾਣੀ ਦੇ ਤਲਾ ਉੱਤੇ ਜਾ ਨਿਕਲਿਆ, ਜਦੋਂ ਉਹ ਖੁਰਦਬੀਨ ਦੁਆਰਾ ਵੇਖਨ ਦੇ ਖਿਆਲ ਨਾਲ ਇਕ ਛੋਟੀ ਜਿਹੀ ਬੋਤਲ ਨੂੰ ਪਾਣੀ ਨਾਲ ਭਰਨ ਲੱਗਾ, ਤਾਂ ਉਸ ਨੇ ਵਡੇ ਪ੍ਰੀਸ਼ਰਮ ਅਤੇ ਜੋਸ਼ ਨਾਲ ਇਕ ਮੂਰਖ ਅਤੇ ਅਕਲ ਹੀਨ ਕ੍ਰਿਸਾਨ ਦੇ ਪੁਤ੍ਰ ਦੇ ਸਾਹਮਣੇ ਜੋ ਕੋਲ ਹੀ ਖਲੋਤਾ ਸੀ, ਤਲਾਉ ਦੇ ਗੁੱਝੇ ਅਤੇ ਅਣਗਿਣਤ ਅਸਚਰਜਤਾ ਜਨਕ ਕੰਮਾਂ ਨੂੰ ਵੇਰਵੇ ਨਾਲ ਵਰਨਨ ਕੀਤਾ ਅਤੇ ਛੇਕੜ ਇਹ ਕਿਹਾ ਕਿ ਹੇ ਮਿਤ੍ਰ! ਇਸ ਤਲਾਉ ਵਿਚ ਸੈਂਕੜੇ ਤਾਂ ਕੀਹ ਸਗੋਂ ਲੱਖਾਂ ਪ੍ਰਕਾਰ ਦੀ ਸ੍ਰਿਸ਼ਟੀ ਵਸਦੀ ਹੈ, ਸ਼ੋਕ! ਏਹਨਾਂ ਨੂੰ ਵੇਖਨ ਵਾਸਤੇ ਸਾਡੀ ਨਜ਼ਰ ਠੀਕ ਹੁੰਦੀ, ਜਾਂ ਸਾਡੇ ਕੋਲ ਖੁਰਦਬੀਨ ਹੁੰਦੀ ਜਿਸ ਦੁਆਰਾ ਅਸੀਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਵੇਖ ਸਕਦੇ ਅਰ ਉਸ ਸਿੱਧੇ ਸਾਦੇ ਜੱਟ ਦੇ ਪੁੱਤ੍ਰ ਨੇ ਸੋਚ ਕੇ ਇਹ ਕਿਹਾ, "ਮੈਂ ਜਾਨਦਾ ਹਾਂ ਕਿ ਏਸ ਪਾਣੀ ਵਿਚ ਛੋਟੇ ੨ ਡੱਡੂਆਂ ਦੇ ਬੱਚੇ ਹਨ, ਅਰ ਓਹ ਸੌਖੀ ਤਰ੍ਹਾਂ ਫੜੇ ਜਾ ਸਕਦੇ ਹਨ।"

ਚੀਜ਼ਾਂ ਦੇ ਸੁਭਾਉ ਜਾਨਣ ਵਾਲੇ ਗਿਆਨਵਾਨ ਦੀ ਬੁੱਧੀ ਸੁਤੇ ਹੋਣ ਵਾਲੇ ਵਾਕਿਆਂ ਦੇ ਗਿਆਨ ਨਾਲ ਭਰੀ ਹੋਈ ਸੀ, ਏਸ ਲਈ ਉਸ ਨੂੰ ਸੁੰਦ੍ਰਤਾ, ਫਬਨ, ਅਤੇ ਗੁੱਝੇ ਪ੍ਰਕਾਸ਼ ਅਰ ਵਡਿਆਈ ਦ੍ਰਿਸ਼ਟੀ ਆਦਿ ਦਿੱਸੀ, ਪਰ ਦੂਜੇ ਪੁਰਸ਼ ਦੀ ਬੁੱਧੀ ਨੇ ਇਸ ਪ੍ਰਕਾਰ ਦੀ ਸਿਖਿਆ ਨਹੀਂ ਪ੍ਰਾਪਤ ਕੀਤੀ ਸੀ ਇਸ ਲਈ ਉਸ ਨੇ ਉਥੇ ਇਕ ਕੋਝਾ ਜਿਹਾ ਚਿੱਕੜ ਤੇ ਜਾਨਵਰਾਂ ਤੋਂ ਛੁੱਟ ਹੋਰ ਕਝ ਨਾਂ ਵੇਖਿਆ।

ਆਪੇ ਉਗਣ ਵਾਲੇ ਫੁਲ ਜਿਸ ਨੂੰ ਇਕ ਰਾਹ ਚਲਦਾ ਪਾਂਧੀ ਬਿਨਾਂ ਸੋਚੇ ਸਾਚੇ ਦੇ ਆਪਣੇ ਪੈਰਾਂ ਹੇਠਾਂ ਲਿਤਾੜਦਾ ਹੈ, ਕਵੀ ਦੀਆਂ ਆਤਮਕ ਅੱਖਾਂ ਦੇ ਸਾਮ੍ਹਣੇ ਇੱਕ ਦਿਉਤਾ ਗਣ, ਹਰਕਾਰੇ ਜਾਂ ਦੂਤ ਦੀ ਨਿਆਈਂ ਹੈ, ਜੋ ਗੈਬ ਦੇ ਪਰਦੇ ਥੀਂ ਇਸ ਸੰਸਾਰ ਵਿਚ ਪ੍ਰਗਟ ਹੋਇਆ ਹੈ। ਬਹੁਤ ਸਾਰੇ ਪੁਰਸ਼ਾਂ ਦੇ ਖਿਆਲ ਵਿਚ ਸਮੁੰਦਰ ਦਾ ਪਾਣੀ ਇਕ ਭਿਆਨਕ ਵਸਤ ਹੈ ਜੋ ਦੂਰ ਦੂਰ ਤਾਈਂ ਵਿਸਤ੍ਰਿਤ ਹੈ, ਜਿਸ ਤੇ ਜਹਾਜ਼ ਚਲਦੇ ਹਨ, ਅਰ ਥਾਜ਼ੇ ਵੇਲੇ ਟੱਕਰ ਖਾ ਕੇ ਟੋਟੇ ਟੋਟੇ ਹੋ ਜਾਂਦੇ ਹਨ, ਰਾਗ ਵਿਦਯਾ ਦੇ ਗਿਆਤਿਆਂ ਕੋਲੋਂ ਪੁੱਛੋ ਤਾਂ ਓਹਨਾਂ ਦੇ ਖਿਆਲ ਵਿੱਚ ਓਹ ਸਾਗਰ ਇਕ ਜੀਉਂਦੀ ਜਾਗਦੀ ਚੀਜ਼ ਹੈ ਅਰ ਉਸ ਸਮੁੰਦਰ ਦੀਆਂ ਲਹਿਰਾਂ ਵਿਚ ਉਸ ਨੂੰ ਈਸ਼ਵਰ ਸਰਬ ਸ਼ਕਤੀਮਾਨ ਦੀ ਉਪਮਾਂ ਵਿਚ ਸੁੰਦਰ ਸੁਰਾਂ ਅਤੇ ਸੁਰਾਂ ਦੇ ਤਾਲ ਮੇਲ ਸੁਣਾਈ ਦੇਂਦੇ ਹਨ, ਜਿੱਥੇ ਕਿ ਸਧਾਰਣ ਪੁਰਸ਼ ਨੂੰ ਬਰਬਾਦੀ ਅਤੇ ਖਰਾਬੀ ਨਜ਼ਰ ਆਉਂਦੀ ਹੈ ਉਥੇ ਸਿਆਣੇ ਪੁਰਸ਼ ਨੂੰ ਕਾਰਨ ਕਾਰਜ ਦੀ ਇਕ ਅਤੀ ਹੀ ਪੂਰੀ ਲੜੀ ਵਖਾਈ ਦੇਂਦੀ ਹੈ, ਅਰ ਜਿਸ ਥਾਂ ਆਤਮਾਂ ਤੋਂ ਇਨਕਾਰੀ ਅਰਥਾਤ ਚਾਰ ਵਾਕੀਏ ਨੂੰ ਅਥਾਹ ਮ੍ਰਿਤੂ ਤੋਂ ਛੁਟ ਹੋਰ ਕੁਝ ਵਿਖਾਲੀ ਨਹੀਂ ਦਿੰਦਾ, ਉਸ

ਥਾਂ ਸੰਤ ਜਨ ਨੂੰ ਤੁਰਦੀ ਫਿਰਦੀ ਅਰ ਸਦਾ ਦੀ ਜ਼ਿੰਦਗੀ ਅਰਥਾਤ ਈਸਵਰ ਦੀ ਹਸਤੀ ਸੁੱਝ ਪੈਂਦੀ ਹੈ। ਜਿਸ ਤਰਾਂ ਅਸੀਂ ਵਾਕਿਆਤ ਅਤੇ ਚੀਜ਼ਾਂ ਨੂੰ ਆਪਣੇ ਹੀ ਖ਼ਿਆਲਾਂ ਦੀ ਪੁਸ਼ਾਕ ਪੁਆਉਂਦੇ ਹਾਂ ਉਸੇ ਤਰਾਂ ਅਸੀਂ ਹੋਰਨਾਂ ਪੁਰਸ਼ਾਂ ਦੀਆਂ ਆਤਮਾਂ ਨੂੰ ਭੀ ਆਪਣੇ ਹੀ ਖ਼ਿਆਲਾਂ ਦੀ ਪੁਸ਼ਾਕ ਨਾਲ ਸਜਾਂਦੇ ਹਾਂ, ਅਰਥਾਤ ਜਿਸ ਤਰਾਂ ਅਸੀਂ ਆਪ ਹਾਂ ਉਜਿਹਾ ਹੀ ਹੋਰਨਾਂ ਨੂੰ ਭੀ ਖ਼ਿਆਲ ਕਰਨ ਲੱਗ ਪੈਂਦੇ ਹਾਂ। ਯਥਾ ਜੋ ਲੋਕ ਸ਼ੱਕੀ ਹਨ, ਓਹ ਹਰ ਇਕ ਨੂੰ ਸ਼ੱਕੀ ਜਾਣਦੇ ਹਨ। "ਸੁਖੀਏ ਕਾਉ ਪੇਖੈ ਸਭ ਸੁਖੀਆ। ਰੋਗੀ ਕੈ ਭਾਣੈ ਸਭ ਰੋਗੀ।" ਝੂਠਾ ਪੁਰਸ਼ ਆਪਣੇ ਆਪ ਨੂੰ ਇਸ ਖ਼ਿਆਲ ਨਾਲ ਤਸੱਲੀ ਦਿੰਦਾ ਹੈ ਕਿ ਸੰਸਾਰ ਵਿਚ ਕੋਈ ਭੀ ਅਜੇਹਾ ਪੁਰਸ਼ ਨਹੀਂ ਜੋ ਨਿਰਾ ਪੁਰਾ ਹੀ ਸੱਤਵਾਦੀ ਹੋਵੇ। ਈਰਖਾ ਕਰਨ ਵਾਲੇ ਪੁਰਸ਼ ਹਰ ਇਕ ਪੁਰਸ਼ ਨੂੰ ਈਰਖਾ ਨਾਲ ਭਰਿਆ ਹੋਇਆ ਸਮਝਦੇ ਹਨ। ਕੰਜੂਸ ਨੂੰ ਇਹ ਖਯਾਲ ਹੈ ਕਿ ਹਰ ਇਕ ਪੁਰਸ਼ ਮੇਰੇ ਰੁਪਏ ਦਾ ਇੱਛਾਵਾਨ ਹੈ। ਜਿਸ ਪੁਰਸ ਨੇ ਧਨ ਕਮਾਣ ਵਿੱਚ ਆਪਣਾ ਧਰਮ ਵੀ ਵੇਚ ਦਿੱਤਾ ਹੈ ਓਹ ਆਪਣੇ ਸਰਹਾਣੇ ਹੇਠਾਂ ਤਮੰਚਾ ਰੱਖ ਕੇ ਸੌਂਦਾ ਹੈ, ਅਰ ਏਸ ਧੋਖੇ ਵਿਚ ਪਿਆ ਹੋਇਆ ਹੈ ਕਿ ਇਸ ਸੰਸਾਰ ਵਿਚ ਅਧਰਮੀ ਪੁਰਸ ਭਰੇ ਪਏ ਹਨ ਜੋ ਉਸ ਦਾ ਰੁਪਯਾ ਉਸ ਕੋਲੋਂ ਧੋਖੇ ਨਾਲ ਖੋਹਣਾ ਚਾਹੁੰਦੇ ਹਨ। ਅਰ ਜੋ ਪੁਰਸ਼ ਵਿਕਾਰੀ ਤੇ ਵਿਸ਼ਈ ਹੈ ਓਹ ਭਲੇ ਅਤੇ ਵਿਰਕਤ ਮਹਾਤਮਾਂ ਨੂੰ ਭੀ ਬਗਲਾ ਭਗਤ ਹੀ ਸਮਝਦਾ ਹੈ। ਉਲਟ ਏਸ ਦੇ ਜਿਨ੍ਹਾਂ ਲੋਕਾਂ ਦੇ ਖ਼ਿਆਲ ਪਵਿਤ੍ਰ ਅਤੇ ਪਿਆਰ ਭਰੇ ਹਨ ਓਹ ਏਹੀ ਵੇਖਦੇ ਹਨ ਕਿ ਸਾਨੂੰ ਹਰ ਇਕ ਨਾਲ ਪਯਾਰ ਅਤੇ ਹਮਦਰਦੀ ਕਰਨੀ ਉਚਿਤ ਹੈ। ਜੋ ਪੁਰਸ਼ ਨਰਮੀ ਅਤੇ ਦਿਆਨਤਦਾਰੀ ਵਾਲੇ ਹਨ ਓਹਨਾਂ ਦੇ ਦਿਲਾਂ ਨੂੰ ਸ਼ੱਕ ਸੁਬ੍ਹੇ ਦੇ ਖ਼ਿਆਲ ਕਦੀ ਗੰਧਲਾ ਨਹੀਂ ਕਰਦੇ। ਸੁਸ਼ੀਲ ਤੇ ਸੁਖੀ ਸੁਭਾਉ ਪੁਰਸ਼ ਦੂਜਿਆਂ ਦੀ ਸਫਲਤਾ ਤੇ ਖੁਸ਼ ਹੁੰਦੇ ਹਨ, ਅਰ ਜਾਣਦੇ ਭੀ ਨਹੀਂ ਕਿ ਈਰਖਾ ਕਿਆ ਚੀਜ਼ ਹੈ, ਅਰ ਜਿਸ ਪੁਰਸ਼ ਨੇ ਈਸ਼ਵਰੀ ਖ਼ਿਆਲਾਂ ਨਾਲ ਭਰਪੂਰ ਸੰਕਲਪ ਆਪਣੇ ਚਿਤ ਅੰਦਰ ਪੈਦਾ ਕਰ ਲੀਤਾ ਹੈ ਉਹ ਉਸ ਕਰਤਾਰ ਦੀ ਕੁਦਰਤ ਨੂੰ ਸਾਰੇ ਜੀਵ ਮਾਤ੍ਰ ਸਥਾਵਰ ਜੰਗਮ ਵਿਖੇ ਮੰਨਦਾ ਹੈ ਅਰ ਇਸਤ੍ਰੀ ਪੁਰਸ਼ਾਂ ਨੂੰ ਆਪਣੇ ਹਿਰਦੇ ਦੇ ਖ਼ਿਆਲਾਂ ਦੀ ਇਸ ਗੱਲ ਤੋਂ ਪੂਰੀ੨ ਪਰਖ ਹੋ ਜਾਂਦੀ ਹੈ ਕਿ ਕਾਰਨ ਕਾਰਜ ਦੇ ਨਿਯਮ ਅਨੁਸਾਰ ਜੋ ਖ਼ਿਆਲ ਓਹਨਾਂ ਦੇ ਅੰਦਰੋਂ ਨਿਕਲਦੇ ਹਨ ਓਹੀ ਖ਼ਿਆਲ ਓਹਨਾਂ ਵੱਲ ਖਿੱਚ ਕਰਦੇ ਹਨ, ਅਰ ਏਸ ਵਾਸਤੇ ਉਹ ਆਪਣੇ ਜਿਹੇ ਲੋਕਾਂ ਨਾਲ ਹੀ ਮੇਲ ਜੋਲ ਰਖਦੇ ਹਨ। ਇਹ ਜੋ ਇਕ ਪੁਰਾਣੀ ਕਹਾਵਤ ਮਸ਼ਹੂਰ ਹੈ ਕਿ "ਹਮ ਜਿਨਸ ਆਪਣੇ ਹਮ ਜਿਨਸਾਂ ਨਾਲ ਉਡਦਾ ਹੈ" ਕਬੂਤ੍ਰ ਕਬੂਤ੍ਰ ਜਾਤੀ ਨਾਲ ਅਰ ਬਾਜ ਬਾਜ ਨਾਲ, ਇਸ ਬੜੀ ਅਰਥਵੰਦੀ ਗੱਲ ਹੈ, ਕਿਉਂਕਿ ਪ੍ਰਾਕ੍ਰਿਤ (ਮਾਇਆਵੀ) ਦੁਨੀਆਂ ਦੀ ਨਿਆਈਂ ਖ਼ਿਆਲੀ ਦੁਨੀਆਂ ਵਿਚ ਭੀ ਹਰ ਇਕ ਖ਼ਿਆਲ ਆਪਣੇ ਜਾਤੀ ਖ਼ਿਆਲ ਨਾਲ ਮਿਲਾਪ ਜਾਂ ਪਿਆਰ ਰਖਦਾ ਹੈ, ਜੇ ਤੁਸੀਂ ਚਾਹੁੰਦੇ ਹੋ ਕਿ ਹੋਰ ਤੁਹਾਡੇ ਨਾਲ ਪਿਆਰ ਕਰਨ ਤਾਂ ਤੁਸੀਂ ਆਪ ਸਭ ਨਾਲ ਪਿਆਰ ਕਰਨ ਵਾਲੇ ਬਣੋ। ਜੇ ਤੁਸੀਂ ਸੱਚ ਅਤੇ ਸਚਾਈ ਦੀ ਭਾਲ ਵਿਚ ਹੋ ਤਾਂ ਤੁਸੀਂ ਆਪ ਸਤਵਾਦੀ ਬਣੋ। ਜੋ ਕੁਝ ਤੁਸੀਂ ਆਪਣੇ ਅੰਦਰੋਂ ਦਿਓਗੇ ਤੁਹਾਨੂੰ ਮਿਲੇਗਾ ਤੁਹਾਡੀ ਦੁਨੀਆਂ ਤੁਹਾਡੇ ਹੀ ਖ਼ਿਆਲਾਂ ਦਾ ਇਕ ਪ੍ਰਛਾਵਾਂ ਹੈ, ਗੱਲ ਕੀ ਤੁਸੀਂ ਹੋਰਨਾਂ ਨਾਲ ਉਸੇ ਤਰਾਂ ਵਰਤਾਉ ਕਰੋ ਜਿਹਾ ਕਿ ਤੁਸੀਂ ਚਾਹੁੰਦੇ ਹੋ ਕਿ ਉਹ ਤੁਹਾਡੇ ਨਾਲ ਵਰਤਾਉ ਕਰਨ। ਸਤਿਗੁਰੂ ਜੀ ਦੇ

ਬਚਨ ਹਨ ਕਿ :

"ਫਲ ਤੇਵੇਹੋ ਪਾਈਐ ਜੇ ਵੇਹੀ ਕਾਰ ਕਮਾਈਐ ।"

ਤਥਾ "ਜੇਹਾ ਕੀਤੋਨ ਤੇਹਾ ਹੋਆ ਜੇਹੇ ਕਰਮ ਕਮਾਇ ।"

ਜੇ ਤੁਸੀਂ ਏਸ ਗੱਲ ਦੀ ਪ੍ਰਾਰਥਨਾ ਕਰਦੇ ਹੋ, ਅਰ ਇਸ ਗੱਲ ਦੇ ਚਾਹਵਾਨ ਹੋ ਕਿ ਮਰਕੇ ਤੁਹਾਨੂੰ ਸੁਰਗ ਦਾ ਨਿਵਾਸ ਪ੍ਰਾਪਤ ਹੋਵੇ ਤਾਂ ਲਓ ਇਹ ਤੁਹਾਡੇ ਵਾਸਤੇ ਇਕ ਖੁਸ਼ ਖਬਰੀ ਦਾ ਸੁਨੇਹਾ ਹੈ ਕਿ ਤੁਸੀਂ ਉਸ ਸੁਖੀ ਸੰਸਾਰ ਅਰਥਾਤ ਸੁਰਗ ਵਿਚ ਪ੍ਰਵਿਰਤ ਹੋ ਸਕਦੇ ਹੋ, ਅਰ ਉਸਦਾ ਸੱਚਾ ਵਿਸ਼ਵਾਸ ਆਪਣੇ ਦਿਲ ਵਿਚ ਲਿਆ ਸਕਦੇ ਹੋ, ਇਹ ਸੁਰਗ ਜਿਸ ਦੀ ਤੁਸੀਂ ਇੱਛਾ ਕਰਦੇ ਹੋ ਸਾਰੀ ਸ੍ਰਿਸ਼ਟੀ ਵਿਚ ਵਿਸਤ੍ਰਿਤ ਹੈ, ਅਰ ਇਹ ਤੁਹਾਡੇ ਹੀ ਅੰਦਰ ਮੌਜੂਦ ਹੈ, ਅਰ ਕੇਵਲ ਏਸ ਗੱਲ ਦਾ ਉਡੀਕਵਾਨ ਹੈ ਕਿ ਤੁਸੀਂ ਉਸ ਨੂੰ ਢੂੰਡੋ ਅਰ ਮੰਨੋ, ਅਰ ਉਸ ਤੇ ਕਬਜ਼ਾ ਕਰ ਲਵੋ। ਇਕ ਪੁਰਸ਼ ਜੋ ਜੀਵਨ ਦੇ ਅੰਤ੍ਰੀਵੀ ਨਿਯਮਾਂ ਤੋਂ ਜਾਣੂੰ ਸੀ, ਉਸ ਦਾ ਬਚਨ ਹੈ : "ਜਦੋਂ ਲੋਕ ਇਹ ਆਖਦੇ ਹਨ ਕਿ ਇਹ ਵੇਖੋ ਉਹ ਵੇਖੋ ਤਾਂ ਤੁਸੀਂ ਉਨ੍ਹਾਂ ਦੇ ਪਿਛੇ ਪਿਛੇ ਨਾਂ ਫਿਰੋ, ਈਸ਼ਵਰ ਪ੍ਰਵਰਦਗਾਰ ਦੀ ਪਾਤਸ਼ਾਹੀ ਆਪ ਤੁਹਾਡੇ ਅੰਦਰ ਮੌਜੂਦ ਹੈ।" ਤੁਹਾਨੂੰ ਉਚਿਤ ਹੈ ਕਿ ਤੁਸੀਂ ਏਸ ਗੱਲ ਦੇ ਵਿਸ਼ਵਾਸ ਕਰੋ, ਅਰ ਵਿਸ਼ਵਾਸ ਭੀ ਸੱਚੇ ਦਿਲ ਨਾਲ ਕਰੋ, ਅਰ ਹਰ ਪ੍ਰਕਾਰ ਦੇ ਸ਼ੱਕ ਸੁਭੇ ਨੂੰ ਦੂਰ ਕਰ ਦਿਓ ਅਰ ਫੇਰ ਏਸ ਗੱਲ ਨੂੰ ਚੰਗੀ ਤਰ੍ਹਾਂ ਸਮਝਣ ਦੇ ਵਾਸਤੇ ਭਲੀ ਪ੍ਰਕਾਰ ਸੋਚ ਵਿਚਾਰ ਕਰੋ, ਅਰ ਫੇਰ ਤੁਸੀਂ ਆਪਣੀ ਅੰਦਰਲੀ ਸ੍ਰਿਸ਼ਟੀ ਨੂੰ ਬਨਾਣ ਅਤੇ ਉਸ ਨੂੰ ਸਾਫ ਸੁਥਰੀ ਪਵਿੱਤ੍ਰ ਰੱਖਣ ਦਾ ਜਤਨ ਕਰੋਗੇ, ਅਰ ਜਿਨੀ ਤੁਸੀਂ ਭਾਂਤ ੨ ਪ੍ਰਕਾਰ ਦੀਆਂ ਗੱਲਾਂ ਨੂੰ ਚੰਗੀ ਤਰਾਂ ਸਮਝਨ ਲਈ ਤ੍ਰੱਕੀ ਕਰੋਗੇ ਉੱਨਾਂ ਹੀ ਤੁਹਾਨੂੰ ਮਲੂਮ ਹੋ ਜਾਏਗਾ ਕਿ ਪਵਿੱਤ੍ਰ ਆਤਮਾਂ ਦੇ ਬਲ ਜਾਂ ਅਦਭੁਤ ਤਾਕਤ ਦੇ ਟਾਕਰੇ ਵਿਚ ਬਾਹਰਲੀਆਂ ਚੀਜ਼ਾਂ ਕੁਝ ਭੀ ਕਦਰ ਨਹੀਂ ਰਖਦੀਆਂ, ਅਰਥਾਤ ਜੋ ਕੁਛ ਹੈ ਤੁਹਾਡੀ ਅੰਤ੍ਰੀਵ ਆਤਮਾਂ ਜਾਂ ਅੰਤਸ਼ ਕਰਨ ਹੈ, ਉਸ ਦੇ ਬਾਹਰ ਕੁਝ ਭੀ ਨਹੀਂ, ਅਰ ਜੋ ਹੈ ਤਾਂ ਉੱਕਾ ਹੀ ਬੇਮੁੱਲਾ ਹੈ। ਸਤਿਗੁਰੂ ਜੀ ਦੇ ਭੀ ਬਚਨ ਹਨ ਕਿ :

"ਸਭ ਕਿਛੁ ਘਰ ਮਹਿ ਬਾਹਰ ਨਾਹੀਂ।
ਬਾਹਰ ਟੋਲੈ ਸੋ ਭਰਮ ਭੁਲਾਹੀ।"

ਯਥਾ : "ਹੀਰੇ ਦਮਕਾਂ ਦਮਕਤ ਬਾਹਰ, ਰੰਗ ਵਿਖਾਲਨ ਵੱਖੋ ਵੱਖੋ।
ਉਸਦੇ ਅੰਦਰ ਦੀ ਹੀ ਆਭਾ, ਅੰਦਰ ਬਾਝ ਨ ਬਾਹਰ ਕੱਖ।
ਸੁਖ ਦੁਖ ਹਾਨੀ ਲਾਭ ਪਛਾਨੀ, ਸ਼ਾਦੀ ਗਮੀ ਗਜਾਨੀ ਇਕ।
ਚਿੱਤ ਦਾ ਚਮਤਕਾਰ ਪਸਾਰਾ, ਰਾਮ ਤਿਵੇਹਾ ਜੇਹੀ ਸਿੱਕ।"

3.

## ਅਨਭਾਉਂਦੀਆਂ (ਨਾਪਸੰਦ) ਹਾਲਤਾਂ ਵਿਚੋਂ ਨਿਕਲਨ ਦਾ ਰਾਹ

"ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।"

ਇਹ ਅਸੀਂ ਪੈਹਲਾਂ ਦੱਸ ਚੁਕੇ ਹਾਂ ਅਰ ਚੰਗੀ ਤਰਾਂ ਸਮਝਾ ਚੁਕੇ ਹਾਂ ਕਿ ਔਕੜ (ਦੁਖ) ਇਕ ਬੀਤ ਜਾਣ ਵਾਲਾ ਪਰਛਾਵਾਂ ਹੈ ਜੋ ਸਦਾ ਦੀ ਨੇਕੀ ਦੀ ਉੱਤਮ ਸੂਰਤ ਤੇ ਹੰਕਾਰ ਦੇ ਮਿਲ ਜਾਨ ਤੋਂ ਪੈ ਜਾਂਦਾ ਹੈ, ਅਰ ਇਹ ਸੰਸਾਰ ਇਕ ਸ਼ੀਸ਼ੇ ਵਰਗਾ ਹੈ ਜਿਸ ਵਿਚ ਹਰ ਇਕ ਪੁਰਸ਼ ਆਪਣਾ ਹੀ ਪਰਛਾਵਾਂ ਵੇਖਦਾ ਹੈ। ਹੁਣ ਅਸੀਂ ਹੌਲੀ ੨ ਅਰ ਮਜਲੋ ਮਜਲੀ ਬੁੱਧੀ ਦੇ ਉਸ ਮੈਦਾਨ ਵਿਚ ਆਉਂਦੇ ਹਾਂ ਜਿੱਥੇ ਸ੍ਰਿਸ਼ਟੀ ਕਰਤਾ ਦੇ ਨਿਯਮਾਂ ਦੀ ਸੂਰਤ ਵਖਾਲੀ ਦੇਂਦੀ ਹੈ, ਅਰ ਚੰਗੀ ਤਰਾਂ ਸਮਝ ਵਿਚ ਆਉਂਦੀ ਹੈ। ਇਸ ਗੱਲ ਦੇ ਚੰਗੀ ਤਰਾਂ ਸਮਝਨ ਤੋਂ ਸਾਨੂੰ ਇਸ ਗੱਲ ਦਾ ਗਿਆਨ ਹੋ ਜਾਂਦਾ ਹੈ ਕਿ ਹਰ ਇਕ ਚੀਜ਼ ਕਾਰਜ ਕਾਰਨ ਦੀ ਲਗਾਤਾਰ ਲੜੀ ਵਿਚ ਜਕੜੀ ਹੋਈ ਹੈ, ਅਰ ਕਿਸੇ ਚੀਜ਼ ਦਾ ਨਿਯਮਾਂ ਤੋਂ ਅੱਡ ਹੋਣਾ ਸੰਭਵ ਨਹੀਂ, ਚਾਹੇ ਪੁਰਸ਼ ਦਾ ਅਤੀ ਨੀਚ ਜਾਂ ਤੁੱਛ ਜਿਹਾ ਖਿਆਲ, ਬਚਨ ਜਾਂ ਕੰਮ ਹੋਵੇ, ਚਾਹੇ ਅਕਾਸ਼ੀ ਸਤਾਰਿਆਂ ਦੇ ਚੰਗੀ ਤਰਾਂ ਸਜੇ ਹੋਏ ਅਕੱਠ ਹੋਨ, ਇਹ ਸਾਰੇ ਕਾਨੂੰਨ ਦੇ ਅਧੀਨ ਹਨ, ਕੋਈ ਸੂਰਤ ਇਕ ਛਿਨ ਮਾਤ੍ਰ ਭੀ ਸੁਤੰਤ੍ਰ ਜਾਂ ਨਿਯਮ ਵਿਰੁੱਧ ਨਹੀਂ ਰਹ ਸਕਦੀ, ਕਿਉਂਕਿ ਅਜਿਹੀ ਹਾਲਤ ਵਿਚ ਕਾਨੂੰਨ (ਧਰਮ) ਦਾ ਉੱਕਾ ਹੀ ਨਾ ਹੋਣਾ ਸਿੱਧ ਹੁੰਦਾ ਹੈ, ਤਾਂ ਤੇ ਜੀਵਨ ਦੀ ਹਰ ਇਕ ਹਾਲਤ ਜਾਂ ਸੂਰਤ ਕੁਦਰਤ ਵਲੋਂ ਹੀ ਇਕ ਨਿਯਮਾਂ ਅਨੁਸਾਰ ਅਰ ਫਬਦੀ ਲੜੀ ਨਾਲ ਬਧੀ ਹੋਈ ਹੈ, ਅਰ ਹਰ ਇਕ ਹਾਲਤ ਦਾ ਭੇਤ ਅਰ ਕਾਰਨ ਉਸੇ ਹਾਲਤ ਵਿਚ ਮੌਜੂਦ ਹੈ। ਇਹ ਨਿਯਮ ਜਾਂ ਅਸੂਲ ਕਿ "ਜੋ ਕੁਝ ਪੁਰਸ਼ ਬੀਜਦਾ ਹੈ। ਉਹੀ ਵੱਢੇਗਾ।" "ਜੇਹਾ ਬੀਜੈ ਸੋ ਲੁਣੈ" ਸੁਨੈਹਰੀ ਅਤੇ ਚਮਕੀਲੇ ਅੱਖਰਾਂ ਵਿਚ ਅਟੱਲ ਸੰਸਾਰ ਦੇ ਦਰਵੱਜੇ ਤੇ ਉਕਰੇ ਹੋਏ ਹਨ, ਅਰ ਕੋਈ ਪੁਰਸ਼ ਨਾਂ ਇਹਨਾਂ ਤੋਂ ਇਨਕਾਰੀ ਹੋ ਸਕਦਾ ਹੈ ਅਰ ਨਾਂ ਏਸ ਦੀ ਵਿਰੋਧਤਾ ਕਰ ਸਕਦਾ ਹੈ ਅਰ ਨਾਂ ਏਸ ਤੋਂ ਬਚਿਆ ਰਹ ਸਕਦਾ ਹੈ। ਮਾਨੋਂ ਇਹ ਨਿਯਮ ਆਮ ਨਿਯਮ (ਸਾਂਝਾ ਧਰਮ) ਹੈ ਅਰ ਸਾਰਿਆਂ ਤੇ ਇਕੋ ਜਿਹਾ ਵਰਤਿਆ ਜਾਨ ਵਾਲਾ ਹੈ। ਜੋ ਪੁਰਸ਼ ਆਪਣੇ ਹੱਥ ਅੱਗ ਵਿਖੇ ਪਾਉਂਦਾ ਹੈ ਜਦੋਂ ਤਾਈਂ ਉਨ੍ਹਾਂ ਨੂੰ ਕੱਢ ਨਾ ਲਵੇ ਸੜਨ ਦਾ ਦੁੱਖ ਬਰਾਬਰ ਉਠਾਂਦਾ ਰਹੇਗਾ। ਉਸੇ ਤਰਾਂ ਇਹੀ ਨਿਯਮ (ਕਾਨੂੰਨ) ਮਾਨਸਕ ਅੰਤਸ਼ਕਰਨ ਤੇ ਹੁਕਮ ਕਰਦਾ ਹੈ, ਘ੍ਰਿਣਾਂ, ਗੁੱਸਾ, ਈਰਖਾ, ਚਿੱਤ ਵਿਖੇ ਵੱਟ ਰੱਖਣਾ, ਕਾਮ, ਕ੍ਰੋਧ, ਲੋਭ, ਮੋਹ, ਇਹ ਸਾਰੇ ਭਿੰਨ ੨ ਪ੍ਰਕਾਰ ਦੀਆਂ ਅਗਨੀਆਂ ਹਨ, ਜੋ ਬਰਾਬਰ ਬਲਦੀਆਂ ਰਹਿੰਦੀਆਂ ਹਨ, ਅਰ ਜੋ ਕੋਈ ਪੁਰਸ਼ ਏਹਨਾਂ ਨੂੰ ਛੋਹੇਗਾ ਭੀ ਓਹ ਜ਼ਰੂਰ

ਸੜਨ ਦਾ ਦੁੱਖ ਉਠਾਏਗਾ। ਅੰਤਸ਼ਕਰਨ ਦੀਆਂ ਉਨ੍ਹਾਂ ਸਾਰੀਆਂ ਸੂਰਤਾਂ ਦਾ ਨਾਮ ਦੁੱਖ ਜਾਂ ਬਦੀ ਰੱਖਿਆ ਹੈ, ਅਰ ਇਹ ਨਾਮ ਅਸਲ ਵਿਚ ਠੀਕ ਹੈ, ਕਿਉਂਕਿ ਇਹ ਇਕ ਤਰਹਾਂ ਦੀਆਂ ਜੁਗਤੀਆਂ ਹਨ ਜੋ ਆਤਮਾਂ ਆਪਣੀ ਅਗਿਆਨਤਾ ਦੇ ਕਾਰਨ ਉਕਤ ਦੱਸੇ ਕੁਦਰਤ ਦੇ ਨਿਯਮਾਂ ਨੂੰ ਰੱਦ ਕਰਨ ਲਈ ਕਰਦੀ ਹੈ, ਅਰ ਇਸ ਕਰਕੇ ਇਹ ਜੁਗਤੀਆਂ ਮਨੁੱਖ ਦੇ ਅੰਦਰ ਅਰਥਾਤ ਅੰਤਸ਼ਕਰਨ ਵਿਚ ਵਾਹੀ ਤਬਾਹੀ ਪੈਦਾ ਕਰ ਦੇਂਦੀਆਂ ਹਨ। ਅਰ ਫੇਰ ਕਦੀ ਨਾ ਕਦੀ ਬਾਹਰਲੀਆਂ ਹਾਲਤਾਂ ਵਿਚ ਰੋਗ ਅਸਫਲਤਾ ਅਰ ਦੁਰਭਾਗਤਾ, ਦੁੱਖ ਤਕਲੀਫ ਅਰ ਨਿਰਾਸਤਾ ਦੀਆਂ ਸ਼ਕਲਾਂ ਵਿਚ ਪ੍ਰਗਟ ਹੁੰਦੀਆਂ ਹਨ। ਉਲਟ ਇਸ ਦੇ ਮੁਹੱਬਤ ਭਲਮਨਸਊ, ਨੇਕ ਨੀਯਤੀ, ਪਵਿਤ੍ਰਤਾ ਇਹ ਸਭ ਪ੍ਰਸੰਨਤਾ ਬਖਸ਼ਣ ਵਾਲੀਆਂ ਠੰਢੀਆਂ ਪੌਣਾਂ (ਵਾਯੂ) ਸਮਾਨ ਹਨ, ਜੋ ਆਤਮਾ ਨੂੰ ਨਿੱਤ ਅਮਨ ਅਮਾਨ ਵਿਚ ਰਖਦੀਆਂ ਹਨ, ਅਰ ਇਹ ਅਟੱਲ ਕਾਨੂਨ ਦੇ ਅਨੁਸਾਰ ਹਨ। ਇਸ ਵਾਸਤੇ ਇਹ ਅਰੋਗਤਾ ਅਮਨ ਅਮਾਨ ਅਰ ਪੂਰਨ ਸਫਲਤਾ ਅਤੇ ਸੁਭਾਗਤਾ ਦੀ ਸ਼ਕਲ ਵਿਚ ਪ੍ਰਗਟ ਹੁੰਦੀਆਂ ਹਨ।

ਇਸ ਵੱਡੇ ਕਾਨੂੰਨ ਨੇ ਸਾਰੀ ਸ੍ਰਿਸ਼ਟੀ ਨੂੰ ਘੇਰਿਆ ਹੋਯਾ ਹੈ ਅਰ ਉਸ ਨੂੰ ਪੂਰੇ ਤੌਰ ਤੇ ਸਮਝਨ ਤੋਂ ਅੰਤਸ਼ਕਰਨ ਉਸ ਹਾਲਤ ਤੱਕ ਪੁਜ ਜਾਂਦਾ ਹੈ ਜਿਸ ਨੂੰ ਤਾਬਿਆਦਾਰੀ ਆਖਦੇ ਹਨ। ਜਦੋਂ ਅਸੀਂ ਇਹ ਜਾਣ ਲਵਾਂਗੇ ਕਿ ਨਿਆਇ ਮਿਲਾਪ ਅਤੇ ਪਿਆਰ ਨੇ ਸਾਰੀ ਸ੍ਰਿਸ਼ਟੀ ਨੂੰ ਘੇਰਿਆ ਹੋਇਆ ਹੈ ਤਦ ਅਸੀਂ ਇਹ ਵੀ ਜਾਨ ਲਵਾਂਗੇ ਕਿ ਸਾਰੀਆਂ ਵਿਰੋਧੀ ਅਤੇ ਦੁਖਦਾਈ ਸੂਰਤਾਂ ਇਸ ਕਰਕੇ ਉਤਪਤ ਹੁੰਦੀਆਂ ਹਨ ਕਿ ਅਸੀਂ ਇਸ ਨਿਯਮ ਅਨੁਸਾਰ ਚਲਦੇ ਨਹੀਂ, ਏਸ ਤਰਾਂ ਦਾ ਗਯਾਨ ਪ੍ਰਾਪਤ ਹੋਨ ਤੋਂ ਚਿੱਤ ਵਿਖੇ ਸਹਾਰਾ ਅਤੇ ਪਕਿਆਈ ਉਪਜਦੀ ਹੈ ਅਰ ਏਸੇ ਗਿਆਨ ਤੇ ਸੱਚਾ ਜੀਵਨ ਅਰ ਸਦਾ ਹੀ ਸਫਲਤਾ ਅਰ ਪ੍ਰਸੰਨਤਾ ਦੀ ਕੰਧ ਖੜੀ ਹੋ ਸਕਦੀ ਹੈ। ਜੋ ਪੁਰਖ ਹਰ ਹਾਲਤ ਵਿਚ ਸੰਤੋਖੀ ਰਹਿੰਦਾ ਹੈ ਅਰ ਸਾਰੀਆਂ ਹਾਲਤਾਂ ਨੂੰ ਆਪਣੀ ਪਾਲਨਾ ਦੇ ਜ਼ਰੂਰੀ ਲਾਜ਼ਮੇ ਮੰਨਦਾ ਹੈ ਓਹ ਹਰ ਤਰਾਂ ਦੀ ਔਕੜ ਤੇ ਦੁੱਖ ਉੱਤੇ ਪ੍ਰਬਲ ਹੋ ਜਾਂਦਾ ਹੈ, ਅਰ ਉਨ੍ਹਾਂ ਸਾਰੀਆਂ ਤਕਲੀਫਾਂ ਨੂੰ ਏਸ ਤਰ੍ਹਾਂ ਵੱਸ ਵਿਚ ਕਰ ਲੈਂਦਾ ਹੈ ਕਿ ਓਹਨਾਂ ਦੇ ਦੂਜੀ ਵਾਰ ਵਾਪਰਨ ਦਾ ਕਦੀ ਭੀ ਭੈ ਨਹੀਂ ਰਹਿੰਦਾ। ਕਿਉਂਕਿ ਨਿਯਮ ਅਨੁਸਾਰ ਚਲਨ ਤੋਂ ਇਹ ਸਾਰੀਆਂ ਤਕਲੀਫਾਂ ਉੱਕੀਆਂ ਹੀ ਨਹੀਂ ਰਹਿੰਦੀਆਂ। ਅਜਿਹਾ ਮਨ ਤੇ ਕਾਬੂ ਰੱਖਣ ਵਾਲਾ ਪੁਰਸ਼ ਠੀਕ ੨ ਨਿਯਮ ਤੇ ਟੁਰਦਾ ਹੈ, ਮਾਨੋਂ ਉਸ ਨੇ ਕਾਨੂੰਨ ਨੂੰ ਹੱਛੀ ਤਰਾਂ ਸਮਝ ਲੀਤਾ ਹੈ ਅਰ ਜਿਸ ਗੱਲ ਤੇ ਉਹ ਪ੍ਰਬਲ ਹੋ ਜਾਂਦਾ ਹੈ ਉਸ ਤੇ ਉਹ ਸਦਾ ਲਈ ਪ੍ਰਬਲ ਰਹਿੰਦਾ ਹੈ, ਅਰ ਜੋ ਕੁਝ ਉਹ ਅਮਾਰਤ ਬਨਾਂਦਾ ਹੈ ਉਹ ਅਜਿਹੀ ਪੱਕੀ ਹੋਂਦੀ ਹੈ ਕਿ ਫੇਰ ਕਦੀ ਢੈਹ ਨਹੀਂ ਸਕਦੀ। ਜਿਸ ਤਰਾਂ ਕਮਜ਼ੋਰੀ ਅੰਦਰ ਥੀਂ ਉਤਪੰਨ ਹੁੰਦੀ ਹੈ ਓਸੇ ਤਰਾਂ ਬਲ ਭੀ ਅੰਦਰ ਤੋਂ ਹੀ ਪੈਦਾ ਹੁੰਦਾ ਹੈ ਅਰ ਦੁੱਖ ਜਾਂ ਤਕਲੀਫ ਦੀ ਨਿਆਈਂ ਸਾਰੀਆਂ ਖੁਸ਼ੀਆਂ ਦਾ ਸੋਮਾ ਭੀ ਅਸਾਡੇ ਅੰਦਰ ਹੀ ਮੌਜੂਦ ਹੈ। ਅੰਤ੍ਰੀਵ ਹਾਲਤ ਦੇ ਠੀਕ ੨ ਵਧਨ ਫੁਲਨ ਦੇ ਬਿਨਾਂ ਅਸੀਂ ਕਿਸੇ ਤਰਾਂ ਦੀ ਤ੍ਰੱਕੀ ਨਹੀਂ ਕਰ ਸਕਦੇ ਅਰ ਗਯਾਨ ਵਿਚ ਨਿਯਮ ਅਨੁਸਾਰ ਤ੍ਰੱਕੀ ਕਰਨ ਤੋਂ ਬਿਨਾਂ ਅਸੀਂ ਭਲਿਆਈ ਜਾਂ ਅਮਨ ਦੇ ਰਾਹ ਉੱਤੇ ਪੈਰ ਜਮਾ ਕੇ ਨਹੀਂ ਰੱਖ ਸਕਦੇ। ਤੁਸੀਂ ਆਖਦੇ ਹੋ ਕਿ ਤੁਸੀਂ ਮਾਇਆ ਦੀਆਂ ਜੰਜੀਰਾਂ ਵਿਚ

ਜਕੜੇ ਹੋਏ ਹੋ, ਤੁਸੀਂ ਚਾਹੁੰਦੇ ਹੋ ਕਿ ਤੁਹਾਨੂੰ ਚੰਗੇ ਅਵਸਰ ਮਿਲਨ, ਜ਼ਿਆਦਾ ਖੁਸ਼ੀ ਤੇ ਸੁਤੰਤ੍ਰਤਾ ਪ੍ਰਾਪਤ ਹੋਵੇ। ਤੁਹਾਡੀਆਂ ਸਰੀਰਕ ਹਾਲਤਾਂ ਚੰਗੀਆਂ ਹੋ ਜਾਨ ਅਰ ਜਿਸ ਭਾਗ ਜਾਂ ਪ੍ਰਾਰਬਧ ਨੇ ਤੁਹਾਡੇ ਹੱਥ ਪੈਰ ਬੰਨ੍ਹ ਰੱਖੇ ਹਨ, ਸ਼ਾਇਦ ਤੁਸੀਂ ਉਸ ਨੂੰ ਦਿਲੋਂ ਬੁਰਾ ਭਲਾ ਆਖਦੇ ਹੋਵੋਗੇ। ਮੈਂ ਇਹ ਸਭ ਕੁਝ ਤੁਹਾਡੇ ਲਈ ਹੀ ਲਿਖ ਰਿਹਾ ਹਾਂ ਅਰ ਤੁਹਾਨੂੰ ਸੰਬੋਧਨ ਕਰਕੇ ਗੱਲ ਕੱਥ ਕਰਦਾ ਹਾਂ, ਧਿਆਨ ਨਾਲ ਸੁਣੋ ਅਰ ਮੇਰੀਆਂ ਗੱਲਾਂ ਨੂੰ ਆਪਣੇ ਆਪਣੇ ਦਿਲ ਦੀ ਤਖਤੀ ਤੇ ਉਕਰ ਲਓ, ਕਿਉਂਕਿ ਜੋ ਕੁਝ ਮੈਂ ਤੁਹਾਨੂੰ ਆਖਦਾ ਹਾਂ ਉੱਕਾ ਹੀ ਸੱਚ ਹੈ। ਤੁਸੀਂ ਚਾਹੁੰਦੇ ਹੋ ਕਿ ਤੁਹਾਡਾ ਜੀਵਨ ਚੰਗੀ ਹਾਲਤ ਵਿਚ ਹੋ ਜਾਵੇ ਤਾਂ ਤੁਸੀਂ ਉਸ ਹਾਲਤ ਨੂੰ ਆਪ ਪੈਦਾ ਕਰ ਸਕਦੇ ਹੋ ਜੇ ਤੁਸੀਂ ਆਪਣੇ ਅੰਤ੍ਰੀਵ ਜੀਵਨ ਨੂੰ ਸੁਧਾਰਨ ਦਾ ਪੱਕਾ ਇਰਾਦਾ ਕਰ ਲਓ। ਮੈਂ ਚੰਗੀ ਤਰਾਂ ਜਾਣਦਾ ਹਾਂ ਕਿ ਸ਼ੁਰੂ ੨ ਵਿਚ ਇਹ ਪਗ ਡੰਡੀ ਬੰਜਰ ਅਤੇ ਉਜਾੜ ਨਜ਼ਰ ਆਉਂਦੀ ਹੈ, ਕਿਉਂਕਿ ਸਚਾਈ ਸਦੀਵ ਅਜੇਹੀ ਹੀ ਵਖਾਈ ਦਿੰਦੀ ਹੈ। ਭੁਲੇਖਾ ਅਤੇ ਧੋਖਾ ਹੀ ਸ਼ੁਰੂ ਵਿੱਚ ਦਿਲ ਖਿੱਚਵਾਂ ਅਤੇ ਮਨ ਹਰਨ ਵਾਲਾ ਹੁੰਦਾ ਹੈ, ਪਰ ਜੇ ਤੁਸੀਂ ਏਸ ਰਾਹ ਤੇ ਚੱਲਨ ਦਾ ਪੱਕਾ ਨਿਸਚਾ ਕਰ ਲਵੋ ਅਰ ਜੋ ਤੁਸੀਂ ਆਪਣੇ ਅੰਤਸ਼ਕਰਣ ਦੀ ਦ੍ਰਿੜ੍ਹਤਾ ਨਾਲ ਪਾਲਨਾ ਕਰੋ, ਆਪਣੀਆਂ ਕਮਜ਼ੋਰੀਆਂ ਨੂੰ ਦੂਰ ਕਰ ਦਿਓ ਅਰ ਆਪਣੀਆ ਅੰਤ੍ਰੀਵ ਅਤੇ ਆਤਮਕ ਤਾਕਤਾਂ ਨੂੰ ਪ੍ਰਗਟ ਹੋਣ ਦਿਓ ਤਾਂ ਤੁਸੀਂ ਅਸਚਰਜਤਾ ਨਾਲ ਵੇਖੋਗੇ ਕਿ ਤੁਹਾਡੇ ਬਾਹਰਲੇ ਜੀਵਨ ਵਿਚ ਕਿੰਨਾ ਕੁ ਅਚਰਜ ਅਤੇ ਗਚਬ ਦੀਆਂ ਤਬਦੀਲੀਆਂ ਪੇਸ਼ ਆਉਂਦੀਆਂ ਹਨ। ਜਿਉਂ ੨ ਤੁਸੀਂ ਤ੍ਰੱਕੀ ਕਰੋਗੇ ਤਿਉਂ ਤਿਉਂ ਬਹੁਤ ਸਾਰੇ ਵਡਮੁੱਲੇ ਅਵਸਰ ਤੁਹਾਡੇ ਸਾਹਮਣੇ ਪੇਸ਼ ਆਉਣਗੇ ਅਤੇ ਤੁਹਾਨੂੰ ਓਹਨਾਂ ਅਵਸਰਾਂ ਤੋਂ ਲਾਭ ਉਠਾਉਣ ਦੀ ਹਿੰਮਤ ਅਤੇ ਫੈਸਲੇ ਦਾ ਬਲ ਪੈਦਾ ਹੋਵੇਗਾ। ਚਾਹਵਾਨ ਮਿੱਤ੍ਰ ਬਿਨਾਂ ਬੁਲਾਣ ਦੇ ਤੁਹਾਡੇ ਕੋਲ ਆਉਣਗੇ, ਹਮਦਰਦ ਆਤਮਾਂ ਆਪਣੇ ਆਪ ਤੁਹਾਡੇ ਪਾਸ ਏਸ ਤਰਾਂ ਆਵਣਗੇ ਜਿਸ ਤਰਾਂ ਸੂਈ ਚੁੰਬਕ ਪੱਥਰ ਵਲ ਖਿੱਚ ਕਰਦੀ ਹੈ, ਅਰ ਜਿੰਨੀਆਂ ਪੁਸਤਕਾਂ ਤੇ ਬਾਹਰਲੀ ਸਹਾਇਤਾ ਦੀ ਤੁਹਾਨੂੰ ਲੋੜ ਹੋਵੇਗੀ ਬਿਨਾਂ ਢੂੰਡ ਭਾਲ ਕੀਤੇ ਦੇ ਤੁਹਾਨੂੰ ਪ੍ਰਾਪਤ ਹੋਣਗੀਆਂ। ਸ਼ਾਇਦ ਗਰੀਬੀ ਦੀਆਂ ਜ਼ੰਜੀਰਾਂ ਤੁਹਾਨੂੰ ਬੁਰੀਆਂ ਲਗਦੀਆਂ ਹਨ ਅਤੇ ਤੁਸੀਂ ਅਕੱਲੇ ਤੇ ਨਿਰਾਸਰੇ ਹੋ, ਅਰ ਤੁਹਾਡੇ ਚਿੱਤ ਦੀ ਇੱਛਾ ਇਹ ਹੈ ਕਿ ਤੁਹਾਡੀ ਤਕਲੀਫ ਦੂਰ ਹੋ ਜਾਵੇ ਅਰ ਤੁਹਾਡਾ ਭਾਰ ਹੌਲਾ ਹੋ ਜਾਵੇ, ਪਰ ਇਹ ਭਾਰ ਹੌਲਾ ਨਹੀਂ ਹੁੰਦਾ ਅਰ ਤੁਸੀਂ ਦਿਨੋਂ ਦਿਨ ਹਨੇਰੇ ਜਹਾਨ ਅਤੇ ਮੁਸੀਬਤ ਵਿਚ ਮਿਲਦੇ ਜਾਂਦੇ ਹੋ, ਸ਼ਾਇਦ ਤੁਸੀਂ ਆਪਣੇ ਭਾਗਾਂ ਤੇ ਰੋਂਦੇ ਰੋਂਦੇ ਆਪਣੀ ਉਤਪਤੀ, ਆਪਣੇ ਮਾਪੇ, ਆਪਣੇ ਮਾਲਕ ਜਾਂ ਅਨਿਆਇ ਕਰਤਾ ਤਾਕਤਾਂ ਤੇ ਇਲਜ਼ਾਮ ਲਾਂਦੇ ਹੋ, ਅਤੇ ਆਖਦੇ ਹੋ ਓਹਨਾਂ ਨੇ ਨਹੱਕ ਤੁਹਾਨੂੰ ਗਰੀਬੀ ਅਤੇ ਮੁਸੀਬਤ ਦੀ ਹਾਲਤ ਵਿੱਚ ਪਾ ਦਿੱਤਾ ਹੈ, ਅਰ ਦੂਜੇ ਪੁਰਸ਼ਾਂ ਨੂੰ ਅਮਨ ਅਤੇ ਅਰਾਮ ਬਖਸ਼ਿਆ ਹੈ, ਤਾਂ ਤੁਹਾਡਾ ਏਸ ਤਰਾਂ ਦਾ ਗੁੱਸਾ ਬੜਾ ਹੀ ਅਯੋਗ ਹੈ। ਏਸ ਤਰਾਂ ਦੀ ਸ਼ਕਾਇਤ ਕਦੀ ਨਾ ਕਰੋ, ਜਿਨ੍ਹਾਂ ਚੀਜ਼ਾਂ ਨੂੰ ਤੁਸੀਂ ਅਪ੍ਰਾਧੀ ਮੰਨਦੇ ਹੋ ਓਹਨਾਂ ਵਿਚੋਂ ਕੋਈ ਭੀ ਤੁਹਾਡੀ ਗਰੀਬੀ ਦਾ ਕਾਰਨ ਨਹੀਂ, ਇਸ ਦਾ ਕਾਰਨ ਆਪ ਤੁਹਾਡੇ ਹੀ ਅੰਦਰ ਮੌਜੂਦ ਹੈ, ਅਰ ਜਿੱਥੇ ਕਾਰਨ ਹੈ ਉਥੇ ਉਸ ਦਾ ਉਪਾਉ ਹੈ। ਤੁਹਾਡਾ ਸ਼ਕਾਇਤ ਕਰਨਾ ਹੀ ਇਸ ਗੱਲ ਦਾ ਸਬੂਤ ਹੈ ਕਿ ਤੁਹਾਡੀ ਪ੍ਰਾਰਬਧ ਹੀ ਅਜੇਹੀ ਹੋਣੀ ਚਾਹੀਦੀ ਸੀ ਅਰ ਏਹ ਇਸ ਗੱਲ ਨੂੰ ਭੀ ਸਿੱਧ ਕਰਦੀ ਹੈ ਕਿ

ਤੁਹਾਡੇ ਵਿੱਚ ਓਹ ਵਿਸ਼ਵਾਸ ਅਤੇ ਸ਼ਰਧਾ ਨਹੀਂ ਜੋ ਸਭ ਤਰਾਂ ਦੀ ਤ੍ਰੱਕੀ ਅਤੇ ਯਤਨ ਦੀ ਜੜ੍ਹ ਹੈ। ਜਿਸ ਸ੍ਰਿਸ਼ਟੀ ਵਿੱਚ ਕਿ ਹਰ ਇਕ ਸ਼ੈ ਨਿਯਮ (ਧਰਮ) ਅਨੁਸਾਰ ਪ੍ਰਗਟ ਹੁੰਦੀ ਹੈ ਉਥੇ ਸ਼ਕਾਇਤ ਕਰਨ ਵਾਲੇ ਨੂੰ ਸ਼ਿਕੈਤ ਦੀ ਕੋਈ ਥਾਂ ਹੀ ਨਹੀਂ, ਅਰ ਜੇ ਓਹ ਆਪਣੇ ਆਪ ਆਪਣੇ ਆਪ ਨੂੰ ਦੁਖਾ ਵਿਚ ਪਾਂਦਾ ਹੈ ਅਰ ਨਹੱਕ ਚਿੜਦਾ ਰਹਿੰਦਾ ਹੈ, ਤਾਂ ਮਾਨੋਂ ਓਹ ਆਪਣੀ ਆਤਮਾਂ ਨੂੰ ਆਪ ਮਾਰ ਦੇਂਦਾ ਹੈ। ਤੁਸੀਂ ਆਪਣੇ ਹੀ ਅੰਤਸ਼ਕਰਨ ਦੀ ਹਾਲਤ ਦੇ ਆਪ ਪੈਰੀਂ ਬੇੜੀਆਂ ਪਾ ਰਹੇ ਹੋ ਅਰ ਜ਼ਿਆਦਾ ਹਨੇਰੇ ਅਤੇ ਅਗਿਆਨਤਾ ਵਿੱਚ ਫਸ ਰਹੇ ਹੋ। ਤੁਸੀਂ ਆਪਣੇ ਜੀਵਨ ਦੇ ਢੰਗ ਨੂੰ ਬਦਲ ਦਿਓ ਤਾਂ ਤੁਹਾਡਾ ਬਾਹਰਲਾ ਜੀਵਨ ਬਦਲ ਜਾਏਗਾ। ਆਪਣੇ ਅੰਦਰ ਵਿਸ਼ਵਾਸ ਅਤੇ ਗਿਆਨ ਪੈਦਾ ਕਰੋ, ਅਰ ਚੰਗੇ ਖਿਆਲ ਅਤੇ ਜ਼ਿਆਦਾ ਖੁਲ੍ਹੇ ਅਵਸਰਾਂ ਦੀ ਭਾਲ ਵਿਚ ਰਹੋ। ਪਹਿਲਾਂ ਏਸ ਗੱਲ ਦਾ ਖਿਆਲ ਰੱਖੋ ਕਿ ਜੋ ਕੁਝ ਤੁਹਾਡੇ ਕੋਲ ਹੈ ਉਸ ਤੋਂ ਚੰਗੀ ਤਰਾਂ ਲਾਭ ਉਠਾਓ ਅਰ ਏਸ ਧੋਖੇ ਵਿੱਚ ਨਾ ਆਓ ਕਿ ਤੁਸੀਂ ਥੋੜੇ ਤੁੱਛ ਕਰਮਾਂ ਜਾਂ ਲਾਭਾਂ ਨੂੰ ਅੱਖੋਂ ਓਹਲੇ ਕਰਕੇ ਵਡੇ ੨ ਕੰਮ ਕਰ ਸਕਦੇ ਹੋ ਕਿਉਂਕਿ ਜੇ ਤੁਸਾਂ ਨੇ ਛੋਟੇ ਕੰਮਾ ਨੂੰ ਛੱਡ ਕੇ ਵੱਡੇ ਕੰਮਾਂ ਵਲ ਹੱਥ ਭੀ ਪਸਾਰਿਆ ਤਾਂ ਉਸਤੋਂ ਤੁਹਾਨੂੰ ਸਦਾ ਦਾ ਲਾਭ ਨਾ ਰਹੇਗਾ ਅਰ ਸੰਭਵ ਹੈ ਕਿ ਤੁਹਾਡੀ ਹਾਲਤ ਵਿੱਚ ਫੇਰ ਘਾਟਾ ਆ ਜਾਏ। ਇਸ ਵਾਸਤੇ ਕਿ ਉਸ ਤੋਂ ਤੁਹਾਨੂੰ ਸਿੱਖਯਾ ਪ੍ਰਾਪਤ ਹੋਵੇ, ਜਿਸ ਤਰਾਂ ਕਿ ਸਕੂਲਾਂ ਵਿੱਚ ਇਕ ਜਮਾਤ ਦੀ ਪੜ੍ਹਾਈ ਪੂਰੀ ਕੀਤੇ ਬਿਨਾਂ ਉਸ ਤੋਂ ਉੱਚੀ ਜਮਾਤ ਵਿਚ ਨਹੀਂ ਚੜ੍ਹ ਸਕਦਾ ਏਸੇ ਤਰਾਂ ਤੁਹਾਨੂੰ ਭੀ ਉਚਿੱਤ ਹੈ ਕਿ ਪਹਿਲਾਂ ਜੋ ਕੁਝ ਤੁਹਾਡੇ ਕੋਲ ਹੈ ਉਸ ਨੂੰ ਚੰਗੀ ਤਰਾਂ ਕੰਮ ਵਿਚ ਲਿਆਓ ਅਰ ਪਸਚਾਤ ਉਸ ਤੋਂ ਵਧੇਰਾ ਲਾਭ ਪ੍ਰਾਪਤ ਕਰਨ ਦਾ ਜਤਨ ਕਰੋ। ਵੇਖੋ ਇਕ ਮਾਲਕ ਨੇ ਆਪਣੇ ਇਕ ਨੌਕਰ ਨੂੰ ਪੰਜ ਰੁਪੈ ਦਿੱਤੇ, ਦੂਜੇ ਨੂੰ ਦੋ ਅਰ ਤੀਜੇ ਨੂੰ ਇਕ। ਏਨਾਂ ਵਿਚੋਂ ਪੈਹਲੇ ਅਰ ਦੂਜੇ ਨੌਕਰ ਨੇ ਮੇਹਨਤ ਕਰਕੇ ਦੂਣੇ ਰੁਪੈ ਕਰ ਲੀਤੇ ਅਰਥਾਤ ਦਸ ਅਤੇ ਚਾਰ, ਅਰ ਤੀਜੇ ਨੇ ਉਸ ਇਕ ਰੁਪੈ ਨੂੰ ਧਰਤੀ ਵਿਚ ਦੱਬ ਦਿੱਤਾ, ਅਰ ਉਸ ਤੋਂ ਕੁਝ ਭੀ ਲਾਭ ਨਾ ਉਠਾਇਆ। ਮਾਲਕ ਉਸ ਤੀਜੇ ਨੌਕਰ ਤੇ ਬਹੁਤ ਨਰਾਜ਼ ਹੋਇਆ ਅਰ ਉਹ ਇਕ ਰੁਪਯਾ ਭੀ ਉਸ ਤੋਂ ਖੋਹ ਲੀਤਾ ਅਰ ਪੈਹਲੇ ਨੌਕਰ ਨੂੰ ਦੇ ਦਿੱਤਾ। ਏਸ ਉਦਾਹਰਣ ਤੋਂ ਪ੍ਰਗਟ ਹੈ ਕਿ ਜੋ ਕੁਝ ਸਾਨੂੰ ਬਖਸ਼ਿਆ ਗਿਆ ਹੈ ਚਾਹੇ ਓਹ ਥੋੜਾ ਹੀ ਕਿਉਂ ਨਾ ਹੋਵੇ ਸਾਨੂੰ ਉਸ ਤੋਂ ਲਾਭ ਉਠਾਨਾ ਉਚਿਤ ਹੈ ਅਰ ਜਿਥੋਂ ਤਕ ਹੋ ਸਕੇ ਉਸ ਨੂੰ ਚੰਗੇ ਕੰਮ ਤੇ ਲਾਣਾ ਚਾਹੀਦਾ ਹੈ। ਜੇ ਅਸੀਂ ਉਸ ਥੋੜੀ ਜਿਹੀ ਦਾਤ ਨੂੰ ਚੰਗੀ ਤਰਾਂ ਕੰਮ ਵਿਚ ਨਹੀਂ ਲਿਆਵਾਂਗੇ ਤਾਂ ਉਸ ਦਾ ਫਲ ਇਹ ਹੋਵੇਗਾ ਕਿ ਉਹ ਚੀਜ਼ ਭੀ ਸਾਥੋਂ ਖੋਹੀ ਜਾਏਗੀ ਅਰ ਅਸੀਂ ਉਸ ਥੋੜੀ ਜਿੰਨੀ ਦਾਤ ਨੂੰ ਲੈਣ ਜੋਗੇ ਭੀ ਨਾ ਸਮਝੇ ਜਾਵਾਂਗੇ। ਤਾਂਤੇ ਸਾਨੂੰ ਉਚਿਤ ਹੈ ਕਿ ਅਸੀਂ ਆਪਣੀ ਵਰਤਮਾਨ ਦਸ਼ਾ ਤੇ ਸੰਤੋਖ ਕਰਨ ਅਤੇ ਉਸ ਤੋਂ ਲਾਭ ਉਠਾਣ ਦਾ ਯਤਨ ਕਰੀਏ, ਤਾਂ ਕਿ ਹੌਲੀ ੨ ਉਸ ਤੋਂ ਚੰਗੀ ਹਾਲਤ ਤੇ ਪਹੁੰਚ ਜਾਈਏ। ਸਿਰੇ ਤੇ ਪਹੁੰਚਨ ਵਾਸਤੇ ਸਦਾ ਪੌੜੀ ਦੇ ਧੁਰ ਹੇਠਲੇ ਡੰਡੇ ਤੋਂ ਚੜ੍ਹਨਾ ਜ਼ਰੂਰੀ ਹੁੰਦਾ ਹੈ। ਸ਼ਾਇਦ ਤੁਸੀਂ ਇਕ ਛੋਟੀ ਜਿਹੀ ਝੁੱਗੀ ਵਿਚ ਰਹਿੰਦੇ ਹੋ ਅਰ ਤੁਹਾਡੇ ਆਲੇ ਦੁਆਲੇ ਅਜਿਹੇ ਕਾਰਨ ਹਨ ਜੋ ਅਰੋਗਤਾ ਲਈ ਦੁਖਦਾਈ ਹਨ ਅਰ ਨੇਕੀ ਤੋਂ ਰੋਕਣ ਵਾਲੇ ਹਨ ਪਰ ਤੁਹਾਨੂੰ ਜ਼ਿਆਦਾ ਖੁਲ੍ਹੇ ਅਤੇ ਅਰੋਗਤਾ ਦਾਤਾ ਅਸਥਾਨ ਦੀ ਲੋੜ ਹੈ, ਤਾਂਤੇ ਅਜਿਹੇ ਮਕਾਨ ਵਿਚ ਰਹਣ ਵਾਸਤੇ ਪੈਹਲਾਂ

ਇਹ ਜ਼ਰੂਰੀ ਹੈ ਕਿ ਤੁਸੀਂ ਜਿੱਥੋਂ ਤਾਈਂ ਹੋ ਸਕੇ ਆਪਣੀ ਝੁੱਗੀ ਨੂੰ ਇਕ ਛੋਟਾ ਸ੍ਵਰਗ ਦਾ ਨਮੂਨਾ ਬਨਾ ਕੇ ਵਖਾਓ। ਇਹਨੂੰ ਅਜਿਹਾ ਸਾਫ ਅਤੇ ਸੁਥਰਾ ਰੱਖੋ ਕਿ ਉੱਕਾ ਹੀ ਕੂੜਾ ਕਰਕਟ, ਦਾਗ ਅਤੇ ਧੱਬਾ ਨਾ ਰਹੇ। ਆਪਣੀ ਤੁੱਛ ਹੈਸੀਅਤ ਅਨੁਸਾਰ ਏਸ ਨੂੰ ਅਤੀ ਸੁੰਦਰ ਅਰ ਸੋਹਣਾ ਬਣਾਓ, ਆਪਣਾ ਸਿੱਧਾ ਸਾਦਾ ਭੋਜਨ ਬੜੇ ਧਿਆਨ ਨਾਲ ਪਕਾਓ ਅਰ ਆਪਣੇ ਗਰੀਬੀ ਦਾਵੇ ਵਾਲੇ ਭੋਜਨ ਬਾਸਨਾਂ ਨੂੰ ਜਿੱਥੋਂ ਤਕ ਹੋ ਸਕੇ ਹਛਿਆਈ ਅਰ ਸੁੰਦ੍ਰਤਾ ਨਾਲ ਸਜਾਓ। ਜੇ ਤੁਸੀਂ ਕਾਲੀਨ ਜਾਂ ਦਰੀ ਵਛਾਉਣ ਦੀ ਤਾਕਤ ਨਹੀਂ ਰੱਖਦੇ ਤਾਂ ਆਪਣੇ ਕਮਰਿਆਂ ਵਿਚ ਸ਼ੁਕਰ, ਆਦਰ ਅਤੇ ਵਧਾਈਆਂ ਦੇ ਕਾਲੀਨ ਵਛਾਓ, ਅਰ ਉਨ੍ਹਾਂ ਨੂੰ ਪਿਆਰ ਭਰੇ ਅੱਖਰਾਂ ਦੇ ਕਿੱਲਾਂ ਨਾਲ ਜੜ ਕੇ ਸਬਰ ਅਤੇ ਗੰਭੀਰਤਾ ਦੇ ਹਥੌੜੇ ਨਾਲ ਠੋਕ ਦਿਓ, ਅਰਥਾਤ ਉਸੇ ਝੁੱਗੀ ਵਿਚ ਸਾਰੇ ਮਿਲ ਕੇ ਹਾਸੀ ਖੁਸ਼ੀ ਨਾਲ ਪਵਿਤ੍ਰ ਜਨਮ ਬਤੀਤ ਕਰੋ। ਆਪੋ ਵਿਚ ਦਿਆਲਤਾ ਨਾਲ ਵਰਤੋ ਅਰ ਹਲੀਮੀ ਅਤੇ ਸਹਨ ਸ਼ਕਤੀ ਗ੍ਰਹਣ ਕਰੋ। ਏਸ ਤਰਾਂ ਦੇ ਕਾਲੀਨ ਜਾਂ ਫਰਸ਼ ਨਾ ਤਾਂ ਧੁੱਪ ਵਿਚ ਖਰਾਬ ਹੋਵਨਗੇ, ਅਰ ਨਾ ਸਦਾ ਵਰਤਨ ਵਿਚ ਆਉਣ ਤੋਂ ਘਸਨਗੇ।

ਆਪਣੇ ਆਲੇ ਦੁਆਲੇ ਦੀਆਂ ਵਰਤਮਾਨ ਚੀਜ਼ਾਂ ਨੂੰ ਵਡਿਆਉਣ ਤੋਂ ਤੁਸੀਂ ਉਨ੍ਹਾਂ ਥੀਂ ਹੱਛੇ ਹੋ ਜਾਓਗੇ, ਅਰ ਤੁਹਾਨੂੰ ਉਨ੍ਹਾਂ ਦੀ ਲੋੜ ਨਾ ਰਹੇਗੀ ਅਰ ਯੋਗ ਸਮੇਂ ਤੇ ਤੁਸੀਂ ਉਸ ਤੋਂ ਹੱਛੇ ਮਕਾਨ ਅਰ ਅੱਡ ਪਾਸੇ ਵਿਚ ਚਲੇ ਜਾਓਗੇ, ਜੋ ਬਰਾਬਰ ਤੁਹਾਡੀ ਉਡੀਕ ਕਰ ਰਿਹਾ ਹੈ, ਅਰ ਜਿਸ ਵਿਚ ਰਹਿਨ ਲਈ ਤੁਸੀਂ ਆਪਣੇ ਆਪ ਨੂੰ ਯੋਗ ਬਨਾ ਲਿਆ ਹੈ।

ਸ਼ਾਇਦ ਤੁਸੀਂ ਇਹ ਚਾਹੁੰਦੇ ਹੋ ਕਿ ਤੁਹਾਨੂੰ ਸੋਚਨ ਅਤੇ ਜਤਨ ਕਰਨ ਲਈ ਜਿਆਦਾ ਸਮਾਂ ਮਿਲੇ ਅਰ ਇਹ ਅਨੁਭਵ ਕਰਦੇ ਹੋ ਕਿ ਤੁਹਾਨੂੰ ਬੜੇ ਚਿਰ ਤਾਈਂ ਕੰਮ ਕਰਨਾ ਪੈਂਦਾ ਹੈ, ਤਾਂ ਤੇ ਤੁਹਾਨੂੰ ਇਹ ਵੇਖਣਾ ਉਚਿਤ ਹੈ ਕਿ ਜੋ ਕੁਝ ਥੋੜਾ ਜਿਹਾ ਸਮਾਂ ਤੁਹਾਨੂੰ ਮਿਲਦਾ ਹੈ ਉਸ ਤੋਂ ਤੁਸੀਂ ਪੂਰਾ ੨ ਲਾਭ ਉਠਾਂਦੇ ਹੋ ਜਾਂ ਨਹੀਂ? ਜੇ ਤੁਸੀਂ ਉਸ ਥੋੜੇ ਸਮੇਂ ਨੂੰ ਭੀ ਗਵਾ ਦੇਂਦੇ ਹੋ ਤਾਂ ਤੁਹਾਡੇ ਵਾਸਤੇ ਜ਼ਿਆਦਾ ਸਮਾਂ ਮਿਲਨ ਦੀ ਇੱਛਾ ਰੱਖਣੀ ਬੇਅਰਥ ਹੈ, ਕਿਉਂਕਿ ਤੁਸੀਂ ਹੋਰ ਜ਼ਿਆਦਾ ਸੁਸਤ ਅਤੇ ਬੇਪਰਵਾਹ ਬਨ ਜਾਓਗੇ, ਏਸ ਲਈ ਗਰੀਬੀ ਅਰ ਸਮਾਂ ਅਤੇ ਵੇਹਲ ਦਾ ਨਾ ਮਿਲਨਾ—ਜਿਨ੍ਹਾਂ ਨੂੰ ਤੁਸੀਂ ਮੁਸੀਬਤ ਸਮਝੀ ਫਿਰਦੇ ਹੋ—ਅਸਲ ਵਿਚ ਮੁਸੀਬਤ ਨਹੀਂ ਹਨ, ਅਰ ਜੇ ਉਹ ਤੁਹਾਡੀ ਤ੍ਰੱਕੀ ਨੂੰ ਰੋਕਨ ਵਾਲੇ ਹਨ ਤਾਂ ਉਸ ਦਾ ਕਾਰਨ ਇਹ ਹੈ ਕਿ ਇਹ ਤੁਹਾਡੀ ਹੀ ਕਮਜ਼ੋਰੀ ਦੀ ਖਰਾਬੀ ਹੈ, ਅਰ ਜੋ ਬੁਰਿਆਈ ਤੁਸੀਂ ਉਨ੍ਹਾਂ ਵਿਚ ਵੇਖਦੇ ਹੋ ਸੱਚ ਮੁਚ ਉਹ ਬੁਰਾਈ ਤੁਹਾਡੀ ਆਪਣੇ ਆਪ ਵਿਚ ਮੌਜੂਦ ਹੈ। ਇਸ ਗੱਲ ਨੂੰ ਹਛੀ ਤਰਾਂ ਅਰ ਪੂਰੇ ਤੌਰ ਤੇ ਸਮਝਨ ਦਾ ਜਤਨ ਕਰੋ ਕਿ ਜਿੰਨਾ ਤੁਸੀਂ ਆਪਣੇ ਅੰਤਸ਼ਕਰਨ ਨੂੰ ਸੁਧਾਰੋਗੇ, ਅਰ ਠੀਕ ਕਰੋਗੇ ਉੱਨਾ ਹੀ ਤੁਸੀਂ ਆਪਣੀ ਵਰਤਮਾਨ ਹਾਲਤ ਵਿਚ ਤ੍ਰੱਕੀ ਕਰੋਗੇ, ਅਰ ਜਿੰਨਾ ਤੁਸੀਂ ਆਪਣੇ ਆਪ ਨੂੰ ਸੁਆਰ ਕੇ ਏਸ ਗੱਲ ਨੂੰ ਸਮਝੋਗੇ ਉੱਨਾ ਹੀ ਤੁਹਾਨੂੰ ਮਲੂਮ ਹੋਵੇਗਾ ਕਿ ਜਿਨ੍ਹਾਂ ਨੂੰ ਤੁਸੀਂ ਮੁਸੀਬਤਾਂ ਜਾਂ ਬੁਰਿਆਈਆਂ ਆਖਦੇ ਹੋ ਉਹੀ ਨਿਆਮਤਾਂ ਅਰ ਬਰਕਤਾਂ ਹੋ ਸਕਦੀਆਂ ਹਨ। ਤਦੋਂ ਤੁਸੀਂ ਗ੍ਰੀਬੀ ਥੀਂ ਇਹ ਲਾਭ ਉਠਾਓਗੇ ਕਿ ਆਪਣੇ ਸੁਭਾਉ ਵਿਚ ਸਬਰ ਅਤੇ ਦ੍ਰਿੜ੍ਹਤਾ ਆਸ ਦੀਆਂ ਨੇਕੀਆਂ ਕਾਇਮ ਕਰੋਗੇ, ਅਰ

ਸਮੇਂ ਦੀ ਕਮੀ ਤੋਂ ਇਹ ਪ੍ਰਾਪਤ ਹੋਵੇਗਾ ਕਿ ਜੋ ਵਡਮੁੱਲੇ ਪਲ ਤੁਹਾਨੂੰ ਮਿਲਦੇ ਹਨ ਉਨ੍ਹਾਂ ਵਿਚ ਤਯਾਰ ਬਰ ਤਯਾਰ ਹੋ ਕੇ ਕੰਮ ਕਰਨਾ ਅਰ ਫ਼ੈਸਲੇ ਦੀ ਸ਼ਕਤੀ ਨੂੰ ਵਰਤੋਂ ਵਿਚ ਲਿਆਉਣਾ ਸਿੱਖੋਗੇ। ਜਿਸ ਤਰਾਂ ਕਿ ਜੰਗਲ ਬੀਆਬਾਨ ਵਿਚ ਸੁੰਦਰ ਫੁਲ ਉਗਦੇ ਹਨ, ਉਸੇ ਤਰ੍ਹਾਂ ਗ਼ਰੀਬੀ ਦੇ ਹਨੇਰੇ ਵਿਚ ਪੁਰਸ਼ਤ੍ਵ ਭਾਵ ਦੇ ਅਤੀ ਹੱਛੇ ਜੌਹਰ ਵਧ ਫੁਲ ਸਕਦੇ ਹਨ ਅਰ ਪੂਰਨ ਯੋਗਤਾ ਦੇ ਦਰਜੇ ਨੂੰ ਪਹੁੰਚਦੇ ਹਨ। ਜਿੱਥੇ ਕਿ ਬਹੁਤ ਔਕੜਾਂ ਦਾ ਟਾਕਰਾ ਕਰਨਾ ਪੈਂਦਾ ਹੈ ਅਰ ਬੁਰੀਆਂ ਸੂਰਤਾਂ ਨੂੰ ਅਧੀਨ ਕਰਨਾ ਪੈਂਦਾ ਹੈ ਉਥੇ ਹੀ ਧਰਮ ਤੇ ਨੇਕੀ ਪ੍ਰਗਟ ਹੁੰਦੀ ਹੈ ਅਰ ਆਪਣੇ ਜੌਹਰ ਵਖਾਂਦੀ ਹੈ।

ਸੰਭਵ ਹੈ ਕਿ ਤੁਸੀਂ ਕਿਸੇ ਜ਼ਾਲਮ ਨਿਰਦਈ ਮਾਲਕ ਕੋਲ ਨੌਕਰ ਹੋ ਅਰ ਉਹ ਤੁਹਾਡੇ ਨਾਲ ਬੁਰੀ ਤਰਾਂ ਵਰਤਾਉ ਕਰਦਾ ਹੈ, ਏਸ ਗੱਲ ਨੂੰ ਭੀ ਆਪਣੀ ਸਿੱਖਿਆ ਲਈ ਜ਼ਰੂਰੀ ਸਮਝੋ, ਆਪਣੇ ਮਾਲਕ ਦੇ ਰੁਖੇ ਪਨ ਦੇ ਬਦਲੇ ਉਸ ਨਾਲ ਸ਼ਰਾਫਤ ਅਤੇ ਹਲੀਮੀ ਨਾਲ ਵਰਤੋ ਅਤੇ ਬਰ ਸੰਤੋਖ ਅਰ ਸਧਾਰਨ ਸ਼ਕਤੀ ਤੋਂ ਬਰਾਬਰ ਕੰਮ ਲਵੋ ਅਰ ਜੋ ਨੁਕਸਾਨ ਤੁਹਾਨੂੰ ਪੁੱਜਾ ਹੈ ਇਸ ਤੋਂ ਇਹ ਲਾਭ ਉਠਾਓ ਕਿ ਆਪਣੇ ਆਪ ਵਿਚ ਆਤਮਕ ਅਤੇ ਮਾਨਸਕ ਸ਼ਕਤੀ ਪ੍ਰਾਪਤ ਕਰੋ ਅਰ ਇਸ ਤਰ੍ਹਾਂ ਹੌਲੀ੨ ਆਪਣੀ ਮਸਾਲ ਅਤੇ ਨਮੂਨੇ ਤੋਂ ਤੁਸੀਂ ਆਪਣੇ ਮਾਲਕ ਨੂੰ ਨਰਮੀ ਤੇ ਸਦਾਚਾਰੀ ਸਿੱਖਿਆ ਦਿਓਗੇ, ਉਹ ਆਪਣੇ ਆਪ ਆਪਣੇ ਅਯੋਗ ਕਰਤੱਵਾਂ ਥੀਂ ਸ਼ਰਮਿੰਦਾ ਹੋਵੇਗਾ, ਅਰ ਨਾਲ ਹੀ ਤੁਹਾਡੇ ਵਿਚ ਉਹ ਉੱਚ ਦਰਜੇ ਦੀ ਆਤਮਕ ਤਾਕਤ ਪ੍ਰਾਪਤ ਹੋ ਜਾਵੇਗੀ, ਜਿਸ ਦੁਵਾਰਾ ਅਸੀਂ ਆਪਣੇ ਦਿਲ ਵਿਚ ਨਵੇਂ ਅਤੇ ਹੱਛੇ ਖਿਆਲ ਪੈਦਾ ਕਰ ਸਕੋਗੇ। ਇਹ ਨਾ ਸ਼ਕਾਇਤ ਕਰੋ ਕਿ ਤੁਸੀਂ ਗ਼ੁਲਾਮ ਹੋ, ਸਗੋਂ ਆਪਣੇ ਹੱਛੇ ਚਾਲ ਚਲਨ ਦੁਆਰਾ ਆਪਣੇ ਵਿਚ ਏਸ ਗੁਲਾਮੀ ਦੇ ਦਰਜੇ ਤੋਂ ਹੱਛੇ ਖਿਆਲ ਪੈਦਾ ਕਰੋ। ਦੂਜੇ ਦੇ ਗ਼ੁਲਾਮ ਬਣਨ ਦੀ ਸ਼ਕਾਇਤ ਕਰਨ ਤੋਂ ਪੈਹਲਾਂ ਇਹ ਵੇਖੋ ਕਿ ਤੁਸੀਂ ਆਪਣੀ ਮੰਦ ਕਾਮਨਾਂ ਦੇ ਨੌਕਰ ਤਾਂ ਨਹੀਂ ਹੋ, ਆਪਣੇ ਅੰਦਰ ਵੇਖੋ ਧਿਆਨ ਨਾਲ ਵੇਖੋ ਅਰ ਆਪਣੇ ਐਬ ਢੂੰਡਣ ਵਿਚ ਆਪਣੇ ਆਪ ਤੇ ਕਦੀ ਭੀ ਤਰਸ ਨਾ ਕਰੋ, ਸ਼ਾਇਦ ਤੁਹਾਡੇ ਆਪਣੇ ਹੀ ਅੰਦਰ ਨੌਕਰਾਂ ਵਾਲੇ ਖਿਆਲ ਅਤੇ ਖਾਹਸ਼ਾਂ ਮਿਲ ਜਾਨ, ਅਰ ਤੁਹਾਡੇ ਹੀ ਨਿੱਤ ਪ੍ਰਤ ਦੇ ਜੀਵਨ ਅਰ ਵਰਤਾਉ ਵਿਚ ਨੌਕਰਾਂ ਵਾਲੀਆਂ ਵਾਦੀਆਂ ਦ੍ਰਿਸ਼ਟੀ ਆਵਨ। ਏਹਨਾਂ ਖਿਆਲਾਂ, ਖਾਹਸਾਂ ਅਤੇ ਵਾਦੀਆਂ ਨੂੰ ਅਧੀਨ ਕਰ ਲਓ। ਤੁਸੀਂ ਆਪ ਆਪਣੇ ਮਨ ਦੇ ਗ਼ੁਲਾਮ ਨਾ ਬਣੋ, ਫੇਰ ਦੂਜੇ ਪੁਰਸ਼ ਵਿਚ ਕੀ ਬਲ ਹੈ ਕਿ ਤੁਹਾਨੂੰ ਗ਼ੁਲਾਮ ਬਣਾਏ ? ਜਦ ਤੁਸੀਂ ਆਪਣੇ ਮਨ ਨੂੰ ਜਿੱਤ ਲਵੋਗੇ ਤਾਂ ਤੁਸੀਂ ਸਾਰੀਆਂ ਵਿਰੋਧੀ ਹਾਲਤਾਂ ਨੂੰ ਵਸ ਕਰ ਲਵੋਗੇ ਅਰ ਹਰ ਇਕ ਔਖਿਆਈ ਤੁਹਾਡੇ ਅੱਗੇ ਸੌਖੀ ਹੋ ਜਾਏਗੀ ?

ਏਸ ਗੱਲ ਦੀ ਸ਼ਕਾਇਤ ਨਾ ਕਰੋ ਕਿ ਤੁਹਾਨੂੰ ਅਮੀਰ ਅਤੇ ਧਨਾਢ ਤੰਗ ਕਰਦੇ ਹਨ, ਕੀ ਤੁਹਾਨੂੰ ਨਿਸਚੇ ਹੈ ਕਿ ਜੇ ਤੁਹਾਡੇ ਕੋਲ ਦੌਲਤ ਹੁੰਦੀ ਤਾਂ ਤੁਸੀਂ ਹੋਰਨਾਂ ਨੂੰ ਤੰਗ ਨਾ ਕਰਦੇ ? ਯਾਦ ਰੱਖੋ ਕਿ ਜੋ ਪੁਰਸ਼ ਅੱਜ ਦੂਜੇ ਨੂੰ ਤੰਗ ਕਰਦਾ ਹੈ ਕੱਲ ਨੂੰ ਉਹ ਜ਼ਰੂਰ ਆਪ ਤੰਗ ਹੋਵੇਗਾ "ਜੇਹਾ ਕਰੇ ਤੇਸਾ ਕੋਈ ਪਾਵੇ" ਇਹ ਅਟੱਲ ਨਿਯਮ ਹੈ ਅਰ ਠੀਕ ਹੈ ਅਰ ਇਹ ਕਿਸੇ ਤਰਾਂ ਟਲ ਨਹੀਂ ਸਕਦਾ। ਸ਼ਾਇਦ ਹੈ ਕਿ ਤੁਸੀਂ ਕਿਸੇ ਪੈਹਲੀ ਜੂਨ ਵਿਚ ਧਨਾਢ ਅਤੇ ਜ਼ਾਲਮ ਸੋ ਅਰ ਏਸ ਵਾਸਤੇ ਉਸ ਦੇ ਬਦਲੇ ਹੁਣ ਸਜ਼ਾ ਭੁਗਤ ਰਹੇ ਹੋ, ਏਸ

ਲਈ ਗੰਭੀਰਤਾ ਅਤੇ ਵਿਸ਼ਵਾਸ ਤੋਂ ਕੰਮ ਲਵੇ ਅਰ ਸਦੀਵ ਰੈਹਣ ਵਾਲੇ ਨਿਆਇ ਅਰ ਸਦਾ ਰੈਹਨ ਵਾਲੀ ਨੇਕੀ ਨੂੰ ਹਮੇਸ਼ਾਂ ਲਈ ਦਿਲ ਵਿਚ ਥਾਂ ਦਿਓ, ਪ੍ਰਸੰਨ ਅਤੇ ਅਨਸਿਥਰ ਹਾਲਤ ਨਾਲ ਵਧਕੇ ਸਰਬ ਵਿਆਪੀ (ਪੂਰਣ) ਅਰ ਇਸਥਿਰ ਹਾਲਤ ਵਿਚ ਰਹਣ ਦਾ ਜਤਨ ਕਰੋ। ਏਸ ਭੁਲੇਖੇ ਨੂੰ ਦੂਰ ਕਰ ਦਿਓ ਕਿ ਦੂਜਾ ਪੁਰਸ਼ ਤੁਹਾਨੂੰ ਕਿਸੇ ਤਰਾਂ ਦਾ ਨੁਕਸਾਨ ਜਾਂ ਤਕਲੀਫ ਪੁਚਾਂਦਾ ਹੈ। ਆਪਣੀ ਅੰਦ੍ਰਲੀ ਹਾਲਤ ਅਤੇ ਨਿਯਮਾਂ ਤੇ ਚੰਗੀ ਤਰਾਂ ਵਿਚਾਰ ਕਰਕੇ ਇਹ ਸਮਝੋ ਕਿ ਤੁਸੀਂ ਅਸਲ ਵਿਚ ਆਪਣੇ ਆਪ ਨੂੰ ਆਪ ਹੀ ਨੁਕਸਾਨ ਪੁਚਾ ਰਹੇ ਹੋ, ਆਪਣੀ ਹਾਲਤ ਤੇ ਤਰਸ ਖਾਨ ਤੋਂ ਹੋਰ ਕੋਈ ਕੰਮ ਜ਼ਿਆਦਾ ਖੁਆਰੀ, ਨੀਚ ਪੁਣੇ ਅਤੇ ਆਤਮਾ ਦਾ ਨਾਸ ਕਰਨ ਦਾ ਨਹੀਂ ਹੈ, ਏਸ ਲਈ ਆਪਣੀ ਹਾਲਤ ਤੇ ਦਯਾ ਕਰਨੀ ਛੱਡ ਦਿਓ ਜਦੋਂ ਤਾਈਂ ਕਿ ਏਸ ਤਰਾਂ ਦਾ ਕੀੜਾ ਤੁਹਾਡੇ ਦਿਮਾਗ ਅਤੇ ਦਿਲ ਨੂੰ ਲੱਗਾ ਹੋਯਾ ਹੈ ਅਰ ਖਾ ਰਿਹਾ ਹੈ ਤਦੋਂ ਤਾਈਂ ਤੁਸੀਂ ਕਦੀ ਪੂਰੇ ਢੰਗ ਨਾਲ ਉੱਤਮ ਜੀਵਨ ਬਤੀਤ ਕਰਨ ਦੀ ਆਸ ਨਹੀਂ ਰੱਖ ਸਕਦੇ। ਹੋਰਨਾਂ ਨੂੰ ਬੁਰਾ ਭਲਾ ਕੈਹਣਾ ਜਾਂ ਇਲਜ਼ਾਮ ਲਾਣਾਂ ਛਡ ਦਿਓ, ਅਰ ਆਪਣੇ ਆਪ ਤੇ ਇਲਜ਼ਾਮ ਲਾਓ, ਏਹ ਵੇਖੋ ਕਿ ਤੁਹਾਡਾ ਹਰ ਇਕ ਕੰਮ ਇੱਛਾ ਜਾਂ ਖਿਆਲ ਪਵਿਤ੍ਰ ਨੇਕ ਅਰ ਉੱਕਾ ਬੇਐਬ ਹੋਵੇ, ਅਰ ਜੇ ਅਜਿਹਾ ਨਹੀਂ ਹੈ ਤਾਂ ਉਸ ਨੂੰ ਕਦੀ ਨਾ ਬਖਸ਼ੋ, ਬਰਾਬਰ ਬੁਰਾ ਕਹੀ ਜਾਓ ਅਜਿਹਾ ਕਰਨ ਤੋਂ ਤੁਸੀਂ ਆਪਣੇ ਮਕਾਨ ਦੀ ਇਮਾਰਤ ਪੱਕੀ ਤੇ ਪਵਿਤ੍ਰ ਬਨਾਓਗੇ, ਅਰ ਥਾਂ ਤੁਹਾਡੀ ਨੇਕੀ ਦੀ ਨੀਂਹ ਪੱਕੀ ਹੋਵੇਗੀ, ਅਤੇ ਖੁਸ਼ੀ ਅਤੇ ਭਲਿਆਈ ਤੁਹਾਨੂੰ ਆਪਣੇ ਆਪ ਵੇਲੇ ਸਿਰ ਪ੍ਰਾਪਤ ਹੋਵੇਗੀ। ਚੂੰਕਿ ਗਰੀਬੀ ਜਾਂ ਕੋਈ ਹੋਰ ਅਨਭਾਉਂਦੀ ਸੂਰਤ ਸਾਡੀਆਂ ਅੰਦਰਲੀਆਂ ਸੂਰਤਾਂ ਦਾ ਅਕਸ ਹਨ, ਅਰ ਏਹਨਾਂ ਕਰਕੇ ਇਹ ਬਾਹਰਲੀਆਂ ਹਾਲਤਾਂ ਜਾਂ ਸੂਰਤਾਂ ਸਾਡੇ ਤੇ ਵਾਪਰੀਆਂ ਹਨ, ਏਸ ਵਾਸਤੇ ਆਪਣੇ ਦਿਲ ਦੀਆ ਸੁਾਰਥ ਭਰੀਆਂ ਅਰ ਨਾਸ਼ਮਾਨ ਸੂਰਤਾਂ ਦੀ ਜੜ੍ਹ ਪੁਟਨੀ ਲੋੜੀਏ। ਹੋਰ ਕੋਈ ਕਤਈ ਅਤੇ ਚੰਗਾ ਤ੍ਰੀਕਾ ਗਰੀਬੀ ਆਦਕ ਹਾਲਤਾਂ ਤੋਂ ਪੱਕੇ ਤੌਰ ਤੇ ਨਿਕਲਨ ਦਾ ਨਹੀਂ ਹੈ, ਅਸਲੀ ਦੌਲਤ ਮਿਲਨ ਦਾ ਢੰਗ ਇਹ ਹੈ ਕਿ ਆਤਮਾਂ ਨੂੰ ਨੇਕੀ ਪ੍ਰਾਪਤ ਕਰਨ ਤੋਂ ਭਰਪੂਰ ਕੀਤਾ ਜਾਵੇ, ਅਰਥਾਤ ਆਤਮਾਂ ਵਿਚ ਨੇਕ ਖਿਆਲਾਂ ਦੀ ਦੌਲਤ ਦੀ ਭਰਤੀ ਕੀਤੀ ਜਾਵੇ, ਦਿਲ ਦੀ ਨੇਕੀ ਇਕ ਅਸਲੀ ਚੀਜ਼ ਹੈ, ਅਰ ਉਸ ਦੇ ਬਾਹਰ ਨਾ ਇਕਬਾਲ ਮੰਦੀ ਹੈ ਨਾ ਤਾਕਤ ਹੈ, ਕੇਵਲ ਉਨ੍ਹਾਂ ਦਾ ਵਖਾਵਾ ਹੀ ਵਖਾਵਾ ਹੈ, ਮੈਂ ਜਾਨਦਾ ਹਾਂ ਕਿ ਅਜਿਹੇ ਪੁਰਸ਼ ਬਹੁਤ ਸਾਰਾ ਰੁਪਯਾ ਕਮਾ ਲੈਂਦੇ ਹਨ, ਜਿਨ੍ਹਾਂ ਵਿਚ ਜ਼ਰਾ ਭੀ ਨੇਕੀ ਨਹੀਂ ਹੈ, ਅਰ ਨਾ ਉਹ ਨੇਕ ਬਣਨ ਦੀ ਚਾਹ ਰਖਦੇ ਹਨ, ਪਰ ਯਾਦ ਰੱਖੋ ਅਜਿਹਾ ਰੁਪਯਾ ਸੱਚੀ ਦੌਲਤ ਨਹੀਂ ਹੈ, ਅਰ ਇਸ ਪ੍ਰਕਾਰ ਦਾ ਰੁਪਯਾ ਚੰਚਲ ਅਤੇ ਨਾ ਰਹਨ ਵਾਲਾ ਹੁੰਦਾ ਹੈ। ਦਾਊਦ ਨਾਮੀ ਸਾਈਂ ਲੋਕ ਦਾ ਜ਼ਿਕਰ ਹੈ ਕਿ ਉਹ ਮੂਰਖ ਅਤੇ ਲੁਚੇ ਲੋਕਾਂ ਨੂੰ ਚੰਗੀ ਹਾਲਤ ਵਿਚ ਵੇਖ ਅਤੀ ਹੀ ਹੈਰਾਨ ਹੋਇਆ ਅਰ ਅਫਸੋਸ ਕੀਤਾ ਕਿ ਅਸੀਂ ਐਵੇਂ ਹੀ ਵਿਰਾਗੀ ਅਤੇ ਵਿਸ਼ੈ ਰਹਤ ਨਿਰ ਅਪਰਾਧ ਬਣੇ। ਏਥੋਂ ਤਾਈਂ ਕਿ ਉਸ ਨੇ ਈਸ਼ੂਰ ਅਕਾਲ ਪੁਰਖ ਜੀ ਦੇ ਦਰਬਾਰ ਵਿਚ ਧਿਆਨ ਧਰ ਕੇ ਬਿਨੈ ਕੀਤੀ, ਅਰ ਉਸ ਨੂੰ ਪੂਰਾ ਪੂਰਾ ਉਤ੍ਰ ਮਿਲ ਗਿਆ, ਅਰ ਅਸਲ ਹਾਲ ਮਲੂਮ ਹੋ ਗਿਆ। ਏਸੇ ਤਰਾਂ ਤੁਸੀਂ ਭੀ ਉਸ ਪਵਿੱਤ੍ਰ ਦਰਬਾਰ ਵਿਚ ਬਿਨੈ ਕਰੋ, ਅਰ ਇਹ ਦਰਬਾਰ ਤੁਹਾਡੇ ਅੰਦਰ ਮੌਜੂਦ ਹੈ, ਇਹ ਮਨ ਦੀ ਉਹ ਅੰਦਰਲੀ ਹਾਲਤ ਹੈ

ਜਦੋਂ ਕਿ ਮਨ ਵਿਚੋਂ ਨੀਚਤਾ ਅਰ ਅਨਿਸਥਿਰ ਆਦਿ ਖਿਆਲ ਨਸ਼ਟ ਹੋ ਜਾਂਦੇ ਹਨ, ਅਰ ਉਨ੍ਹਾਂ ਦੀ ਥਾਂ ਪਵਿੱਤ੍ਰ ਅਤੇ ਅਟਲ ਨਿਯਮ ਕੈਮ ਹੋ ਜਾਂਦੇ ਹਨ, ਏਸ ਨੂੰ ਇਲਹਾਮ ਅਰਥਾਤ ਰੱਬੀ ਅਕਾਸ਼ ਬਾਣੀ ਆਖਣਾ ਲੋੜੀਏ, ਇਹੀ ਸਭ ਥੀਂ ਵੱਡੇ ਅਕਾਲ ਪੁਰਖ ਦਾ ਪਵਿੱਤ੍ਰ ਦਰਬਾਰ ਹੈ, ਜਦੋਂ ਤੁਸੀਂ ਬਹੁਤ ਸਾਰੇ ਚਿਰ ਦੇ ਪਿਛੋਂ ਸੰਕਲਪ ਵਿਕਲਪ ਅਤੇ ਵਾਸ਼ਨਾਂ ਨੂੰ ਅਧੀਨ ਕਰਕੇ ਅਰ ਅੰਤਸ਼ਕਰਨ ਨੂੰ ਸੁਆਰ ਕੇ ਏਸ ਪਵਿੱਤ੍ਰ ਮੰਦਰ ਦੇ ਦਰਵਾਜ਼ੇ ਵਲ ਪ੍ਰਵਿਰਤ ਹੋਵੋਗੇ ਤਾਂ ਤੁਹਾਨੂੰ ਸਾਰੇ ਮਾਨਸਕ ਖਿਆਲ ਅਤੇ ਜਤਨ ਦਾ ਫਲ ਅਤੇ ਸਿੱਟਾ ਚੰਗਾ ਅਤੇ ਮੰਦਾ ਸਾਫ ਤੌਰ ਨਾਲ ਆਪਣੇ ਆਪ ਖੁਲ੍ਹ ਜਾਏਗਾ, ਫੇਰ ਜਦੋਂ ਕਦੀ ਤੁਸੀਂ ਕਿਸੇ ਲੁਚੇ ਅਤੇ ਨਿਕੰਮੇ ਪੁਰਸ਼ ਨੂੰ ਭੀ ਬਾਹਯ ਧਨ ਇੱਕਤ੍ਰ ਕਰਦਿਆਂ ਹੋਇਆਂ ਵੇਖੋਗੇ ਤਦ ਤੁਹਾਡਾ ਵਿਸ਼ਵਾਸ ਜਾਂ ਭਰੋਸਾ ਜ਼ਰਾ ਭੀ ਘੱਟ ਨਹੀਂ ਹੋਵੇਗਾ, ਸਗੋਂ ਠੀਕ ਇਸਥਿਤ ਰਹੇਗਾ, ਕਿਉਂਕਿ ਤੁਹਾਨੂੰ ਚੰਗੀ ਤਰਾਂ ਪਤਾ ਹੈ ਕਿ ਇਹ ਪੁਰਸ਼ ਫੇਰ ਜ਼ਰੂਰ ਗਰੀਬੀ ਅਤੇ ਗਿਰਾਉ ਦੀ ਹਾਲਤ ਵਿਚ ਆਵੇਗਾ। ਜੋ ਧਨੀ ਪੁਰਸ ਨੇਕੀ ਥੀਂ ਅਸਲੋਂ ਅਭਾਗੀ ਹੈ ਉਹ ਸਚ ਮੁਚ ਗਰੀਬ ਹੈ ਅਰ ਜਿਸ ਤਰ੍ਹਾਂ ਕਿ ਦਰਯਾ ਦਾ ਪਾਣੀ ਜ਼ਰੂਰ ਸਮੁੰਦਰ ਵਲ ਜਾਂਦਾ ਹੈ ਏਸੇ ਤਰ੍ਹਾਂ ਇਹ ਪੁਰਸ਼ ਭੀ ਭਾਵੇਂ ਓਹ ਬਹੁਤ ਸਾਰੀ ਦੌਲਤ ਅਤੇ ਮਾਣ ਵਡਿਆਈ ਭੀ ਰਖਦਾ ਹੈ ਗਰੀਬੀ ਅਤੇ ਮੁਸੀਬਤ ਵਲ ਜਾ ਰਿਹਾ ਹੈ, ਭਾਵੇਂ ਉਹ ਧਨਾਢ ਹਾਲਤ ਵਿਚ ਮਰ ਜਾਵੇ, ਫੇਰ ਭੀ ਉਸ ਨੂੰ ਆਪਣੀ ਦੁਰਾਚਾਰਤਾ ਦਾ ਕੌੜਾ ਫਲ ਭੁਗਤਨ ਵਾਸਤੇ ਜ਼ਰੂਰ ਫੇਰ ਮੁੜ ਕੇ ਆਉਣਾ ਹੋਵੇਗਾ, ਅਰ ਭਾਵੇਂ ਉਹ ਬਹੁਤ ਵਾਰੀ ਧਨੀ ਰਹੇ ਪਰ ਉਸ ਨੂੰ ਉੱਨੀ ਹੀ ਵਾਰੀ ਕੰਗਾਲੀ ਦੀ ਹਾਲਤ ਵਿਚ ਰਹਿਣਾ ਪਵੇਗਾ, ਜਦੋਂ ਤਾਈਂ ਕਿ ਬਹੁਤ ਕੁਝ ਪ੍ਰੀਖਿਆ ਅਤੇ ਖੇਚਲ ਦੇ ਪਿੱਛੋਂ ਉਹ ਆਪਣੇ ਅੰ-ਰ ਗਰੀਬੀ ਨੂੰ ਅਧੀਨ ਨਾ ਕਰ ਲਏ। ਪਰ ਜੋ ਪੁਰਸ਼ ਪ੍ਰਤੱਖ ਗਰੀਬ ਹੈ ਅਰ ਨੇਕੀ ਨਾਲ ਭਰਪੂਰ ਹੈ ਓਹ ਸੱਚ ਮੁਚ ਧਨਵਾਨ ਹੈ ਅਰ ਇਹ ਪੁਰਸ਼ ਆਪਣੀ ਗਰੀਬ ਹਾਲਤ ਹੋਣ ਤੇ ਭੀ ਜ਼ਰੂਰ ਇਕਬਾਲ ਮੰਦੀ ਅਰ ਉੱਚ ਭਾਵ ਵਲ ਤ੍ਰੱਕੀ ਕਰ ਰਿਹਾ ਹੈ ਅਰ ਅਥਾਹ ਖ਼ੁਸ਼ੀਆਂ ਅਤੇ ਬਰਕਤਾਂ ਉਸ ਦੇ ਵਾਸਤੇ ਤਿਆਰ ਹਨ, ਜੇ ਤੁਸੀਂ ਅਸਲ ਵਿੱਚ ਅਰ ਸਦਾ ਦੇ ਵਾਸਤੇ ਇਕਬਾਲ ਮੰਦ ਜਾਂ ਧਨਾਢ ਬਣਨਾਂ ਚਾਹੁੰਦੇ ਹੋ ਤਾਂ ਤੁਸੀਂ ਪਹਿਲਾਂ ਨੇਕ ਬਣੋਂ। ਏਸ ਲਈ ਇਹ ਸਿਆਣਪ ਨਹੀਂ ਕਿ ਤੁਸੀਂ ਸਿੱਧੇ ਇਕਬਾਲ ਮੰਦੀ ਦੇ ਪਿਛੇ ਭਜੋ। ਏਸ ਪ੍ਰਾਪਤੀ ਨੂੰ ਆਪਣੇ ਜੀਵਨ ਦਾ ਖਾਸ ਭਾਵ ਬਣਾ ਲਓ ਅਰ ਲਾਲਚ ਵਲ ਹੱਥ ਵਧਾ ਕੇ ਉਸਦੇ ਲੈਣ ਦਾ ਯਤਨ ਕਰੋ, ਏਸ ਤਰਾਂ ਕਰਨ ਤੋਂ ਅੰਤ ਨੂੰ ਨਿਸਫਲਤਾ ਹੁੰਦੀ ਹੈ। ਸਗੋਂ ਆਪਣੇ ਆਪ ਨੂੰ ਪੂਰਾ ਯੋਗ ਬਣਾਣ ਦਾ ਯਤਨ ਕਰੋ, ਦੂਜਿਆਂ ਨੂੰ ਬਿਨਾ ਸੁਆਰਥ ਲਾਭ ਪੁਚਾਣਾ ਆਪਣੇ ਜੀਵਣ ਦਾ ਭਾਗ ਬਣਾਓ, ਅਰ ਸਦਾ ਲਈ ਉੱਚੀ ਨਾ ਘਟਨਾ ਵਾਲੀ ਅਰ ਅਟੱਲ ਰਹਿਣ ਵਾਲੀ ਨੇਕੀ ਤੇ ਵਿਸ਼ਵਾਸ ਕਰੋ। ਤੁਸੀਂ ਆਖਦੇ ਹੋ ਕਿ ਤੁਹਾਨੂੰ ਧਨ ਆਪਣੇ ਲਈ ਨਹੀਂ ਲੋੜੀਦਾ ਸਗੋਂ ਤੁਹਾਡਾ ਮਨਸ਼ਾ ਧਨ ਦਵਾਰਾ ਭਲਿਆਈ ਕਰਨਾ ਅਰ ਦੂਜਿਆਂ ਨੂੰ ਲਾਭ ਪੁਚਾਣਾ ਹੈ। ਜੇ ਤੁਸੀਂ ਅਸਲ ਵਿੱਚ ਏਸੇ ਵਾਸਤੇ ਧਨ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਧਨ ਤੁਹਾਨੂੰ ਮਿਲੇਗਾ, ਕਿਉਂਕਿ ਤੁਸੀਂ ਬਗੈਰ ਸ਼ੱਕ ਅਤੇ ਸ਼ੁਭ੍ਰ ਦੇ ਬਲੀ ਚਿੱਤ ਅਤੇ ਹਿੰਮਤ ਵਾਲੇ ਅਰ ਉਦਾਰ ਹੋ, ਜੇ ਧਨ ਹੋਣ ਤੇ ਭੀ ਤੁਸੀਂ ਆਪਣੇ ਆਪ ਨੂੰ ਉਸ ਦਾ ਮਾਲਕ ਨਾ ਸਮਝੋ ਸਗੋਂ ਦੂਜਿਆਂ ਨੂੰ ਲਾਭ ਪੁਚਾਣ ਵਾਸਤੇ ਕੇਵਲ ਪ੍ਰਬੰਧਕ ਜਾਂ ਗੁਮਾਸ਼ਤਾ ਮੰਨ ਲਓ, ਪਰ ਆਪਣੀ ਨੀਯਤ ਤੇ ਚੰਗੀ ਤਰਾਂ

ਵਿਚਾਰ ਕਰੋ, ਕਿਉਂਕਿ ਅਧਿਕ ਹਾਲਤਾਂ ਵਿੱਚ ਜਿੱਥੇ ਰੁਪਯਾ ਦੂਜਿਆਂ ਨੂੰ ਲਾਭ ਪੁਚਾਣ ਲਈ ਲੋੜੀਦਾ ਹੈ ਉਥੇ ਦਿਲ ਦਾ ਮਨਸ਼ਾ ਇਹ ਹੁੰਦਾ ਹੈ ਕਿ ਅਸੀਂ ਹਰ ਮਨ ਪਿਆਰੇ ਬਣ ਜਾਈਏ ਅਰ ਸ੍ਰਿਸ਼ਟੀ ਵਿੱਚ ਮਿਤ੍ਰ ਜਾਂ ਪਰਉਪਕਾਰੀ ਅਰ ਕੌਮ ਹਿਤੈਸ਼ੀ ਅਖਵਾਈਏ। ਜੇ ਕੁਝ ਥੋੜਾ ਜਿਹਾ ਤੁਹਾਡੇ ਕੋਲ ਹੈ ਜੇ ਤੁਸੀਂ ਉਸ ਨੂੰ ਨੇਕ ਕੰਮਾਂ ਵਿੱਚ ਖਰਚ ਨਹੀਂ ਕਰਦੇ ਤਾਂ ਨਿਸਚੇ ਜਾਣੋਂ ਕਿ ਜੇ ਤੁਹਾਡੇ ਕੋਲ ਹੋਰ ਜ਼ਿਆਦਾ ਰੁਪਯਾ ਹੁੰਦਾ ਤਾਂ ਤੁਸੀਂ ਜ਼ਿਆਦਾ ਲਾਲਚੀ ਤੇ ਸੁਆਰਥੀ ਬਣ ਜਾਂਦੇ, ਅਰ ਜੇ ਤੁਸੀਂ ਫਰਜ਼ ਕਰ ਲਓ ਆਪਣੇ ਰੁਪਏ ਥੀਂ ਦੂਜਿਆਂ ਨੂੰ ਫਾਇਦਾ ਪੁਚਾਣ ਦਾ ਯਤਨ ਭੀ ਕਰਦੇ ਤਾਂ ਓਹ ਕੇਵਲ ਆਪਣੀ ਨੇਕ ਨਾਮੀ ਅਰ ਉਪਮਾਂ ਪ੍ਰਾਪਤ ਕਰਨ ਲਈ ਹੁੰਦਾ, ਜੇ ਤੁਸੀਂ ਸੱਚ ਮੁਚ ਲਾਭ ਪੁਚਾਉਣਾ ਚਾਹੁੰਦੇ ਹੋ ਤਾ ਤੁਸੀਂ ਉਸ ਵਾਸਤੇ ਰੁਪਏ ਦੀ ਉਡੀਕ ਨਾ ਕਰੋ, ਜੇ ਤੁਸੀਂ ਚਾਹੋ ਤਾਂ ਹੁਣ ਭੀ ਏਸੇ ਵੇਲੇ ਜਿਸ ਹਾਲਤ ਵਿਚ ਕਿ ਤੁਸੀਂ ਹੋ ਉਸੇ ਵਿਚ ਲਾਭ ਪੁਚਾ ਸਕਦੇ ਹੋ, ਜੇ ਤੁਸੀਂ ਅਸਲ ਵਿਚ ਅਜੇਹੇ ਹੀ ਬਿਨਾ ਸੁਆਰਥ ਲਾਭ ਪੁਚਾਣ ਵਾਲੇ ਅਰ ਪਰਉਪਕਾਰੀ ਹੋ ਜਿਹਾ ਕਿ ਤੁਸੀਂ ਆਪਣੇ ਤਾਈਂ ਸਮਝਦੇ ਹੋ ਤਾਂ ਤੁਸੀਂ ਹੁਣ ਭੀ ਆਪ ਕੁਝ ੨ ਨੁਕਸਾਨ ਉਠਾ ਕੇ ਦੂਜਿਆਂ ਨੂੰ ਫ਼ਾਇਦਾ ਪੁਚਾ ਸਕਦੇ ਹੋ।

ਭਾਵੇਂ ਤੁਸੀਂ ਕਿੰਨੇ ਹੀ ਗਰੀਬ ਕਿਉਂ ਨਾ ਹੋਵੋ ਫੇਰ ਭੀ ਤੁਹਾਡੇ ਵਿਚ ਮਨ ਨੂੰ ਮਾਰਨ ਦੀ ਸਮਾਈ ਹੈ ਜੋ ਪੁਰਸ਼ ਮਨ ਥੀਂ ਦੂਸਰੇ ਨੂੰ ਲਾਭ ਪੁਚਾਣਾ ਚਾਹੁੰਦਾ ਹੈ ਓਹ ਇਸ ਕਾਰਜ ਵਾਸਤੇ ਰੁਪਏ ਦੀ ਉਡੀਕ ਨਹੀਂ ਕਰਦਾ, ਸਗੋਂ ਓਹ ਕੁਰਬਾਨੀ ਦੀ ਕੁਰਬਾਨ ਹੋਣ ਵਾਲੀ ਥਾਂ ਤੇ ਆਉਂਦਾ ਹੈ, ਅਰ ਬਾਹਰ ਆ ਕੇ ਗੁਆਂਢੀਆਂ ਅਰ ਬੇਗਾਨਿਆਂ ਸੱਜਣਾਂ, ਦੁਸ਼ਮਨਾਂ ਸਭ ਦੇ ਨਾਲ ਇਕੋ ਜਿਹਾ ਵਰਤਾਓ ਕਰਦਾ ਹੈ, ਸਾਰਿਆਂ ਵਾਸਤੇ ਗੁਰਮੁਖ ਸਿਖਾਂ ਦੀ ਤਰਾਂ "ਤੇਰੇ ਭਾਣੇ ਸਰਬਤ ਦਾ ਭਲਾ" ਅਸੀਸਾਂ ਕਰਦਾ ਅਰ ਸਭ ਨੂੰ ਲਾਭ ਪੁਚਾਂਦਾ ਹੈ। ਜਿਸ ਤਰ੍ਹਾਂ ਕਿ ਕਾਰਜ ਦਾ ਕਾਰਨ ਨਾਲ ਅਰ ਫਲ ਦਾ ਬੀਜ ਨਾਲ ਸਬੰਧ ਹੁੰਦਾ ਹੈ, ਉਸੇ ਤਰਾਂ ਉੱਚ ਭਾਵ ਅਤੇ ਇਜ਼ਤ ਦਾ ਅੰਦਰਲੀ ਨੇਕੀ ਨਾਲ ਅਰ ਗਰੀਬੀ ਅਤੇ ਕਮਜ਼ੋਰੀ ਦਾ ਅੰਦਰ ਦੀ ਬਦੀ ਨਾਲ ਸਬੰਧ ਹੈ।

ਰੁਪਯਾ ਅਸਲੀ ਧਨ ਨਹੀਂ ਹੈ ਨਾ ਹਕੂਮਤ ਤੇ ਨਾ ਇੱਜ਼ਤ। ਅਰ ਕੇਵਲ ਰੁਪਏ ਤੇ ਆਸਰਾ ਰੱਖਣਾ ਅਜੇਹੀ ਥਾਂ ਤੇ ਖੜਾ ਹੋਣਾ ਹੈ ਕਿ ਜਿੱਥੋਂ ਕੰਬ ਕੇ ਡਿੱਗ ਜਾਣ ਦਾ ਅੰਦੇਸ਼ਾ ਹੈ।

ਤੁਹਾਡਾ ਅਸਲੀ ਧਨ ਤੁਹਾਡੀ ਨੇਕੀ ਦੀ ਪੂੰਜੀ ਹੈ ਅਤੇ ਤੁਹਾਡੀ ਅਸਲੀ ਇਜ਼ਤ ਜਾਂ ਤਾਕਤ ਉਸ ਤਾਕਤ ਦਾ ਠੀਕ ਠੀਕ ਵਰਤਣਾ ਹੈ। ਆਪਣੇ ਦਿਲ ਜਾਂ ਅੰਤਸ਼ਕਰਨ ਨੂੰ ਸੁਧਾਰੋ, ਉਸ ਤੋਂ ਤੁਹਾਡਾ ਜੀਵਨ ਸੁਧਰ ਜਾਏਗਾ। ਕਾਮ, ਕ੍ਰੋਧ ਘ੍ਰਿਣਾ, ਗੁਸਾ, ਘਮੰਡ, ਹਉਮੈ, ਅਪਣੱਤਤਾ, ਲਾਲਚ, ਸੁਆਰਥ, ਜ਼ਿੱਦ ਆਦਿਕ ਇਹ ਸਭ ਜ਼ਿੱਦ ਅਤੇ ਕਮਜ਼ੋਰੀ ਵਿੱਚ ਗਿਣੀਆਂ ਜਾਂਦੀਆਂ ਹਨ, ਉਲਟ ਏਸ ਦੇ ਪਿਆਰ ਪਵਿਤ੍ਰਤਾ, ਅਸ਼ਰਾਫਤ, ਅਧੀਨਗੀ, ਸਬਰ, ਨਿਰਮਾਣਤਾ, ਦਯਾ, ਸਖੀ ਪੁਣਾ, ਮਨ ਨੂੰ ਰੋਕਣਾ, ਹੰਕਾਰ ਦਾ ਤਿਆਗ ਨਿਰਸਵਾਰਥੀ ਤੇ ਪ੍ਰੋਪਕਾਰੀ ਹੋਣਾ ਇਹ ਸਭ ਦੌਲਤ ਅਤੇ ਇਜ਼ਤ ਵਿਚ ਸ਼ਾਮਲ ਹੋਣ ਦੇ ਸਾਫ ਰਸਤੇ ਹਨ।

ਜਦੋਂ ਪੁਰਸ਼ ਗਰੀਬੀ ਅਤੇ ਕਮਜ਼ੋਰੀ ਨੂੰ ਵੱਸ ਕਰ ਲੈਂਦਾ ਹੈ ਤਾਂ ਅੰਦਰ ਥੀਂ ਆਪਣੇ

ਆਪ ਇਕ ਨਾ ਵੱਸ ਹੋਣ ਵਾਲੀ ਆਲਮਗੀਰ (ਸਰਬ ਵਯਾਪੀ) ਤਾਕਤ ਪੈਦਾ ਹੁੰਦੀ ਹੈ, ਅਰ ਜੋ ਪੁਰਸ਼ ਅਤੀ ਉੱਚ ਦਰਜੇ ਦਾ ਨੇਕ ਬਣ ਜਾਂਦਾ ਹੈ ਓਹ ਸਾਰੇ ਸੰਸਾਰ ਨੂੰ ਵੱਸ ਕਰ ਲੈਂਦਾ ਹੈ, ਜੇਹਾ ਕਿ ਸਤਿਗੁਰੂ ਜੀ ਦਸਦੇ ਹਨ ਕਿ : "ਜੇ ਤੂੰ ਮੇਰਾ ਹੋਇ ਰਹੇ ਸਭ ਜਗ ਤੇਰਾ ਹੋਇ।" ਪਰ ਧਨੀ ਅਤੇ ਨਿਰਧਨ ਦੋਹਾਂ ਲਈ ਅਨਭਾਉਂਦੀਆਂ ਹਾਲਤਾਂ ਪੇਸ਼ ਆਉਂਦੀਆਂ ਰਹਿੰਦੀਆਂ ਹਨ, ਅਰ ਧਨੀ ਨਿਰਧਨ ਪੁਰਸ਼ਾਂ ਨਾਲੋਂ ਵਸ਼ੇਸ਼ ਕਰਕੇ ਖੁਸ਼ੀ ਥੀਂ ਅਧਕ ਹੀਣੇ ਰਹਿੰਦੇ ਹਨ। ਹੁਣ ਵੇਖਦੇ ਹਾਂ ਕਿ ਖੁਸ਼ੀ ਬਾਹਰਲੀ ਸਹਾਇਤਾ ਜਾਂ ਪ੍ਰਤੱਖ ਮਾਲਕੀ ਉੱਤੇ ਨਹੀਂ, ਸਗੋਂ ਅੰਦਰਲੇ ਜੀਵਨ ਤੇ ਨਿਰਭਰ ਹੈ। ਸ਼ੈਦ ਤੁਸੀਂ ਮਾਲਕ ਹੋ ਅਰ ਤੁਹਾਨੂੰ ਆਪਣੇ ਨੌਕਰਾਂ ਤੋਂ ਬੜੀ ਤਕਲੀਫ ਪੇਸ਼ ਆਉਂਦੀ ਹੈ, ਅਰ ਜਦ ਤੁਸਾਂ ਨੂੰ ਹੱਛੇ ਅਰ ਨਿਭਾਉ ਨੌਕਰ ਮਿਲਦੇ ਹਨ ਤਦ ਝੱਟ ਨੌਕਰੀ ਛੱਡ ਕੇ ਚਲੇ ਜਾਂਦੇ ਹਨ। ਉਸ ਦਾ ਫਲ ਇਹ ਹੁੰਦਾ ਹੈ, ਕਿ ਤੁਹਾਡਾ ਇਤਬਾਰ ਮਾਨਸਕ ਆਚਰਨ ਵਿਚ ਨਹੀਂ ਰਹਿੰਦਾ, ਜਾਂ ਉੱਕਾ ਹੀ ਜਾਂਦਾ ਰਹਿੰਦਾ ਹੈ। ਤੁਸੀਂ ਏਸ ਗੱਲ ਦਾ ਇਹ ਪ੍ਰਬੰਧ ਕਰਦੇ ਹੋ ਕਿ ਨੌਕਰਾਂ ਨੂੰ ਜ਼ਿਆਦਾ ਮਜੂਰੀ ਅਰ ਕੁਝ ਕੁ ਅਖਤਿਆਰ ਜਾਂ ਆਜ਼ਾਦੀ ਭੀ ਦੇਂਦੇ ਹੋ, ਫੇਰ ਭੀ ਨੌਕਰਾਂ ਦਾ ਇਹ ਹਾਲ ਹੈ। ਹੱਛਾ ਮੈਂ ਤੁਹਾਨੂੰ ਸਲਾਹ ਦੇਂਦਾ ਹਾਂ ਕਿ ਤੁਹਾਡੀ ਤਕਲੀਫ ਦਾ ਕਾਰਨ ਤੁਹਾਡੇ, ਨੌਕਰਾਂ ਵਿਚ ਨਹੀਂ ਹੈ, ਉਹ ਖਾਸ ਤੁਹਾਡੇ ਹੀ ਅੰਦਰ ਮੌਜੂਦ ਹੈ। ਜੇ ਤੁਸੀਂ ਜ਼ਰਾ ਆਪਣੇ ਅੰਦਰ ਵਿਚਾਰ ਕਰੋ ਅਰ ਸੱਚੇ ਅਤੇ ਪਿਆਰ ਭਰੇ ਦਿਲ ਨਾਲ ਆਪਣੀ ਗਲਤੀ ਪੁੱਛਣ ਅਤੇ ਉਸਦੀ ਜੜ੍ਹ ਪੁਟਨ ਦਾ ਜਤਨ ਕਰੋ ਤਦ ਤੁਸੀਂ ਭੀ ਕਦੀ ਨਾ ਕਦੀ ਆਪਣੀ ਤਕਲੀਫ ਅਰ ਦੁਖ ਦੀ ਅਸਲੀਅਤ ਤੋਂ ਜਾਣੂੰ ਹੋ ਜਾਓਗੇ। ਹੋ ਸਕਦਾ ਹੈ ਕਿ ਕੋਈ ਸੁਆਰਥੀ ਇੱਛਾ ਹੋਵੇ, ਜਾਂ ਕੋਈ ਗੁੱਝਾ ਸ਼ੱਕ ਹੋਵੇ ਜਾਂ ਸੁਭਾਉ ਦਾ ਬਹੁਤ ਰੁੱਖਾਪਨ ਹੋਵੇ ਜੋ ਦੂਜੇ ਦੇ ਦਿਲ ਨੂੰ ਵਿਗਾੜ ਦੇਂਦਾ ਹੈ ਅਰ ਤੁਹਾਡੇ ਤੇ ਭੀ ਅਸਰ ਪੈਦਾ ਕਰਦਾ ਹੈ, ਭਾਵੇਂ ਤੁਸੀਂ ਇਸ ਗੱਲ ਨੂੰ ਆਪਣੇ ਲੱਛਨਾਂ ਜਾਂ ਬਾਤ ਚੀਤ ਥੀਂ ਪ੍ਰਗਟ ਨਾ ਕਰੋ। ਆਪਣੇ ਨੌਕਰਾਂ ਨਾਲ ਪਿਆਰ ਨਾਲ ਪੇਸ਼ ਆਓ, ਉਨ੍ਹਾਂ ਦੀ ਖੁਸ਼ੀ ਅਰ ਇਨਾਮ ਦਾ ਖਿਆਲ ਰੱਖੋ, ਅਰ ਉਨ੍ਹਾਂ ਥੀਂ ਹੋਂਦ ਤੋਂ ਵਧ ਕੇ ਜ਼ਿਆਦਾ ਕੰਮ ਨਾ ਲਵੋ, ਅਰ ਇਹ ਖਿਆਲ ਕਰੋ ਕਿ ਜੇ ਤੁਸੀਂ ਓਹਨਾਂ ਦੀ ਹਾਲਤ ਵਿਚ ਹੁੰਦੇ ਤਾਂ ਤੁਸੀਂ ਭੀ ਏਨਾ ਕੰਮ ਕਰਨਾ ਸਹਾਰਦੇ, ਏਹਦੇ ਵਿੱਚ ਸ਼ੱਕ ਨਹੀਂ ਕਿ ਨੌਕਰ ਵਿਚ ਭੀ ਉਸ ਆਜਜ਼ੀ ਦਾ ਹੋਣਾ ਹੱਛਾ ਅਤੇ ਸੁੰਦਰ ਭਾਸਨ ਵਾਲਾ ਹੈ, ਜਿਸ ਤੋਂ ਉਹ ਆਪਣੇ ਮਾਲਕ ਦੀ ਭਲਿਆਈ ਕਰਨ ਵਿਚ ਆਪਣੇ ਆਪ ਨੂੰ ਉੱਕਾ ਭੁਲਾ ਦੇਂਦਾ ਹੈ, ਪਰ ਏਸ ਤੋਂ ਭੀ ਜ਼ਿਆਦਾ ਹੱਛੀ ਅਤੇ ਸੁੰਦਰ ਉਹ ਅਸ਼ਰਾਫਤ ਹੈ ਜਿਸ ਦੁਆਰਾ ਪੁਰਸ਼ ਆਪਣੀ ਖੁਸ਼ੀ ਨੂੰ ਭੁਲ ਕੇ ਜੋ ਲੋਕ ਉਸ ਦੇ ਅਧੀਨ ਹੁੰਦੇ ਹਨ, ਅਰ ਜਿਨ੍ਹਾਂ ਦੀ ਉਹ ਪਾਲਨਾਂ ਕਰਦਾ ਹੈ ਉਨ੍ਹਾਂ ਦੀ ਖੁਸ਼ੀ ਚਾਹੁੰਦਾ ਹੈ। ਅਜਿਹੇ ਪੁਰਸ਼ਾਂ ਦੀ ਗਿਣਤੀ ਦਸ ਗੁਣੀ ਹੋ ਜਾਂਦੀ ਹੈ। ਅਰ ਓਹਨੂੰ ਆਪਣੇ ਨੌਕਰਾਂ ਦੀ ਸ਼ਿਕਾਇਤ ਕਰਨ ਦੀ ਲੋੜ ਨਹੀਂ ਰਹਿੰਦੀ। ਇਕ ਪ੍ਰਸਿਧ ਪੁਰਸ਼ ਜਿਸਦੇ ਮਾਤੈਹਤ ਬਹੁਤ ਸਾਰੇ ਨੌਕਰ ਸਨ ਅਰ ਜਿਸਨੂੰ ਇਕ ਨੌਕਰ ਨੂੰ ਭੀ ਮੌਕੂਫ ਕਰਨ ਦੀ ਲੋੜ ਨਹੀਂ ਹੁੰਦੀ ਸੀ ਉਸਦਾ ਬਚਨ ਇਹ ਹੈ ਕਿ :—"ਮੇਰੇ ਨੌਕਰ ਸਦੀਵ ਮੈਥੋਂ ਖੁਸ਼ ਰਹਿੰਦੇ ਹਨ, ਜੇ ਤੁਸੀਂ ਇਸਦਾ ਕਾਰਨ ਪੁਛੋ ਤਾਂ ਮੈਂ ਇਹੀ ਆਖ ਸਕਦਾ ਹਾਂ ਕਿ ਮੇਰਾ ਆਦ ਤੋਂ ਇਹੀ ਮਨਸ਼ਾ ਰਿਹਾ ਹੈ ਕਿ ਮੈਂ ਉਨ੍ਹਾਂ ਦੇ ਨਾਲ ਏਸ ਤ੍ਰਹ ਪੇਸ਼ ਆਵਾਂ ਜਿਸ ਤਰ੍ਹਾਂ ਮੈਂ ਚਾਹੁੰਦਾ ਹਾਂ ਕਿ ਹੋਰ ਲੋਕ

ਮੇਰੇ ਨਾਲ ਵਰਤਨ"। ਇਹੀ ਇਕ ਰਮਜ਼ ਹੈ ਜਿਸ ਤੋਂ ਸਾਰੀਆਂ ਭਾਉਂਦੀਆਂ ਹਾਲਤਾਂ ਪ੍ਰਾਪਤ ਹੋ ਸਕਦੀਆਂ ਹਨ। ਅਰ ਸਾਰੀਆਂ ਨਾ ਪਸੰਦ ਆਉਨ ਵਾਲੀਆਂ ਹਾਲਤਾਂ ਅਧੀਨ ਹੋ ਸਕਦੀਆਂ ਹਨ। ਜੇ ਤੁਸੀਂ ਇਹ ਆਖਦੇ ਹੋ ਕਿ ਅਸੀਂ ਅਕੱਲੇ ਹਾਂ, ਸਾਡੇ ਨਾਲ ਕੋਈ ਪਿਆਰ ਨਹੀਂ ਕਰਦਾ ਅਰ ਏਸ ਸੰਸਾਰ ਵਿੱਚ ਸਾਡਾ ਕੋਈ ਮਿੱਤ੍ਰ ਨਹੀਂ ਤਾਂ ਏਥੇ ਮੈਂ ਤੁਹਾਡੀ ਖੁਸ਼ੀ ਵਾਸਤੇ ਤੁਹਾਡੀ ਸੇਵਾ ਵਿਚ ਇਹ ਬੇਨਤੀ ਕਰਦਾ ਹਾਂ ਕਿ ਏਸ ਵਰਤੋਂ ਵਿਚ ਆਪਣੇ ਸਿਵਾ ਹੋਰ ਕਿਸੇ ਤੇ ਇਲਜ਼ਾਮ ਨਾ ਲਾਓ। ਇਹ ਸਰਾਸਰ ਤੁਹਾਡਾ ਹੀ ਕਸੂਰ ਹੈ, ਦੂਜਿਆਂ ਨਾਲ ਪਿਆਰ ਅਤੇ ਮੁਹੱਬਤ ਨਾਲ ਪੇਸ਼ ਆਓ ਤਾਂ ਦੂਜੇ ਝੱਟ ਤੁਹਾਡੇ ਆਲੇ ਦੁਆਲੇ ਆ ਅਕੱਠੇ ਹੋਣਗੇ। ਆਪਣੇ ਆਪ ਨੂੰ ਸਾਫ਼ ਦਿਲ ਅਤੇ ਹਰ ਦਿਲ ਪਿਆਰਾ ਬਨਾਓ ਅਰ ਸਾਰੇ ਲੋਕ ਤੁਹਾਡੇ ਨਾਲ ਪਿਆਰ ਕਰਨ ਲੱਗਣਗੇ। ਇਕ ਪ੍ਰਸਿੱਧ ਕਵੀ ਨੇ ਕਿਹਾ ਹੀ ਹੱਛਾ ਬਚਨ ਆਖਿਆ ਹੈ :-

"ਸੋਮਾ ਮਿੱਠਾ ਜਹਾਂ ਹੋ, ਆਵੇ ਚਲ ਸਭ ਕੋ ਤਹਾਂ।
ਨਰ ਨਾਰੀ ਸਭ ਕੋ, ਕੀਟ ਪਤੰਗ ਬਿਹੰਗ ਭੀ।"

ਭਾਵ-ਜਿਸ ਥਾਂ ਮਿਠਾਸ ਦਾ ਚਸ਼ਮਾ ਹੋਵੇ ਉਥੇ ਆਦਮੀ ਕੀੜੀਆਂ ਪਿੱਡੇ ਆਦਕ ਸਭ ਆ ਅਕੱਠੇ ਹੁੰਦੇ ਹਨ। ਯਥਾ-ਪੰਜਾਬੀ ਕਹਾਵਤ "ਮਿੱਠਾ ਹੋਵੇ ਮੱਖੀਆਂ ਬਹੁਤ" ਉਨ੍ਹਾਂ ਸਾਰਿਆਂ ਨੂੰ ਇਸ ਤਰਾਂ ਅਧੀਨ ਕਰ ਸਕਦੇ ਹੋ-ਆਪਣੇ ਅੰਤਾਕਾਰ ਨੂੰ ਸੁਧ ਤੇ ਪਵਿੱਤ੍ਰ ਬਨਾਓ, ਸੁਭਾਉ ਨੂੰ ਕਾਬੂ ਵਿਚ ਰੱਖੋ, ਚਾਹੇ ਤੁਹਾਨੂੰ ਗਰੀਬੀ ਸਤਾਏ ਚਾਹੇ ਧਨ ਤੁਹਾਡੇ ਵਾਸਤੇ ਭ ਰੂ ਹੋਵੇ, ਚਾਹੇ ਬਹੁਤ ਸਾਰੀਆਂ ਮੁਸੀਬਤਾਂ, ਰੰਜ ਅਤੇ ਤਕਲੀਫਾਂ ਤੁਹਾਨੂੰ ਬੁਰੀਆਂ ਪ੍ਰਤੀਤ ਹੋਣ, ਜਾਣ ਲਓ ਕਿ ਇਹ ਸਾਰੇ ਤੁਹਾਡੀ ਅੰਦਰ ਦੀ ਸੁਆਰਥਤਾ ਤੋਂ ਪ੍ਰਗਟ ਹੋਈਆਂ ਹਨ, ਏਸ ਵਾਸਤੇ ਜੇ ਤੁਸੀਂ ਸੁਆਰਥਤਾ ਨੂੰ ਛੱਡ ਦਿਓਗੇ ਤਾਂ ਤੁਸੀਂ ਏਹਨਾਂ ਸਾਰਿਆਂ ਤੇ ਪ੍ਰਬਲ ਹੋ ਜਾਓਗੇ, ਅਰ ਯਾਦ ਰਹੇ ਕਿ ਏਥੇ ਗਰੀਬੀ ਤੋਂ ਉਹ ਹਾਲਤ ਭਾਵ ਹੈ ਜੋ ਦੁਖ ਅਤੇ ਤਕਲੀਫ ਦਾ ਕਾਰਨ ਹੈ, ਅਰ ਉਸ ਮਾਨਸੀ ਗਰੀਬੀ ਦਾ ਭਾਵ ਨਹੀਂ ਹੈ ਜੋ ਮੁਕਤੀ ਪਾਨ ਵਾਲੀਆਂ ਆਤਮਾਵਾਂ ਦੀ ਮਾਨ ਅਤੇ ਵਡਿਆਈ ਦਾ ਕਾਰਨ ਹੈ। ਅਨਾਦੀ ਨਿਯਮਾਂ ਦੇ ਅਨੁਸਾਰ ਪਿਛਲੀਆਂ ਵਾਸ਼ਨਾਂ ਅਤੇ ਕਰਮ ਕੰਮ ਕਰ ਰਹੇ ਹਨ ਅਰ ਉਨ੍ਹਾਂ ਦਾ ਬਦਲਾ ਦੇਣਾ ਪੈਂਦਾ ਹੈ, ਪਰ ਇਸ ਦਾ ਅਮਲ ਹੋਣ ਦਿਓ ਇਸ ਵਿਚ ਤੁਹਾਡਾ ਕੀ ਹਰਜ ਹੈ, ਕਿਉਂਕਿ ਉਸੇ ਕਾਨੂੰਨ ਦੇ ਅਨੁਸਾਰ ਅਸੀਂ ਹਰ ਪਲ ਨਵੇਂ ਨਵੇਂ ਖਿਆਲ ਸੋਚਦੇ ਰਹਿੰਦੇ ਹਾਂ ਅਰ ਨਵੇਂ ੨ ਕੰਮ ਕਰਦੇ ਰਹਿੰਦੇ ਹਾਂ ਅਰ ਸਾਡੇ ਵਿਚ ਉਨ੍ਹਾਂ ਵਾਸ਼ਨਾਂ ਅਤੇ ਕਰਮਾਂ ਨੂੰ ਨੇਕੀ ਜਾਂ ਬਦੀ ਵੱਲ ਕੁਝ ਝੁਕ ਜਾਨ ਦੀ ਤਾਕਤ ਪ੍ਰਾਪਤ ਹੈ। ਜੇ ਕੋਈ ਪੁਰਸ਼ ਆਪਣਾ ਰੁਪਯਾ ਗੁਆ ਦੇਵੇ ਜਾਂ ਆਪਣੀ ਪਦਵੀ ਤੋਂ ਡਿਗ ਜਾਵੇ ਤਾਂ ਉਸ ਨੇ ਆਪਣੇ ਕਰਮਾਂ ਦੀ ਸਜ਼ਾ ਪਾਈ, ਜਿਹਾ ਬੀਜਿਹਾ ਉਜਿਆ ਵੱਢਿਆ, ਪਰ ਏਸ ਤੋਂ ਇਹ ਫਲ ਨਹੀਂ ਨਿਕਲਦਾ ਕਿ ਉਹ ਪੁਰਸ਼ ਆਪਣੀ ਹਿੰਮਤ ਭੀ ਹਾਰ ਦੇਵੇ ਜਾਂ ਆਪਣੀ ਸਚਾਈ ਅਤੇ ਦਿਆਨਤਦਾਰੀ ਨੂੰ ਭੀ ਛੱਡ ਦੇਵੇ ਸੱਚ ਪੁਛੋ ਤਾਂ ਉਨ੍ਹਾਂ ਵਿਚ ਅਰਥਾਤ ਹਿੰਮਤ ਅਤੇ ਗੰਭੀਰਤਾ, ਦਿਆਨਤਦਾਰੀ ਅਤੇ ਸਚਾਈ ਵਿਚ ਹੀ ਉਸ ਦੀ ਦੌਲਤ, ਤਾਕਤ ਅਤੇ ਖੁਸ਼ੀ ਮੌਜੂਦ ਹੈ।

ਜੋ ਪੁਰਸ਼ ਮਾਨ ਅਤੇ ਸੁਆਰਥਤਾ ਨੂੰ ਗ੍ਰਹਣ ਕਰਦਾ ਹੈ, ਉਹ ਆਪ ਆਪਣਾ ਵੈਰੀ

ਹੈ ਅਰ ਵੈਰੀਆਂ ਥੀਂ ਘਿਰਿਆ ਰਹਿੰਦਾ ਹੈ, ਅਰ ਜੋ ਪੁਰਸ਼ ਏਸ ਹੰਕਾਰ ਨੂੰ ਛੱਡ ਦੇਂਦਾ ਹੈ ਉਹ ਆਪ ਆਪਣਾ ਮੁਕਤੀ ਦਾਤਾ ਹੈ ਅਰ ਮਿਤ੍ਰਾਂ ਥੀਂ ਆਪਣੀ ਰਾਖੀ ਲਈ ਘਿਰਿਆ ਰਹਿੰਦਾ ਹੈ। ਪਵਿਤ੍ਰ ਦਿਲ ਦੇ ਨੂਰ (ਪ੍ਰਕਾਸ਼) ਦੇ ਸਾਮ੍ਹਣੇ ਸਾਰਾ ਹਨੇਰਾ ਛੁਪ ਜਾਂਦਾ ਹੈ ਅਰ ਸਾਰੇ ਬੱਦਲ ਖਿੱਲਰ ਪੁਲਰ ਜਾਂਦੇ ਹਨ, ਅਰ ਜਿਸ ਨੇ ਆਪਣੇ ਆਪ ਨੂੰ ਜਾਂ ਖੁਦੀ ਨੂੰ ਜਿੱਤ ਲਿਆ ਹੈ ਮਾਨੋਂ ਉਸ ਨੇ ਸਾਰੀ ਸ੍ਰਿਸ਼ਟੀ ਨੂੰ ਜਿੱਤ ਲਿਆ ਹੈ, ਸਤਿਗੁਰੂ ਜੀ ਦੇ ਬਚਨ ਹਨ ਕਿ : "ਮਨ ਜੀਤੈ ਜਗ ਜੀਤ" ਏਸ ਵਾਸਤੇ ਤੁਸੀਂ ਏਸ ਖੁਦੀ ਨੂੰ ਛੱਡ ਕੇ ਆਪਣੀ ਗਰੀਬ ਹਾਲਤ ਥੀਂ ਬਾਹਰ ਹੋ ਜਾਓ, ਆਪਣੇ ਦੁੱਖ ਦਰਦ ਥੀਂ ਨਿਕਲ ਜਾਓ, ਅਰ ਆਪਣੀਆਂ ਮੁਸੀਬਤਾਂ, ਰੋਣਾ ਕੁਰਲਾਣਾ, ਸ਼ਕਾਇਤਾਂ, ਦਿਲ ਦੀ ਸੜਨ ਅਰ ਨਿਰਾਸਤਾ ਅਤੇ ਅਕੱਲੇ ਪਨ ਥੀਂ ਛੁਟਕਾਰਾ ਪਾਓ। ਆਪਣੀ ਨਿਰਬਲ ਸ੍ਵਾਰਥਤਾ ਦਾ ਪਾਟਾ ਪੁਰਾਣਾ ਚੋਲਾ ਲਾਹ ਦਿਓ, ਅਰ ਆਮ ਪਿਆਰ ਦੀ ਨਵੀਂ ਪੁਸ਼ਾਕ ਪੈਹਨ ਲਓ, ਉਸ ਵੇਲੇ ਤੁਹਾਨੂੰ ਅੰਦ੍ਰਲਾ ਸੁਰਗ ਸਾਫ ਤੌਰ ਤੇ ਨਜ਼ਰ ਆ ਜਾਏਗਾ ਅਰ ਏਸ ਦਾ ਅਕਸ ਤੁਹਾਡੇ ਬਾਹਰਲੇ ਕਰਮਾਂ ਅਤੇ ਕਰਤੂਤਾਂ ਤੋਂ ਪ੍ਰਗਟ ਹੋ ਜਾਏਗਾ।

ਜੋ ਪੁਰਸ਼ ਆਪਣੇ ਆਪਦੇ ਵਿਤ ਦੇ ਰਸਤੇ ਤੇ ਆਪਣਾ ਪੈਰ ਜਮਾ ਕੇ ਰੱਖਦਾ ਹੈ ਅਰ ਨੇਮ ਧਰਮ ਦੇ ਸੋਟੇ ਦੁਆਰਾ ਮਨ ਮਾਰਨ ਦੇ ਆਮ ਰਸਤੇ ਉਤੇ ਚਲਦਾ ਹੈ, ਉਹ ਸੱਚ ਮੁਚ ਉੱਚ ਦਰਜੇ ਦੀ ਭਲਿਆਈ ਪ੍ਰਾਪਤ ਕਰੇਗਾ ਅਰ ਉਸ ਨੂੰ ਅਥਾਹ ਅਰ ਸਦਾ ਦੀ ਖੁਸ਼ੀ ਅਤੇ ਬਰਕਤ ਪ੍ਰਾਪਤ ਹੋਵੇਗੀ।

ਬੀਜਿਆ ਬੀਜ ਤਿਵੇਹਾ ਫਲੇ। ਕੱਟਲ ਸਮੇਂ ਨਾ ਘਾਬਰ ਚਲੇ।
ਸੁੱਖ ਹੋਇ ਚਾਹੇ ਹੋ ਦੁਖ। ਆਇਆ ਕਦੇ ਨਾ ਰਹੇ ਮਨੁੱਖ।
ਨੇਮ ਕੁਦਰਤੀ ਭੇਜ ਬੁਲਾਵੇ। ਨਰ ਬਿਸਮਝ ਬਿਰਥਾ ਘਬਰਾਵੇ।
ਸਿਰ ਪਰ ਹੋਣੀ ਭੁਗਤ ਮੁਕਾਈ। ਅਗਲੀ ਗੱਲ ਸੁਆਰ ਬਨਾਈ।
ਸਬਰ ਸੰਤੋਖ ਕਰੇ ਗੁਜਰਾਨਾ। ਕੀਆ ਭੁਗਤੇ ਸਗਲ ਜਹਾਨਾ।
ਫਿਰ ਸਾਂਤ ਜੋ ਕਾਰ ਕਰਾਵੇ। ਮਾਲਕ ਮਹਲੀ ਮਹੀਲ ਬੁਲਾਵੇ।
"ਸਾਂਤੀ ਵਿਚ ਕਾਰ ਕਮਾਵਣੀ ਸਾ ਖਸਮ ਪਾਏ ਥਾਇ।"

4.

# ਖਿਆਲ ਦਾ ਗੁੱਝਾ ਬਲ

(ਮਾਨਸਕ ਤਾਕਤਾਂ ਨੂੰ ਕਾਬੂ ਵਿੱਚ ਰੱਖਣਾ ਅਰ ਸਿੱਧੇ ਰਾਹ ਤੇ ਲਿਆਉਣਾ।)

"ਇਹ ਮਨ ਸਕਤੀ ਇਹ ਮਨ ਸੀਉ। ਇਹ ਮਨ ਪੰਚ ਤਤ ਕੋ ਜੀਉ।
ਇਹੁ ਮਨੁ ਲੇ ਜਉ ਉਨ ਮਨਾ ਰਹੈ ਤਉ ਤੀਨਿ ਲੋਕ ਕੀ ਬਾਤੈ ਕਹੈ।"

... ... ...

ਸੰਸਾਰ ਵਿੱਚ ਅਤੀ ਬਲਵਾਨ ਸ਼ਕਤੀਆਂ ਹਨ ਜੋ ਹੌਲੀ ੨ ਕੰਮ ਕਰਦੀਆਂ ਰਹਿੰਦੀਆਂ ਹਨ, ਅਰ ਜਿੰਨਾਂ ਕਿਸੇ ਸ਼ਕਤੀ ਦਾ ਬਲ ਵਧੀਕੀ ਤੇ ਹੋਵੇਗਾ, ਉਨੀਂ ਓਹ ਸ਼ਕਤੀ ਕੰਮ ਚਲਾਣ ਤੋਂ ਲਾਭਕਾਰੀ ਹੋਵੇਗੀ, ਅਰ ਅਯੋਗ ਕੰਮ ਵਿੱਚ ਵਰਤਨ ਤੋਂ ਮ੍ਰਿਤੂ ਅਤੇ ਉਜਾੜੇ ਦਾ ਕਾਰਨ ਹੋਵੇਗੀ, ਭਾਰੀਆਂ ਚੀਜ਼ਾਂ ਨੂੰ ਚੁੱਕਣ ਤੇ ਵਿਚਾਰ ਕਰਨ ਵਾਲੀ ਵਿੱਦਿਆ ਦੀਆਂ ਸ਼ਕਤੀਆਂ ਯਥਾ ਰੇਲ, ਤਾਰ ਆਦਿਕ ਦੇ ਬਾਰੇ ਵਿੱਚ ਇਹ ਗੱਲ ਸਾਰੇ ਜਾਣਦੇ ਹਨ, ਪਰ ਅਜੇ ਤਾਈਂ ਬਹੁਤ ਹੀ ਘੱਟ ਪੁਰਸ਼ ਅਜੇਹੇ ਹਨ ਜੋ ਇਸ ਗਿਆਨ ਤੇ ਮਨ ਨੂੰ ਵਰਤ ਸਕਣ। ਮਨ ਵਿਖੇ ਖਿਆਲ ਦੀਆਂ ਸ਼ਕਤੀਆਂ ਜੋ ਸਭ ਨਾਲੋਂ ਜ਼ਿਆਦਾ ਬਲਵਾਨ ਹਨ ਉਤੱਤਿਤੀ ਪੈਦਾ ਹੁੰਦੀਆਂ ਰਹਿੰਦੀਆਂ ਹਨ, ਅਰ ਮ੍ਰਿਤੂ ਜਾਂ ਮੁਕਤੀ ਦੀਆਂ ਨਾਲੀਆਂ ਬਣ ਕੇ ਸਭ ਥਾਈਂ ਪਹੁੰਚਦੀਆਂ ਹਨ। ਏਸ ਹਾਲਤ ਵਿਚ ਪੁਰਸ਼ ਤ੍ਰੱਕੀ ਕਰਕੇ ਇਹਨਾਂ ਸਾਰੀਆਂ ਸ਼ਕਤੀਆਂ ਤੇ ਕਾਬਜ਼ ਹੋ ਗਿਆ ਹੈ ਅਰ ਉਸ ਦੀ ਵਰਤਮਾਨ ਤ੍ਰੱਕੀ ਦਾ ਸਾਰਾ ਘੇਰਾ ਏਸ ਗੱਲ ਵਿਚ ਹੈ ਕਿ ਏਨਾਂ ਸਕਤੀਆਂ ਨੂੰ ਉੱਕਾ ਹੀ ਅਧੀਨ ਕਰ ਲਵੇ। ਏਸ ਮਾਇਕ ਸ੍ਰਿਸ਼ਟੀ ਵਿਚ ਪੁਰਸ਼ ਦੀ ਸਾਰੀ ਸਿਆਣਪ ਕੇਵਲ ਏਸ ਵਿਚ ਪਾਈ ਜਾਂਦੀ ਹੈ ਕਿ ਉਹ ਖੁਦੀ ਨੂੰ ਪੂਰੀ ਤਰ੍ਹਾਂ ਵੱਸ਼ ਵਿਚ ਕਰੇ :-

"ਖੁਦੀ ਮਿਟੀ ਤਬ ਸੁਖ ਭਇਆ ਫਤਹਿ ਭਈ ਮਨ ਜੀਤ।
ਮਨ ਜੀਤੇ ਜਗ ਜੀਤਿਆ ਵਿਦਿਤ ਸਨਾਤਨ ਰੀਤਿ।"

"ਆਪਣੇ ਵੈਰੀਆਂ ਨਾਲ ਪਿਆਰ ਕਰੋ" ਇਸ ਈਸ਼ਵਰੀ ਹੁਕਮ ਦੇ ਇਹੀ ਅਰਥ ਹਨ ਕਿ ਜੋ ਮਾਨਸਕ ਸ਼ਕਤੀਆਂ ਪੁਰਸ਼ ਨੂੰ ਖੁਦਗਰਜ਼ੀ ਵਲ ਝੁਕਾਂਦੀਆ ਹਨ, ਅਰ ਜਿਨ੍ਹਾਂ ਦਾ ਪੁਰਸ਼ ਗੁਲਾਮ ਬਣਿਆਂ ਹੋਇਆ ਹੈ ਉਨ੍ਹਾਂ ਨੂੰ ਪੂਰੇ ਤੌਰ ਨਾਲ ਕਾਬੂ ਵਿਚ ਕਰ ਲਵੇ ਅਰ ਉਨ੍ਹਾਂ ਤੋਂ ਪੂਰਾ ਪੂਰਾ ਪ੍ਰਬਲ ਹੋ ਜਾਵੇ।

ਇਬਰਾਨੀ ਕੌਮ ਦੇ ਨਬੀਆਂ ਨੂੰ ਈਸ਼ਵਰੀ ਨਿਯਮਾਂ ਤੋਂ ਪੂਰੀ ੨ ਵਾਕਫੀ ਸੀ, ਅਰ ਏਸੇ ਵਾਸਤੇ ਉਹ ਸਦੀਵ ਬਾਹਰਲੇ ਵਾਕਿਆਂ ਨੂੰ ਅੰਤ੍ਰੀਵ ਖਿਆਲ ਨਾਲ ਸੰਬੰਧ ਦੇਂਦੇ ਸਨ, ਅਰ ਕੌਮ ਦੀ ਬਰਬਾਦੀ ਜਾਂ ਉੱਨਤੀ ਨੂੰ ਉਸ ਕੌਮ ਵਿਚ ਪ੍ਰਚਲਤ ਖਿਆਲਾਂ ਅਤੇ ਖਾਹਸ਼ਾਂ ਨਾਲ ਸੰਬੰਧਤ ਕਰਦੇ ਸਨ। ਖਿਆਲ ਕੰਮ ਕਰਨ ਵਾਲੀ ਸ਼ਕਤੀ ਦਾ ਗਿਆਨ ਉਨ੍ਹਾਂ ਦੀ

ਸਾਰੀ ਅਗ੍ਰ ਉਕਤੀ (ਭਵਿੱਖਤ ਕਥਨ) ਦੀ ਜੜ੍ਹ ਹੈ, ਅਰ ਇਹੀ ਸਾਰੀ ਅਸਲੀ ਸਿਆਣਪ ਅਤੇ ਬਲ ਦੀ ਨੀਂਹ ਹੈ। ਕੌਮੀ ਵਾਕਿਆਤ ਕੇਵਲ ਉਸ ਕੌਮ ਦੀਆਂ ਆਤਮਕ ਸਕਤੀਆਂ ਦੇ ਪ੍ਰਗਟ ਕਰਨ ਵਾਲੇ ਹਨ, ਲੜਾਈ ਤਾਊਨ ਅਤੇ ਕਾਲ ਖਿਆਲ ਦੀਆਂ ਸ਼ਕਤੀਆਂ ਦੇ ਅਯੋਗ ਵਰਤਨ ਤੋਂ ਵੇਖਨ ਵਿਚ ਆਉਂਦੇ ਹਨ, ਅਰ ਈਸ਼੍ਵਰੀ ਨਿਯਮ ਵਲੋਂ ਬਰਬਾਦੀ ਅਤੇ ਮੌਤ ਦਾ ਕਾਰਨ ਹੁੰਦੇ ਹਨ, ਲੜਾਈ ਨੂੰ ਕਿਸੇ ਇਕ ਪੁਰਸ਼ ਜਾਂ ਇਕ ਖਾਸ ਟੋਲੇ ਨਾਲ ਲਗਾਉ ਦੱਸਨਾ ਕਮ ਅਕਲੀ ਹੈ, ਇਸ ਦਾ ਕਾਰਨ ਉੱਚ ਦਰਜੇ ਦੀ ਕੌਮੀ ਖੁਦਗਰਜ਼ੀ ਹੈ। ਹੌਲੀ ੨ ਅਸਰ ਪੈਦਾ ਕਰਨ ਵਾਲੀਆਂ ਅਤੇ ਸਭ ਤੇ ਪ੍ਰਬਲ ਹੋਨ ਵਾਲੀਆਂ ਇਹੀ ਖਿਆਲ ਦੀਆ ਸ਼ਕਤੀਆਂ ਹਨ ਜਿਨ੍ਹਾਂ ਥੀਂ ਸਾਰੀਆਂ ਗੱਲਾਂ ਪ੍ਰਗਟ ਹੁੰਦੀਆਂ ਹਨ। ਹੋਰ ਤਾਂ ਕੀ ਇਹ ਸਾਰੀ ਸ੍ਰਿਸ਼ਟੀ ਭੀ ਖਿਆਲ ਤੋਂ ਹੀ ਪੈਦਾ ਹੋਈ ਹੈ। ਜੇ ਮਾਦੇ ਨੂੰ ਹਲ ਕੀਤਾ ਜਾਵੇ ਤਾਂ ਅੰਤ ਨੂੰ ਇਹ ਮਲੂਮ ਹੋਵੇਗਾ ਕਿ ਮਾਦਾ ਕੇਵਲ ਇਕ ਖਿਆਲ ਹੈ ਜੋ ਬਾਹਰਲੀਆ ਚੀਜ਼ਾਂ ਦੀ ਸ਼ਕਲ ਵਿਚ ਪ੍ਰਗਟ ਹੋਯਾ ਹੈ, ਪੁਰਸ਼ ਦੇ ਸਾਰੇ ਕੰਮ ਜਾਂ ਅਮਲ ਪੈਹਲਾਂ ਖਿਆਲ ਵਿਚ ਬਣੇ ਅਰ ਉਪਰੰਤ (ਭੌਤੱਕ) ਮਾਦੀ ਚੀਜ਼ਾਂ ਦੀ ਸ਼ਕਲ ਵਿਚ ਪ੍ਰਗਟ ਹੋਏ। ਪੁਸਤਕਾਂ ਦੇ ਕਰਤਾ ਕਾਢਾਂ ਕੱਢਨ ਵਾਲੇ, ਰਾਜ, ਤ੍ਰਖਾਨ ਪੈਹਲਾਂ ਆਪਣੇ ਕੰਮ ਦਾ ਨਕਸ਼ਾ ਆਪਣੀ ਬੁੱਧੀ ਵਿਚ ਬਨਾਂਦੇ ਹਨ, ਅਰ ਉਸ ਦੇ ਸਾਰੇ ਹਿੱਸਿਆਂ ਨੂੰ ਬੁੱਧੀ ਦੇ ਯੋਗ ਅਸਥਾਨ ਅਤੇ ਫਬਦੇ ਥਾਂ ਤੇ ਬਹਾ ਕੇ ਫੇਰ ਉਹ ਉਸ ਨੂੰ ਮਾਦੀ ਜਾਂ ਅਨੁਭਵੀ ਸ਼ਕਲ ਵਿਚ ਲੈ ਆਉਂਦੇ ਹਨ।

ਜਦ ਏਹਨਾਂ ਖਿਆਲ ਦੀਆਂ ਸ਼ਕਤੀਆਂ ਦਾ ਈਸ਼੍ਵਰੀ ਨਿਯਮ ਦੇ ਅਨੁਸਾਰ ਆਗੂ ਪੁਣਾ ਕੀਤਾ ਜਾਂਦਾ ਹੈ ਤਾਂ ਉਨ੍ਹਾਂ ਤੋਂ ਹੱਛੀ ਅਤੇ ਪਵਿਤ੍ਰ ਖਿਆਲਾਂ ਦੀ ਇਮਾਰਤ ਬਨਦੀ ਹੈ ਅਰ ਕੈਮ ਰਹਿੰਦੀ ਹੈ, ਪਰ ਜੇ ਉਨ੍ਹਾਂ ਸ਼ਕਤੀਆਂ ਨੂੰ ਅਯੋਗ ਤ੍ਰੀਕੇ ਤੇ ਵਰਤਿਆ ਜਾਵੇ ਤਾਂ ਉਹ ਇਮਾਰਤ ਢੈਹ ਢੇਰੀ ਹੋ ਕੇ ਆਪਣੀ ਬਰਬਾਦੀ ਦਾ ਕਾਰਨ ਆਪ ਹੁੰਦੀ ਹੈ।

ਜੇ ਤੁਸੀਂ ਆਪਣੇ ਖਿਆਲਾਂ ਨੂੰ ਉੱਚ ਨੇਕੀ ਕੁਦਰਤ ਅਤੇ ਵਡਿਆਈ ਵਲ ਪੂਰੇ ੨ ਭਰੋਸੇ ਨਾਲ ਝੁਕਾਉਗੇ ਤਾਂ ਤੁਸੀਂ ਉਸ ਉੱਤਮ ਨੇਕੀ ਦੇ ਨਾਲ ਮਿਲ ਕੇ ਕੰਮ ਕਰੋਗੇ, ਅਰ ਆਪਣੇ ਅੰਦਰ ਹਰ ਇਕ ਤਰਾਂ ਦੀ ਬੁਰਾਈ ਦੀ ਅਸਲੀਅਤ ਨੂੰ ਸਮਝ ਕੇ ਉਸ ਦੀ ਜੜ੍ਹ ਪੁਟੋਗੇ, ਭਰੋਸਾ ਕਰੋਗੇ, ਅਰ ਚੰਗੀ ਤਰਾਂ ਜੀਵਨ ਬਤੀਤ ਕਰੋਗੇ ਮੁਕਤੀ ਦੇ ਅਸਲੀ ਅਰਥ ਇਹੀ ਹਨ ਕਿ ਅਟੱਲ ਨੇਕੀ ਦੀ ਜੀਉਂਦੀ ਜਾਗਦੀ ਰੋਸ਼ਨੀ ਵਿਚ ਦਾਖਲ ਹੋ ਕੇ ਅਰ ਉਸਦਾ ਧਿਆਨ ਦਿਲ ਵਿਖੇ ਚੰਗੀ ਤਰਾਂ ਧਰ ਕੇ ਅਗਿਆਨ ਜਾਂ ਮੂਰਖਤਾ ਤੋਂ ਬਚ ਕੇ ਬੁਰਾਈ ਤੋਂ ਸਿਰ ਫੇਰਨਾਂ। ਜਿਥੇ ਕਿਥੇ ਭੈ, ਪਰੇਸ਼ਾਨੀ, ਫਿਕਰ, ਸ਼ੱਕ, ਮੁਸੀਬਤ, ਰੰਜ ਜਾਂ ਨਿਰਾਸਤਾ ਹੁੰਦੀ ਹੈ, ਉਥੇ ਮੂਰਖਤਾ ਹੁੰਦੀ ਹੈ ਅਰ ਨਿਸਚੇ ਤੇ ਭਰੋਸੇ ਦੀ ਕਮੀ ਰਹਿੰਦੀ ਹੈ। ਮਨ ਦੀਆਂ ਇਹ ਸਾਰੀਆਂ ਸ਼ਕਲਾਂ ਖੁਦਗਰਜ਼ੀ ਦੇ ਕਾਰਨ ਪ੍ਰਗਟ ਹੁੰਦੀਆਂ ਹਨ, ਅਰ ਏਸ ਗੁਝੇ ਤੇ ਅੰਦਰਲੇ ਯਕੀਨ ਦੇ ਆਸਰੇ ਹਨ ਕਿ ਬਦੀ ਇਕ ਬਲਵਾਨ ਅਤੇ ਵੱਡੀ ਸ਼ੈ ਹੈ, ਏਸ ਵਾਸਤੇ ਇਹ ਬੁਰਾਈਆਂ ਨਾਸਤਕਾਂ ਵਿਖੇ ਸ਼ਾਮਲ ਹਨ, ਅਰ ਜੋ ਪੁਰਸ਼ ਏਹਨਾ ਨਾਸਤਕੀ ਅਤੇ ਆਤਮਾਂ ਦੀ ਮੌਤ ਕਰਨ ਵਾਲੀਆਂ ਹਾਲਤਾਂ ਵਿਚ ਜੀਵਨ ਬਤੀਤ ਕਰਦਾ ਹੈ ਅਰ ਉਨ੍ਹਾਂ ਦੇ ਵੱਸ ਵਿਚ ਹੁੰਦਾ ਹੈ, ਤਾਂ ਇਹ ਸਮਝੋ ਕਿ ਉਹ ਅਸਲ ਵਿਚ ਕਾਫ਼ਰ (ਈਸ਼੍ਵਰ ਤੋਂ ਬੇਮੁਖ ਹੈ) ਅਰ ਈਸ਼੍ਵਰ ਦੇ ਹੋਨ ਤੋਂ ਇਨਕਾਰੀ ਹੈ।

ਹਰ ਇਕ ਕੌਮ ਨੂੰ ਸਗੋਂ ਸਾਰੀ ਸ੍ਰਿਸ਼ਟੀ ਨੂੰ ਏਹਨਾਂ ਹਾਲਤਾਂ ਤੋਂ ਬਚਿਆ ਰਹਨ ਦੀ

ਲੋੜ ਹੈ ਅਰ ਉਨ੍ਹਾਂ ਤੋਂ ਮੁਕਤੀ ਪ੍ਰਾਪਤ ਕਰਨੀ ਲੋੜੀਂਦੀ ਗੱਲ ਹੈ, ਅਰ ਜਿਸ ਹਾਲਤ ਵਿਚ ਕਿ ਇਕ ਪੁਰਸ਼ ਏਹਨਾਂ ਸੂਰਤਾਂ ਦੇ ਵੱਸ ਵਿਚ ਹੈ ਅਰ ਉਨ੍ਹਾਂ ਦਾ ਗੁਲਾਮ ਹੈ ਤਾਂ ਉਹ ਕਦੀ ਮੁਕਤੀ ਪ੍ਰਾਪਤ ਕਰਨ ਦਾ ਮਾਨ ਪ੍ਰਾਪਤ ਨਹੀਂ ਕਰ ਸਕਦਾ, ਡਰਨਾਂ ਜਾਂ ਪ੍ਰੇਸ਼ਾਨ ਰੈਹਣਾ ਅਜੇਹਾ ਹੀ ਪਾਪ ਹੈ ਜਿਹਾ ਕਿ ਬਦ ਅਸੀਸ ਦੇਣਾ, ਕਿਉਂਕਿ ਜੇ ਪੁਰਸ਼ ਅਸਲ ਵਿਚ ਉਤ ਅਟੱਲ ਨਿਆਂ ਕਰਤਾ, ਈਸ੍ਵਰ ਪ੍ਰਵਰਦਗਾਰ ਅਰ ਨੇਕੀ ਪੁੰਜ ਨੂੰ ਅਥਾਹ ਪਯਾਰ ਵਿਚ ਪ੍ਰਤੀਤ ਕਰਦਾ ਹੈ ਜਾਂ ਉਸ ਤੇ ਵਿਸ਼ਵਾਸ ਕਰਦਾ ਹੈ ਤਾਂ ਉਹ ਕਿਸ ਤਰ੍ਹਾਂ ਡਰ ਸਕਦਾ ਹੈ ਜਾਂ ਪ੍ਰੇਸ਼ਾਨ ਹੋ ਸਕਦਾ ਹੈ ? ਸੱਚ ਕਿਹਾ ਹੈ :—"ਬਾਕੀ ਜਿਸ ਦੀ ਕਾਈ ਨਾਹੀਂ ਤਿਸ ਕੀ ਹਿਸਾਬੋਂ ਡਰਨਾ। ਦੂਤ ਜਮਾਣੀ ਪਾਸ ਨਾ ਆਵਸਿ ਜਿਸ ਸੁਪਨੇ ਬੁਰਾ ਨਾ ਕਰਨਾ।" ਗੱਲ ਕੀ ਕਿ ਜਿਸ ਦਾ ਲੇਖਾ ਸਾਫ ਹੈ, ਪੜਤਾਲ ਕਰਨ ਵਾਲੇ ਦਾ ਉਸ ਨੂੰ ਕੀ ਡਰ ਹੈ। ਡਰਨਾ, ਪ੍ਰੇਸ਼ਾਨ ਹੋਣਾ, ਸ਼ੱਕ ਕਰਨ ਦਾ ਅਰਥ ਬੇਮੁਖ ਹੋਣਾ ਅਤੇ ਧਰਮ ਵਿਸ਼ਵਾਸ ਹੀਣ ਹੋਣਾ ਹੈ।

ਮਨ ਦੀਆਂ ਉਨ੍ਹਾਂ ਹੀ ਹਾਲਤਾਂ ਤੋਂ ਸਭ ਪ੍ਰਕਾਰ ਦੀਆਂ ਕਮਜ਼ੋਰੀਆਂ ਤੇ ਖਰਾਬੀਆਂ ਪੈਦਾ ਹੁੰਦੀਆਂ ਹਨ ਕਿਉਂਕਿ ਏਹ ਹਾਲਤਾਂ ਖਿਆਲ ਦੀਆਂ ਨਿਸਚਿਤ ਸ਼ਕਤੀਆਂ ਨੂੰ ਦੂਰ ਕਰਨ ਵਾਲੀਆਂ ਅਤੇ ਅਭਾਵ ਕਰਨ ਵਾਲੀਆਂ ਹਨ। ਜੇ ਏਹ ਹਾਲਤਾਂ ਨਾ ਹੁੰਦੀਆਂ ਤਾਂ ਖਿਆਲ ਦੀਆਂ ਨਿਸਚਿਤ ਸ਼ਕਤੀਆਂ ਆਪਣੇ ਭਾਵ ਨੂੰ ਛੇਤੀ ਸਹਾਰੇ ਸਹਤ ਪ੍ਰਾਪਤ ਕਰ ਲੈਂਦੀਆਂ, ਅਰ ਹੱਛੇ ਤੇ ਲਾਭਕਾਰੀ ਭਾਵ ਪ੍ਰਗਟ ਕਰਦੀਆਂ।

ਜੋ ਪੁਰਸ਼ ਏਨ੍ਹਾਂ ਨਾਸਤਕੀ ਹਾਲਤਾਂ ਤੇ ਪ੍ਰਬਲ ਹੋ ਜਾਂਦਾ ਹੈ, ਉਹ ਉੱਤਮ ਜਾਂ ਉੱਚ ਜੀਵਨ ਵਿਚ ਪੈਰ ਰੱਖਦਾ ਹੈ, ਓਹ ਗੁਲਾਮ ਨਹੀਂ ਰੈਂਹਦਾ, ਸਗੋਂ ਮਾਲਕ ਬਣ ਜਾਂਦਾ ਹੈ। ਅਰ ਉਨ੍ਹਾਂ ਹਾਲਤਾਂ ਨੂੰ ਅਧੀਨ ਕਰਨ ਦਾ ਇਕ ਹੀ ਢੰਗ ਹੈ ਅਰ ਉਹ ਇਹ ਹੈ ਕਿ ਪੁਰਸ਼ ਅੰਤ੍ਰੀਵ ਗਿਆਨ ਵਿਚ ਜੰਮ ਕੇ ਦ੍ਰਿੜ੍ਹਤਾ ਨਾਲ ਤ੍ਰੱਕੀ ਕਰਦਾ ਰਹੇ. ਕੇਵਲ ਚਿਤ ਵਿਚ ਬੁਰਾਈ ਤੋਂ ਇਨਕਾਰੀ ਹੋਣਾ ਕਾਫੀ ਨਹੀਂ ਹੈ, ਸਗੋਂ ਨਿੱਤ ਦੇ ਵਿਹਾਰਾਂ ਅਰ ਜਤਨਾਂ ਤੋਂ ਬੁਰਾਈਆਂ ਨੂੰ ਦਮਨ ਕਰ ਲੈਣਾ ਚਾਹੀਏ, ਅਰ ਉਸ ਨੂੰ ਸਮਝਨਾ ਲੋੜੀਏ। ਏਸੇ ਤਰਾਂ ਕੇਵਲ ਚਿੱਤ ਵਿਚ ਨੇਕੀ ਨੂੰ ਮੰਨ ਲੈਣਾ ਭੀ ਕਾਫੀ ਨਹੀਂ ਹੈ, ਸਗੋਂ ਲਗਾਤਾਰ ਯਤਨ ਕਰਨ ਥੀਂ ਸਾਨੂੰ ਨੇਕੀ ਤੇ ਅਮਲ ਕਰਨਾ ਚਾਹੀਏ ਅਰ ਉਸ ਨੂੰ ਹੱਛੀ ਤਰਾਂ ਸਮਝਣਾ ਚਾਹੀਦਾ ਹੈ।

ਜੋ ਪੁਰਸ਼ ਆਪਣੇ ਆਪ ਨੂੰ ਵੱਸ ਰੱਖਨ ਤੇ ਸਮਝਕੇ ਅਮਲ ਕਰਦਾ ਹੈ ਉਸ ਨੂੰ ਆਪਣੇ ਖਿਆਲ ਦੀਆਂ ਅੰਦਰਲੀਆਂ ਸ਼ਕਤੀਆਂ ਤੋਂ ਛੇਤੀ ਵਾਕਫੀ ਹੋ ਜਾਂਦੀ ਹੈ ਅਰ ਉਪ੍ਰੰਤ ਉਸ ਨੂੰ ਆਪਣੀਆਂ ਸ਼ਕਤੀਆਂ ਤੋਂ ਠੀਕ ੨ ਕੰਮ ਲੈਣ ਅਰ ਉਨ੍ਹਾਂ ਨੂੰ ਸਿੱਧੇ ਰਾਹ ਤੇ ਚਲਾਨ ਦਾ ਬਲ ਪ੍ਰਾਪਤ ਹੋ ਜਾਂਦਾ ਹੈ। ਜਿੰਨਾ ਤੁਸੀਂ ਖ਼ੁਦੀ ਤੇ ਹੰਕਾਰ ਨੂੰ ਵੱਸ ਵਿੱਚ ਕਰੋਗੇ ਅਰ ਆਪਣੇ ਮਨ ਦੀਆਂ ਤਾਕਤਾਂ ਦੇ ਵੱਸ ਵਿਚ ਹੋਣ ਦੀ ਥਾਂ ਜਿੰਨਾ ਉਨ੍ਹਾਂ ਤੇ ਪ੍ਰਬਲ ਪਵੋ ਤੇ ਉਨ੍ਹਾਂ ਨੂੰ ਵੱਸ ਵਿਚ ਕਰੋਗੇ ਉੱਨਾਂ ਹੀ ਤੁਸੀਂ ਸੰਸਾਰਕ ਕਾਰ ਵਿਹਾਰਾਂ ਅਰ ਕੰਮਾਂ ਨੂੰ ਸਮਝ ਸਕੋਗੇ ਅਰ ਉਨ੍ਹਾਂ ਤੇ ਬਹੁਤ ਹੱਛੀ ਤਰਾਂ ਬਲ ਪਾ ਸਕੋਗੇ।

ਮੈਨੂੰ ਅਜੇਹਾ ਇਕ ਆਦਮੀ ਹੀ ਵਖਾਓ ਜਿਸ ਦੇ ਛੋਹਨ ਨਾਲ ਹਰ ਇਕ ਚੀਜ਼ ਮਿੱਟੀ ਦੀ ਨਿਆਈਂ ਚੂਰਾ ਚੂਰਾ ਹੋ ਜਾਂਦੀ ਹੈ ਅਰ ਜਿਸ ਦੇ ਕਬਜ਼ੇ ਵਿਚ ਆਈ ਹੋਈ ਰਿੱਧੀ ਸਿੱਧੀ

ਭੀ ਨਹੀਂ ਰਹ ਸਕਦੀ। ਤਾਂ ਮੈਂ ਤੁਹਾਨੂੰ ਸਿੱਧ ਕਰ ਦਿਆਂਗਾ ਕਿ ਇਹ ਪੁਰਸ਼ ਸਦਾ ਮਨ ਦੀਆਂ ਨਾਸਤਕ ਅਤੇ ਕਮਜ਼ੋਰ ਸੂਰਤਾਂ ਵਿਚ ਜੀਵਨ ਬਤੀਤ ਕਰ ਸਕਦਾ ਹੈ। ਸਦੀਵ ਸ਼ੱਕ ਸੁਬ੍ਹੇ ਦੇ ਜਿੱਲ੍ਹਣ ਵਿਚ ਪੈਂਦਾ ਹੋਏ ਗੋਤੇ ਖਾਣੇ, ਉਤੋੜਿੱਤੀ ਡਰ ਤੇ ਭੈ ਦੇ ਰੇਤ ਥਲੇ ਵਿਚ ਫਸਿਆ ਰੈਹਣਾ ਜਾਂ ਬਰਾਬਰ ਫਿਕਰ ਅਤੇ ਪ੍ਰੇਸ਼ਾਨੀ ਦੀਆਂ ਸਖਤ ਹਨੇਰੀਆਂ ਦੇ ਝੋਕਿਆ ਥੀਂ ਖਿਲਰੇ ਪੁਲਰੇ ਰੈਹਣਾ, ਅਸਲ ਵਿਚ ਗੁਲਾਮ ਬਣਨਾ ਹੈ, ਅਰ ਗੁਲਾਮੀ ਦੀ ਹਾਲਤ ਵਿਚ ਜੀਵਨ ਬਤੀਤ ਕਰਨਾ ਹੈ ਭਾਵੇਂ ਸਫਲਤਾ ਅਰ ਤਾਕਤ ਅੰਦਰ ਆਉਣ ਲਈ ਹਮੇਸ਼ਾ ਤੁਹਾਡਾ ਦਰਵਾਜ਼ਾ ਖੜਕਾਂਦੇ ਰੈਹਣ। ਅਜੇਹਾ ਪੁਰਸ਼ ਜੋ ਨਿਰ ਵਿਸ਼ਵਾਸ ਹੈ ਅਰ ਉਸ ਦੀਆਂ ਇਛਿਆ ਅਤੇ ਵਾਸ਼ਨਾਂ ਉਸਦੇ ਕਾਬੂ ਵਿਚ ਨਹੀਂ ਹਨ, ਅਰ ਆਪਣੇ ਕੰਮ-ਕਾਜ ਦਾ ਠੀਕ ਤੌਰ ਤੇ ਪ੍ਰਬੰਧ ਨਹੀਂ ਕਰ ਸਕਦਾ, ਉਹ ਦੁਖਾਂ ਦਾ ਹੀ ਗੁਲਾਮ ਹੈ। ਅਸਲ ਵਿਚ ਉਹ ਆਪਣਾ ਗੁਲਾਮ ਹੈ, ਅਜੇਹੇ ਪੁਰਸ਼ਾਂ ਨੂੰ ਮੁਸੀਬਤ ਸੰਥਾ ਦੇਂਦੀ ਹੈ ਅਰ ਏਹ ਲੋਕ ਅੰਤ ਬਹੁਤ ਕੁਝ ਪ੍ਰੀਖਿਆ ਦੇ ਪਿਛੋਂ ਸਮੇਂ ਦੇ ਤੱਤੇ ਠੰਢੇ ਅਤੇ ਕੁੜਤਣ ਮਿਠਾਸ ਦਾ ਸੁਆਦ ਚੱਖ ਕੇ ਕਮਜ਼ੋਰੀ ਥੀਂ ਸਹਾਰਾ ਪ੍ਰਾਪਤ ਕਰਦੇ ਹਨ।

ਭਰੋਸਾ ਅਤੇ ਇਰਾਦਾ ਜੀਵਨ ਨੂੰ ਹਰਕਤ ਦੇਣ ਵਾਲੇ ਅਰਥਾਤ ਜ਼ਿੰਦਗੀ ਦੇ ਪ੍ਰੇਰਕ ਹਨ, ਕੋਈ ਅਜੇਹਾ ਨਹੀਂ ਹੈ ਜੋ ਪੱਕੇ ਤੇ ਦ੍ਰਿੜ ਭਰੋਸੇ ਅਰ ਪੱਕੇ ਇਰਾਦੇ ਨਾਲ ਪੂਰਾ ਨਾ ਹੋ ਸਕੇ। ਵਿਸ਼ਵਾਸ ਦੇ ਨਿਤਾਪ੍ਰਤ ਵਰਤੋਂ ਤੋਂ ਖਿਆਲ ਦੀਆਂ ਸ਼ਕਤੀਆਂ ਇਕ ਥਾਂ ਇਕੱਠੀਆਂ ਹੋ ਜਾਂਦੀਆਂ ਹਨ ਅਰ ਇਰਾਦੇ ਸੰਕਲਪ ਨੂੰ ਰੋਜ਼ ਦਿਹਾੜੀ ਸਹਾਰਾ ਦੇਣ ਤੋਂ ਉਹ ਸਕਤੀਆਂ ਕੰਮ ਦੇ ਪੂਰਾ ਕਰਨ ਨੂੰ ਆਗੂ ਹੁੰਦੀਆਂ ਹਨ।

ਜੀਵਨ ਵਿੱਚ ਤੁਹਾਡੀ ਪਦਵੀ ਚਾਹੇ ਕੁਝ ਭੀ ਹੋਵੇ ਤੁਸੀਂ ਕਿਸੇ ਗੁਣਕਾਰੀ ਅਤੇ ਹੱਛੀ ਤਜਵੀਜ਼ ਵਿੱਚ ਸ਼ਰੀਕ ਹੋਣ ਦੀ ਆਸ ਨਹੀਂ ਕਰ ਸਕਦੇ, ਜਦੋਂ ਤਾਈਂ ਕਿ ਤੁਸੀਂ ਅਮਨ ਅਤੇ ਅਰਾਮ ਤਥਾ ਸ਼ਾਂਤੀ ਦੀ ਸਿੱਖਯਾ ਪ੍ਰਾਪਤ ਕਰਕੇ ਆਪਣੇ ਖਿਆਲ ਦੀਆਂ ਸ਼ਕਤੀਆਂ ਨੂੰ ਇਕ ਪਾਸੇ ਕਰਨਾ ਨਾ ਸਿੱਖੋ। ਸੰਭਵ ਹੈ ਕਿ ਤੁਸੀਂ ਕਾਰ ਵਿਹਾਰੀ ਪੁਰਸ਼ ਹੋ ਅਰ ਤੁਹਾਨੂੰ ਅੱਚਨ ਚੇਤ ਕਿਸੇ ਸਖਤ ਔਕੜ ਜਾਂ ਆਉਣ ਵਾਲੀ ਮੁਸੀਬਤ ਦਾ ਟਾਕਰਾ ਕਰਨਾ ਪੈਂਦਾ ਹੈ ਤੇ ਤੁਹਾਡੇ ਉਤੇ ਭੈ ਛਾ ਜਾਂਦਾ ਹੈ, ਫਿਕਰ ਵਿੱਚ ਪੈ ਜਾਂਦੇ ਹੋ ਅਤੇ ਹੈਰਾਨ ਹੋ ਕੇ ਕੀ ਕਰੀਏ ? ਮਨ ਦੀ ਏਸ ਹਾਲਤ ਨੂੰ ਬਰਾਬਰ ਕਾਇਮ ਰੱਖਣਾ ਮੌਤ ਅਤੇ ਬਰਬਾਦੀ ਦਾ ਕਾਰਨ ਹੋਵੇਗਾ। ਕਿਉਂਕਿ ਜਦੋਂ ਫਿਕਰ ਪ੍ਰਵਿਰਤ ਹੁੰਦਾ ਹੈ ਤਾਂ ਸੱਚੀ ਵਿਚਾਰ ਸ਼ਕਤੀ ਜਾਂਦੀ ਰਹਿੰਦੀ ਹੈ, ਏਸ ਲਈ ਹੁਣ ਜੇ ਤੁਸੀਂ ਸਵੇਰੇ ਅੰਮ੍ਰਿਤ ਵੇਲੇ ਜਾਂ ਰਾਤ ਵੇਹਲੇ ਵੇਲੇ ਇਕ ਦੋ ਘੰਟਿਆਂ ਦਾ ਲਾਭ ਉਠਾਓ ਕਿ ਕਿਸੇ ਵੱਖਰੀ ਜਗਾ ਵਿਚ ਚਲੇ ਜਾਓ ਜਾਂ ਆਪਣੇ ਮਕਾਨ ਦੇ ਕਿਸੇ ਏਕਾਂਤ ਕਮਰੇ ਵਿਚ ਜਿੱਥੇ ਕੋਈ ਬਿਘਨੀ ਨਾ ਹੋਵੇ ਚਲੇ ਜਾਓ ਅਰ ਅਰਾਮ ਨਾਲ ਬੈਠ ਕੇ ਤੁਸੀਂ ਆਪਣੇ ਮਨ ਨੂੰ ਜ਼ੋਰ ਨਾਲ ਫਿਕਰਾਂ ਥੀਂ ਹਟਾ ਕੇ ਕਿਸੇ ਪ੍ਰਸੰਨ ਕਰਨ ਵਾਲੀ ਅਰ ਹੱਛੀ ਚੀਜ਼ ਵਲ ਖਿਆਲ ਲਗਾਓ ਤਾਂ ਹੌਲੀ ੨ ਆਪਣੇ ਆਪ ਤੁਹਾਡੇ ਮਨ ਵਿੱਚ ਅਮਨ ਅਤੇ ਅਰਾਮ ਅਰਥਾਤ ਸ਼ਾਂਤੀ ਦੀ ਹਾਲਤ ਆ ਜਾਏਗੀ ਅਰ ਤੁਹਾਡੇ ਫਿਕਰ ਜਾਂਦੇ ਰਹਿਣਗੇ। ਜਦੋਂ ਕਦੀ ਤੁਸੀਂ ਆਪਣੇ ਮਨ ਨੂੰ ਫਿਕਰ ਅਤੇ ਪਰੇਸ਼ਾਨੀ ਦੀ ਹਾਲਤ ਵਿਚ ਆਉਂਦਾ ਵੇਖੋ ਤਾਂ ਝੱਟ ਪੱਟ ਉਸ ਨੂੰ ਉਥੋਂ ਹਟਾ ਕੇ ਅਮਨ ਅਰਾਮ ਅਰ ਦਿਲਜਮਈ ਅਰਥਾਤ ਸਿਥਿਰਤਾ ਦੇ ਅਸਥਾਨ ਤੇ ਲੈ ਆਓ, ਜਦੋਂ ਤੁਹਾਡਾ

ਮਨ ਪੂਰੀ ਤਰਾਂ ਅਰਾਮ ਦੀ ਹਾਲਤ ਵਿਚ ਹੋ ਜਾਵੇ, ਉਸ ਵੇਲੇ ਤੁਸੀਂ ਤਸੱਲੀ ਨਾਲ ਆਪਣੀ ਔਕੜ ਦੇ ਹੱਲ ਕਰਨ ਵਿਚ ਆਪਣੇ ਚਿੱਤ ਨੂੰ ਲਾਓ ਅਰ ਜੋ ਗੱਲ ਤੁਹਾਨੂੰ ਪਰੇਸ਼ਾਨੀ ਅਤੇ ਘਬ੍ਰਾਹਟ ਦੀ ਹਾਲਤ ਵਿੱਚ ਕਠਿਨ ਅਰ ਨਾ ਵੱਸ ਹੋਣ ਵਾਲੀ ਪ੍ਰਤੀਤ ਹੁੰਦੀ ਸੀ, ਹੁਣ ਸਾਫ ਅਤੇ ਸੌਖੀ ਹੋ ਜਾਇਗੀ, ਅਰ ਤੁਸੀਂ ਆਪਣੀ ਉੱਤਮ ਵਿਚਾਰ ਸ਼ਕਤੀ ਦੁਆਰਾ ਇਹ ਸਾਫ ਤੌਰ ਤੇ ਮਲੂਮ ਕਰ ਲਵੋਗੇ ਕਿ ਏਸ ਔਕੜ ਨੂੰ ਹੱਲ ਕਰਨ ਦਾ ਠੀਕ ਤ੍ਰੀਕਾ ਕੀ ਹੈ, ਅਰ ਲੋੜੀਂਦਾ ਫਲ ਕਿਸ ਤਰਾਂ ਪੈਦਾ ਹੋ ਸਕਦਾ ਹੈ ? ਸੰਭਵ ਹੈ ਕਿ ਤੁਹਾਨੂੰ ਆਪਣੇ ਸੁਭਾਉ ਨੂੰ ਸੁਭ ਮਾਰਗ ਤੇ ਲਿਆਉਣਾ ਅਰ ਦਿਲ ਦੀ ਤਸੱਲੀ ਕਰਨ ਲਈ ਕਈ ਦਿਨ ਬਰਾਬਰ ਯਤਨ ਕਰਨਾ ਪਵੇ, ਪਰ ਜੇ ਤੁਸੀਂ ਗੰਭੀਰਤਾ ਨਾਲ ਕੰਮ ਕਰੀ ਜਾਓਗੇ ਤਾਂ ਤੁਹਾਡੀ ਚਿੱਤ ਬ੍ਰਿਤੀ ਜ਼ਰੂਰ ਸਚਾਈ ਤੇ ਆ ਜਾਏਗੀ। ਅਮਨ, ਸ਼ਾਂਤੀ, ਅਰਾਮ, ਅਰ ਦਿਲ ਤਸੱਲੀ ਦੀ ਹਾਲਤ ਵਿਚ ਜੋ ਢੰਗ ਤੁਹਾਡੀ ਸਮਝ ਵਿਚ ਆਵੇ ਉਸ ਤੇ ਅਮਲ ਕਰਨਾ ਉਚਿਤ ਹੈ। ਜਦੋਂ ਫੇਰ ਤੁਸੀਂ ਆਪਣੇ ਦਿਨ ਦੇ ਕੰਮ ਕਾਰ ਵਿਚ ਰੁਝੇ ਹੋਏ ਹੋਵੋ ਅਰ ਫਿਕਰ ਫੇਰ ਆ ਕੇ ਤੁਹਾਡੇ ਦੁਆਲੇ ਹੋਣ ਤਾਂ ਤੁਸੀਂ ਜ਼ਰੂਰ ਉਸ ਵੇਲੇ ਖਿਆਲ ਕਰਨ ਲੱਗੋਗੇ ਕਿ ਇਹ ਤ੍ਰੀਕਾ ਤਾਂ ਗਲਤ ਹੈ ਅਰ ਕਮ ਅਕਲੀ ਤੇ ਨਿਰਭਰ ਹੈ। ਪਰ ਅਜੇਹੇ ਵਹਿਮਾਂ ਨੂੰ ਦਿਲ ਵਿੱਚ ਕਦੀ ਭੀ ਰਾਹ ਨਾ ਦਿਓ, ਜੋ ਗੱਲ ਤੁਹਾਨੂੰ ਅਰਾਮ ਦੀ ਹਾਲਤ ਵਿੱਚ ਸੁਝੀ ਸੀ ਉਸ ਦੇ ਅਨੁਸਾਰ ਹੀ ਜ਼ਰੂਰ ਅਮਲ ਕਰੋ, ਅਰ ਫਿਕਰ ਅਤੇ ਪਰੇਸ਼ਾਨੀ ਦੇ ਵਹਿਮਾਂ ਵਲ ਨਾ ਜਾਓ। ਇਕਾਗ੍ਰਤਾ ਵਲ ਤੁਹਾਨੂੰ ਸਾਰੇ ਪਹਿਲੂ ਸਾਫ ਸਾਫ ਨਜ਼ਰ ਆ ਜਾਂਦੇ ਹਨ, ਅਰ ਉਸ ਵੇਲੇ ਤੁਹਾਡੀ ਬੁੱਧ ਠੀਕ ਹੁੰਦੀ ਹੈ। ਇਸ ਪ੍ਰਕਾਰ ਦੀ ਬੁੱਧੀ ਦੇ ਸੁਧਾਰ ਨਾਲ ਤੁਹਾਡੇ ਮਨ ਦੀਆਂ ਪਰੇਸ਼ਾਨ ਕਰਨ ਵਾਲੀਆਂ ਸ਼ਕਤੀਆਂ ਇਕੱਠੀਆਂ ਹੋ ਕੇ ਫੈਸਲੇ ਯੋਗ ਗੱਲ ਤੇ ਚੰਗੀ ਤਰਾਂ ਵਿਚਾਰ ਕਰ ਸਕਦੀਆਂ ਹਨ, ਅਰ ਓਹ ਕਠਨਾਈ ਚੰਗੀ ਤਰਾਂ ਨਾਲ ਹੱਲ ਹੋ ਜਾਂਦੀ ਹੈ।

ਜਦੋਂ ਤਸੱਲੀ ਨਾਲ ਜੰਮ ਕੇ ਚਿੱਤ ਨੂੰ ਕਿਸੇ ਪਾਸੇ ਲਾਇਆ ਜਾਏ ਤਾਂ ਬੜੀ ਤੋਂ ਬੜੀ ਕਠਨਾਈ ਭੀ ਹੱਲ ਹੋ ਸਕਦੀ ਹੈ, ਅਰ ਜੇ ਆਤਮਾਂ ਦੀਆਂ ਸ਼ਕਤੀਆਂ ਨੂੰ ਬੁੱਧੀ ਦੀ ਹਦਾਇਤ ਅਨੁਸਾਰ ਕਿਸੇ ਚੀਜ਼ ਵਲ ਲਾਇਆ ਜਾਵੇ ਤਾਂ ਉਸ ਚੀਜ਼ ਦਾ ਠੀਕ ੨ ਹਾਲ ਸਮਝ ਵਿਚ ਆ ਜਾਂਦਾ ਹੈ ਅਤੇ ਸਾਰੀ ਗੰਢ ਖੁੱਲ੍ਹ ਜਾਂਦੀ ਹੈ।

ਜਦੋਂ ਤਾਈਂ ਕਿ ਤੁਸੀਂ ਆਪਣੀ ਅੰਤ੍ਰੀਵ ਹਾਲਤ ਦਾ ਚੰਗੀ ਤਰਾਂ ਨਾਲ ਦਰਸ਼ਨ ਨਾ ਕਰੋ ਅਰ ਆਪਣੇ ਅੰਤ੍ਰੀਵ ਵੈਰੀਆਂ ਅਰਥਾਤ ਮਨੋਂ ਕਾਮਨਾਂ ਵਿਸ਼ੇ ਵਾਸ਼ਨਾਂ, ਜਜ਼ਬੇ ਖੁਦਗਰਜ਼ੀ ਆਦਿਕ ਨੂੰ ਆਪਣੇ ਅਧੀਨ ਨਾ ਕਰ ਲਓ ਤਦੋਂ ਤਾਈਂ ਤੁਸੀਂ ਏਸ ਗੱਲ ਦਾ ਠੀਕ ੨ ਨਿਸ਼ਚਾ ਨਹੀਂ ਕਰ ਸਕਦੇ ਕਿ ਖਿਆਲ ਦੀ ਸ਼ਕਤੀ ਬੜੀ ਛੇਤੀ ਪੁੱਜਨ ਵਾਲੀ ਹੈ। ਖਿਆਲ ਦਾ ਬਾਹਰ ਅਰ ਸੰਸਾਰੀ ਚੀਜ਼ਾਂ ਨਾਲ ਬਣਦਾ ਫਬਦਾ ਸੰਬੰਧ ਹੈ, ਜਾਂ ਜਦੋਂ ਖਿਆਲ ਨੂੰ ਠੀਕ ੨ ਜਾਂਚਿਆ ਜਾਵੇ ਅਰ ਉਸ ਨੂੰ ਸਿੱਧੇ ਰਾਹ ਤੇ ਲਿਆਂਦਾ ਜਾਵੇ ਤਾਂ ਉਹ ਖਿਆਲ ਜੀਵਨ ਦੀਆਂ ਭਿੰਨ ੨ ਹਾਲਤਾਂ ਦੇ ਸਮਝਨ ਅਰ ਉਨ੍ਹਾਂ ਦਾ ਨਿਰਨਾਂ ਕਰਨ ਵਿਚ ਅਚਰਜ ਦੀ ਤਾਕਤ ਰਖਦਾ ਹੈ।

ਹਰ ਇਕ ਖਿਆਲ ਜੋ ਤੁਸੀਂ ਸੋਚਦੇ ਹੋ ਤੀਰ ਦੀ ਨਿਆਈਂ ਹੈ ਅਰ ਇਹ ਖਿਆਲ ਆਪਣੀ ਅਸਲੀਅਤ ਅਤੇ ਤੇਜ਼ੀ ਦੇ ਅਨੁਸਾਰ ਦੂਜੇ ਪੁਰਸ਼ਾਂ ਦੇ ਦਿਲਾਂ ਵਿਚ ਜਾਂ ਇਸਥਿਤ

ਹੋਵੇਗਾ ਅਰ ਫੇਰ ਉਸ ਦਾ ਅਕਸ ਹੋ ਕੇ ਤੁਹਾਡੇ ਤੇ ਬੁਰਾ ਜਾਂ ਭਲਾ ਅਸਰ ਪੈਦਾ ਕਰੇਗਾ। ਮਨ ਦਾ ਮਨ ਸਾਹਦ ਹੁੰਦਾ ਹੈ ਅਰ ਖਿਆਲ ਦੀਆ ਸ਼ਕਤੀਆਂ ਉਤੇਜ਼ਿਤੀ ਆਉਂਦੀਆਂ ਜਾਂਦੀਆ ਰਹਿੰਦੀਆਂ ਹਨ। ਖੁਦਗਰਜ਼ੀ ਅਤੇ ਫਸਾਦ ਉਪਜਾਊ ਖਿਆਲ ਇਹ ਸਾਡੇ ਈਰਖਾ ਅਤੇ ਨਸ਼ਟ ਕਰਤਾ ਸ਼ਕਤੀਆਂ ਹਨ। ਮਾਨੋਂ ਬਦੀ ਦੇ ਹਰਕਾਰੇ ਹਨ ਜੋ ਹੋਰ ਪੁਰਖਾਂ ਦੇ ਦਿਲ ਵਿਚ ਬਦੀ ਦੇ ਖਿਆਲ ਉਕਸਾਨ ਅਤੇ ਜ਼ਿਆਦਾ ਕਰਨ ਲਈ ਭੇਜੇ ਜਾਂਦੇ ਹਨ, ਅਰ ਇਹ ਪੁਰਸ ਅਰਥਾਤ ਉਨ੍ਹਾਂ ਪੁਰਸ਼ਾਂ ਦੇ ਦਿਲ ਜਾਂ ਅੰਤਸਕਰਨ ਏਹਨਾਂ ਬਦੀਆਂ ਦੇ ਹਲਕਾਰਿਆਂ ਨੂੰ ਜ਼ਿਆਦਾ ਬਲਵਾਨ ਬਨਾ ਕੇ ਉਲਟਾ ਤੁਹਾਡੇ ਪਾਸ ਭੇਜਦੇ ਹਨ। ਉਸ ਦੇ ਉਲਟ ਟਿਕੇ ਹੋਏ ਸੁੱਧ ਪਵਿੱਤ੍ਰ ਅਰ ਨਿਸ਼ਕਾਮ ਖਿਆਲ ਦੈਵੀ ਸੰਪਤਾ ਵਾਲੇ ਈਸ਼ੂਰੀ ਹਲਕਾਰਿਆਂ ਦੀ ਨਯਾਈਂ ਹਨ ਜੋ ਸੰਸਾਰ ਵਿਚ ਅਰੋਗਤਾ ਅਤੇ ਬਰਕਤ ਲਿਆਉਂਦੇ ਹਨ ਅਰ ਬੁਰਾਈ ਦੀਆਂ ਤਾਕਤਾਂ ਨੂੰ ਰੋਕਦੇ ਹਨ ਅਰ ਓਹਨਾਂ ਦਾ ਟਾਕਰਾ ਕਰਦੇ ਹਨ, ਫਿਕਰ ਅਤੇ ਗਮ ਦੀ ਥਾਂ ਪ੍ਰਸੰਨਤਾ ਲਿਆਉਂਦੇ ਹਨ ਅਰ ਟੁਟੇ ਦਿਲਾਂ ਵਾਲਿਆਂ ਨੂੰ ਨਾਸ ਰਹਤ ਅਟੱਲ ਮੁਕਤੀ ਸੁਖ ਦੀ ਪ੍ਰਾਪਤੀ ਦੀ ਦਾਤ ਦੁਆਂਦੇ ਹਨ।

ਤੁਸੀਂ ਸੁਭ ਸੰਕਲਪ ਦਿਲ ਵਿਖੇ ਸੋਚੋ ਅਰ ਇਹ ਸੰਕਲਪ ਤੁਹਾਡੇ ਬਾਹਯ ਜੀਵਨ ਵਿਚ ਹੱਛੀਆਂ ਸੂਰਤਾਂ ਜਾਂ ਹਾਲਤਾਂ ਵਿਚ ਪ੍ਰਗਟ ਹੋਣਗੇ। ਆਪਣੀ ਆਤਮਾ ਦੀਆਂ ਸ਼ਕਤੀਆਂ ਨੂੰ ਕਾਬੂ ਵਿਚ ਰੱਖੋ ਅਰ ਤੁਸੀਂ ਆਪਣੇ ਜੀਵਨ ਦੇ ਕਰਮ ਕਰਤੱਵ ਨੂੰ ਜਿਹਾ ਚਾਹੋ ਬਨਾ ਸਕੋਗੇ। ਮੁਕਤੀ ਦਾਤਾ ਅਰ ਪਾਪੀ ਵਿਚ ਇਹੋ ਅੰਤਰ ਹੈ ਕਿ ਮੁਕਤੀ ਦਾਤਾ ਆਪਣੀਆਂ ਸਾਰੀਆ ਅੰਤ੍ਰੀਵ ਸ਼ਕਤੀਆਂ ਤੇ ਪੂਰੀ ਤਰਹਾਂ ਕਾਬਜ਼ ਹੈ ਪਰ ਪਾਪੀ ਆਪਣੀਆਂ ਅੰਦ੍ਰਲੀਆਂ ਸ਼ਕਤੀਆਂ ਦੇ ਆਪ ਵੱਸ ਵਿਚ ਹੁੰਦਾ ਹੈ।

ਅਸਲੀ ਬਲ ਅਰ ਹਮੇਸ਼ਾਂ ਦਾ ਅਮਨ ਪ੍ਰਾਪਤ ਕਰਨ ਦਾ ਹੋਰ ਕੋਈ ਭੀ ਢੰਗ ਨਹੀਂ, ਸਿਵਾ ਇਸ ਦੇ ਕਿ ਪੁਰਸ਼ ਆਪਣੇ ਆਪ ਨੂੰ ਵੱਸ ਵਿਚ ਰੱਖੇ ਅਰ ਪਵਿਤ੍ਰਤਾ ਗ੍ਰਹਣ ਕਰੇ। ਜੋ ਪੁਰਸ਼ ਆਪਣੀ ਚਿਤ ਬ੍ਰਿਤੀਆਂ ਦੇ ਅਧੀਨ ਹੁੰਦਾ ਹੈ ਉਹ ਨਿਰਬਲ ਚਿੜਚਿੜਾ ਅਤੇ ਅਪ੍ਰਸੰਨ ਰਹਿੰਦਾ ਹੈ ਅਰ ਸੰਸਾਰ ਨੂੰ ਇਸ ਤੋਂ ਅਸਲੀ ਲਾਭ ਪ੍ਰਾਪਤ ਨਹੀਂ ਹੋ ਸਕਦਾ, ਜੇ ਤੁਸੀਂ ਸੰਸਾਰ ਵਿਚ ਖੁਸ਼ੀ ਅਤੇ ਭਲਿਆਈ ਪ੍ਰਾਪਤ ਕਰਨੀ ਚਾਹੁੰਦੇ ਹੋ ਤਾਂ ਤੁਹਾਨੂੰ ਉਚਿਤ ਹੈ ਕਿ ਆਪਣੇ ਸੁਭਾਉ ਦੀਆਂ ਭਿੰਨ ੨ ਹਾਲਤਾਂ ਅਰਥਾਤ ਘ੍ਰਿਣਾ ਅਤੇ ਖ਼ੁਦ ਪਸੰਦਗੀ, ਮੰਦ ਦ੍ਰਿਸ਼ਟੀ ਅਤੇ ਪਿਆਰ, ਗੁੱਸਾ, ਈਰਖਾ, ਸਾੜ ਆਦਿਕ ਨੂੰ ਆਪਣੇ ਵੱਸ ਵਿਚ ਰੱਖੋ। ਜਿੰਨਾ ਤੁਸੀਂ ਆਪਣੀਆ ਅੰਤ੍ਰੀਵ ਅਦਲ ਬਦਲ ਹੋਨ ਵਾਲੀਆਂ ਹਾਲਤਾਂ ਦੇ ਗੁਲਾਮ ਬਨੇ ਰਹੋਗੇ ਉਨਾਂ ਹੀ ਤੁਸੀਂ ਇਸ ਜੀਵਨ ਵਿਚ ਹੋਰਨਾਂ ਦੇ ਹੱਥਾਂ ਵਲ ਤਕੋਗੇ ਅਰ ਬਾਹਰਲੀ ਸਹਾਇਤਾ ਦੇ ਮੁਥਾਜ ਰਹੋਗੇ। ਜੇ ਤੁਸੀਂ ਗੰਭੀਰਤਾ ਅਮਨ ਅਤੇ ਦ੍ਰਿੜ੍ਹਤਾ ਨਾਲ ਜੀਵਨ ਬਤੀਤ ਕਰਨਾ ਚਾਹੁੰਦੇ ਹੋ ਅਰ ਹਰ ਇਕ ਕੰਮ ਨੂੰ ਪੂਰੇ ਤੌਰ ਤੇ ਕਰਨਾ ਚਾਹੁੰਦੇ ਹੋ ਤਾਂ ਤੁਹਾਨੂੰ ਉਚਿਤ ਹੈ ਕਿ ਦਿਲ ਦੀਆਂ ਸਾਰੀਆਂ ਦੁਖਦਾਈ ਫਸਾਦ ਉਪਜਾਊ ਅਰ ਰੋਕ ਪਾਵਨ ਵਾਲੀਆਂ ਹਾਲਤਾਂ ਨੂੰ ਅਧੀਨ ਕਰਨਾ ਸਿੱਖੋ। ਤੁਹਾਨੂੰ ਹਰ ਰੋਜ਼ ਇਹ ਵਾਦੀ ਪਾਨੀ ਚਾਹੀਦੀ ਹੈ ਕਿ ਤੁਸੀਂ ਆਪਣੇ ਮਨ ਨੂੰ ਸ਼ਾਂਤ ਤੇ ਚੁੱਪ ਹਾਲਤ ਵਿਚ ਰਖੋ, ਅਰਥਾਤ ਏਕਾਂਤ ਵਿਚ ਹੋ ਕੇ ਸੋਚੋ, ਅਰ ਅਮਨ ਤੇ ਦਿਲ ਦੀ ਤਸੱਲੀ ਕੋਲੋਂ ਕੰਮ ਲਵੋ। ਇਹ ਇਕ ਢੰਗ ਹੈ ਜਿਸ ਤੋਂ ਅਸੀਂ ਇਕ ਪ੍ਰੇਸ਼ਾਨ ਖਿਆਲ ਦੀ ਥਾਂ ਤਸੱਲੀ ਬਖਸ

ਖਿਆਲ ਅਰ ਕਮਜ਼ੋਰ ਅਤੇ ਨੀਚ ਖਿਆਲ ਦੀ ਥਾਂ ਬਲ ਅਰ ਹਿੰਮਤ ਦਾ ਖਿਆਲ ਕਾਇਮ ਕਰ ਸਕਦੇ ਹਾਂ। ਜਦੋਂ ਤਾਈਂ ਤੁਸੀਂ ਅਜਿਹਾ ਕਰਨੇ ਵਿਚ ਸਫਲਤਾ ਪ੍ਰਾਪਤ ਨਾ ਕਰੋਗੇ ਤਦੋਂ ਤਾਈਂ ਤੁਸੀਂ ਜੀਵਨ ਦੇ ਕਾਰ ਵਿਹਾਰ ਅਰ ਸੰਸਾਰਕ ਕੰਮਾਂ ਵਿਚ ਆਪਣੀਆਂ ਬੁੱਧੀ ਸ਼ਕਤੀਆਂ ਥੀਂ ਸਫਲਤਾ ਨਾਲ ਕੰਮ ਲੈਣ ਦੀ ਆਸ ਨਹੀਂ ਕਰ ਸਕੋਗੇ। ਇਹ ਇਕ ਜੁਗਤੀ ਹੈ ਜਿਸ ਤੋਂ ਕਿ ਇਹ ਪੁਰਸ਼ ਆਪਣੀਆਂ ਖਿੰਡੀਆਂ ਹੋਈਆਂ ਸ਼ਕਤੀਆਂ ਨੂੰ ਇਕੱਤ੍ਰ ਕਰਕੇ ਇਕ ਖਾਸ ਰਸਤੇ ਤੇ ਪਾ ਸਕਦਾ ਹੈ ਅਰ ਜੋ ਚਾਹੇ ਸੋ ਕਰ ਸਕਦਾ ਹੈ। ਜਿਸ ਤਰ੍ਹਾਂ ਇਕ ਨਿਕੰਮੀ ਦਲਦਲ (ਜਿਲ੍ਹਣ) ਵਾਲੀ ਜ਼ਮੀਨ ਨੂੰ ਤੇ ਉਸ ਦੇ ਥਾਓ ਥਾਈਂ ਖਿਲਰੇ ਹੋਏ ਅਰ ਨੁਕਸਾਨ ਪੁਚਾਨ ਵਾਲੇ ਗੰਦੇ ਮੰਦੇ ਟੋਬਿਆਂ ਦੇ ਪਾਣੀ ਨੂੰ ਇਕ ਨਾਲੀ ਵਿਚ ਲਿਜਾ ਕੇ ਇਕ ਹਰੇ ਭਰੇ ਲੋਹ ੨ ਕਰਦੇ ਖੇਤ ਜਾਂ ਇਕ ਮੇਵਾਦਾਰ ਬਾਗ ਵਿਚ ਤਬਦੀਲ ਕਰ ਸਕੀਦਾ ਹੈ। ਏਸੇ ਤਰ੍ਹਾਂ ਜੋ ਪੁਰਸ਼ ਸ਼ਾਂਤੀ ਪ੍ਰਾਪਤ ਕਰਦਾ ਹੈ ਅਰ ਆਪਣੇ ਅੰਤ੍ਰੀਵ ਖਿਆਲਾਂ ਦੀਆਂ ਧਾਰਨਾਂ ਨੂੰ ਅਧੀਨ ਕਰਕੇ ਸ਼ੁਭ ਮਾਰਗ ਵੱਲ ਲਿਆਉਂਦਾ ਹੈ, ਉਹ ਆਪਣੀ ਆਤਮਾ ਨੂੰ ਮੁਕਤੀ ਦੇਂਦਾ ਹੈ ਅਰ ਆਪਣੇ ਦਿਲ ਅਤੇ ਜੀਵਨ ਨੂੰ ਨੇਕੀਆਂ ਨਾਲ ਭਰਪੂਰ ਕਰਦਾ ਹੈ।

ਜਿੰਨਾ ਤੁਸੀਂ ਆਪਣੀਆਂ ਹਰਕਤਾਂ ਅਤੇ ਸੰਕਲਪਾਂ ਤੇ ਪ੍ਰਬਲ ਪਾਉਣ ਵਿੱਚ ਸਫਲ ਹੋਵੋਗੇ ਉੱਨੀ ਹੀ ਤੁਹਾਡੇ ਅੰਦਰ ਇਕ ਨਵੀਂ ਗੁੱਝੀ ਤਾਕਤ ਪੈਦਾ ਹੋਵੇਗੀ, ਅਰ ਤੁਹਾਨੂੰ ਤਸੱਲੀ ਅਤੇ ਸ਼ਾਂਤੀ ਪ੍ਰਾਪਤ ਹੋਵੇਗੀ। ਤੁਹਾਡੀਆਂ ਗੁੱਝੀਆਂ ਤਾਕਤਾਂ ਆਪਣੇ ਆਪ ਪ੍ਰਗਟ ਹੋਣ ਲੱਗ ਜਾਣਗੀਆਂ ਅਰ ਜਿਹਾ ਕਿ ਇਸ ਤੋਂ ਪੈਹਲਾਂ ਤੁਹਾਡੇ ਜਤਨ ਨਿਰਬਲ ਅਰ ਅਧੂਰੇ ਸਨ, ਹੁਣ ਤੁਸੀਂ ਸ਼ਾਂਤੀ ਤੇ ਤਸੱਲੀ ਨਾਲ ਕੰਮ ਕਰਕੇ ਸਫਲਤਾ ਪ੍ਰਾਪਤ ਕਰ ਸਕੋਗੇ ਅਰ ਏਸ ਨਵੀਂ ਤਾਕਤ ਅਤੇ ਤਸੱਲੀ ਦੇ ਨਾਲ ਤੁਹਾਡੇ ਅੰਦਰ ਇਕ ਰੋਸ਼ਨੀ ਪੈਦਾ ਹੋਵੇਗੀ, ਜੋ "ਬ੍ਰਹਮ ਗਜਾਨ" ਦੇ ਨਾਂ ਉਤੇ ਮਸ਼ਹੂਰ ਹੈ ਅਤੇ ਤੁਹਾਡੀ ਦੁਖੀ ਵੈਹਮੀ ਤੇ ਅਗਿਆਨ ਦਸ਼ਾ ਜਾਂਦੀ ਰਹੇਗੀ ਅਰ ਹਰ ਇਕ ਚੀਜ਼ ਸਾਫ ੨ ਰੋਸ਼ਨ ਅਤੇ ਠੀਕ ੨ ਨਜ਼ਰ ਆਵੇਗੀ। ਏਸ ਆਤਮਕ ਪ੍ਰਕਾਸ਼ ਦੀ ਤ੍ਰੱਕੀ ਦੇ ਨਾਲ ਤੁਹਾਡੀ ਨਿਰਨਯ ਸ਼ਕਤੀ ਅਤੇ ਸਮਝ ਬਹੁਤ ਕੁਝ ਖੁਲ੍ਹ ਜਾਏਗੀ ਤੇ ਤੁਹਾਡੇ ਅੰਦਰ ਉਹ ਭਵਿਖਤ ਅਕਾਸ਼ ਬਾਣੀ ਦੀ ਤਾਕਤ ਪੈਦਾ ਹੋ ਜਾਏਗੀ ਜਿਸ ਦੁਆਰਾ ਤੁਸੀਂ ਅਗੋਂ ਆਉਣ ਵਾਲੇ ਬ੍ਰਿਤਾਂਤਾਂ ਦੀ ਪ੍ਰੀਖਯਾ ਕਰ ਸਕੋਗੇ ਅਰ ਆਪਣੇ ਜਤਨਾਂ ਦਾ ਫਲ ਪੈਹਲਾਂ ਤੋਂ ਹੀ ਅਤੀ ਦਰੁਸਤੀ ਨਾਲ ਜਾਣ ਸਕੋਗੇ, ਅਰ ਜਿੰਨੀ ਤੁਹਾਡੀ ਅੰਤ੍ਰੀਵ ਹਾਲਤ ਵਿਚ ਤਬਦੀਲੀ ਵਾਕਿਆ ਹੋਵੇਗੀ ਉਨਾਂ ਤੁਹਾਡੇ ਬਾਹਰਲੇ ਕੰਮਾਂ ਵਿਚ ਤਬਦੀਲੀ ਹੋਵੇਗੀ ਅਰ ਜਿੰਨੀ ਤੁਹਾਡੀ ਮਾਨਸਕ ਹਾਲਤ ਦੂਜਿਆਂ ਨਾਲ ਵਟੀਵੇਗੀ ਉੱਨੀ ਹੀ ਤਬਦੀਲੀ ਉਨ੍ਹਾਂ ਦੀ ਹਾਲਤ ਅਤੇ ਚਾਲ ਚਲਨ ਵਿਚ ਪੈਦਾ ਹੋਵੇਗੀ। ਜਿੰਨਾ ਖਿਆਲ ਦੀਆਂ ਨੀਵੇਂ ਦਰਜੇ ਦੀਆ ਕਮਜ਼ੋਰ ਕਰਨ ਵਾਲੀਆਂ ਅਰ ਨਾਸ਼ ਕਰਤਾ ਸ਼ਕਤੀਆਂ ਤੇ ਪ੍ਰਬਲ ਹੋਵੋਗੇ ਉੱਨਾਂ ਹੀ ਪ੍ਰਪੱਕ ਸ਼ੁੱਧ ਅਰ ਪਵਿੱਤ੍ਰ ਆਤਮਾ ਤੋਂ ਪੈਦਾ ਹੋਨ ਵਾਲੀ ਨਿਸਚਿਤ ਸਹਾਰਾ ਦਾਤੀਆਂ ਅਰ ਉਪਰ ਉਠਨ ਵਾਲੀਆ ਰੋਆਂ (ਧਾਰਾਂ) ਤੁਹਾਡੇ ਅੰਦ੍ਰ ਪ੍ਰਗਟ ਹੋਨਗੀਆਂ। ਖੁਸ਼ੀ ਤੁਹਾਡੀ ਹੱਦ ਤੋਂ ਵਧ ਜਾਏਗੀ, ਅਰ ਤੁਸੀਂ ਉਹ ਖੁਸ਼ੀ, ਤਸੱਲੀ ਅਤੇ ਤਾਕਤ ਪ੍ਰਾਪਤ ਕਰਨ ਲਗੋਗੇ ਜੋ ਕੇਵਲ ਆਪਣੇ ਆਪ ਨੂੰ ਕਾਬੂ ਰੱਖਣ ਤੋਂ ਪ੍ਰਗਟ ਹੁੰਦੀ ਹੈ। ਅਰ ਇਹ ਤਸੱਲੀ ਬਖਸ਼ ਖੁਸ਼ੀ ਅਤੇ

ਤਾਕਤ ਆਪਣੇ ਆਪ ਅਰ ਬੇ-ਮਲੂਮ ਤੌਰ ਨਾਲ ਗਰਮੀ ਦੀਆਂ ਕਿਰਨਾਂ ਵਾਂਗ ਹੋਰਨਾਂ ਤੇ ਉੱਤੇਤਿੱਤੀ ਅਸਰ ਪੈਦਾ ਕਰਦੀਆਂ ਰਹਣਗੀਆਂ। ਪੱਕੇ ਅਤੇ ਬਲ ਵਾਲੇ ਦਿਲ ਦੇ ਪੁਰਸ਼ ਤੁਹਾਡੇ ਦੁਆਲੇ ਇਕੱਤ੍ਰ ਹੋਣਗੇ, ਤੁਹਾਡਾ ਦਬਦਬਾ ਵਧ ਜਾਏਗਾ ਅਰ ਤੁਹਾਡੇ ਸੰਕਲਪਾਂ ਦੀ ਤਬਦੀਲੀ ਅਨੁਸਾਰ ਬਾਹਰਲੀਆਂ ਹਾਲਤਾਂ ਵਿਚ ਤਬਦੀਲੀ ਹੋਵੇਗੀ।

ਮਨੁੱਸ਼ ਦੇ ਵੈਰੀ ਉਸ ਦੇ ਘਰ ਦੇ ਲੋਕ ਹੁੰਦੇ ਹਨ ਅਰ ਜੋ ਪੁਰਸ਼ ਲਾਭ ਦਾਇਕ ਬਣਨਾ, ਬਲਵਾਨ ਚਿੱਤ ਅਤੇ ਪ੍ਰਸੰਨ ਰੈਹਣਾ ਚਾਹੁੰਦਾ ਹੈ ਉਸ ਲਈ ਉਚਿਤ ਹੈ ਕਿ ਨਾਸਤਕ ਨੀਚ ਅਤੇ ਅਸ਼ੁੱਧ ਖਿਆਲਾਂ ਦੀਆਂ ਰੂਹਾਂ ਨੂੰ ਆਪਣੇ ਦਿਲ ਅੰਦਰ ਨਾ ਆਉਣ ਦੇਵੇ, ਅਰ ਜੇਹਾ ਕਿ ਸਿਆਣਾ ਘਰ ਦਾ ਮਾਲਕ ਆਪਣੇ ਨੌਕਰਾਂ ਤੇ ਹਕੂਮਤ ਕਰਦਾ ਹੈ ਅਰ ਆਪਣੇ ਪ੍ਰਾਹੁਣਿਆਂ ਨੂੰ ਪ੍ਰਸੰਨ ਕਰਦਾ ਹੈ, ਇਸੇ ਤਰਾਂ ਇਹ ਭੀ ਜ਼ਰੂਰ ਹੈ ਕਿ ਉਹ ਆਪਣੀਆਂ ਵਾਸ਼ਨਾਂ ਨੂੰ ਅਧੀਨ ਕਰ ਲਵੇ ਅਰ ਹਕੂਮਤ ਅਤੇ ਫੈਸਲੇ ਦੇ ਨਾਲ ਠੀਕ ਠੀਕ ਆਖ ਸਕੇ ਕਿ ਉਹ ਇਸ ਤਰਾਂ ਦੇ ਖਿਆਲਾਂ ਨੂੰ ਆਪਣੀ ਆਤਮਾ ਦੇ ਅੰਦਰ ਪ੍ਰਵਿਰਤ ਕਰੇਗਾ। ਜੋ ਪੁਰਸ਼ ਆਪਣੇ ਆਪ ਨੂੰ ਕਾਬੂ ਵਿਚ ਰੱਖਣ ਦੀ ਪ੍ਰਾਪਤੀ ਵਿਚ ਥੋੜੀ ਜੇਹੀ ਭੀ ਸਫਲਤਾ ਪ੍ਰਾਪਤ ਕਰਦਾ ਹੈ, ਉਸ ਦਾ ਬਲ ਬਹੁਤ ਕੁਝ ਵਧ ਜਾਂਦਾ ਹੈ ਅਰ ਜੋ ਪੁਰਸ਼ ਹੰਕਾਰ ਅਤੇ ਖ਼ੁਦਗਰਜ਼ੀ ਆਦਤਾਂ ਤੇ ਪੂਰੀ ਤਰਾਂ ਕਾਬਜ਼ ਹੋ ਜਾਂਦਾ ਹੈ ਅਰ ਉਨ੍ਹਾਂ ਤੇ ਚੰਗੀ ਤਰਾਂ ਪ੍ਰਬਲ ਹੋ ਜਾਂਦਾ ਹੈ ਉਹ ਅਥਾਹ ਸਿਆਣਪ ਅਤੇ ਅੰਤ੍ਰੀਵ ਤਸੱਲੀ ਅਰ ਅਮਨ ਪ੍ਰਾਪਤ ਕਰ ਲੈਂਦਾ ਹੈ, ਅਰ ਇਸ ਗਲ ਨੂੰ ਚੰਗੀ ਤਰਾਂ ਨਿਸਚੇ ਕਰ ਲੈਂਦਾ ਹੈ ਕਿ ਜੋ ਪੁਰਸ਼ ਆਪਣੀ ਆਤਮਾ ਤੇ ਪ੍ਰਬਲ ਹੈ, ਸੰਸਾਰਕ ਸਾਰੀਆਂ ਸ਼ਕਤੀਆਂ ਉਸ ਦੇ ਸਹਾਰੇ ਵਾਸਤੇ ਮੌਜੂਦ ਹਨ ਅਰ ਜਿੱਥੇ ਕਿਧਰੇ ਉਹ ਜਾਵੇ ਉਸ ਦੀ ਰਾਖੀ ਲਈ ਹਾਜ਼ਰ ਹਨ।

ਠੌਰ ਮਨ ਰਾਖ, ਡਿਗੇ ਵਾਕ ਮੂਹੋਂ ਆਖ ਨਾਹੀਂ,  
ਬੁਰਾ ਨਾਂ ਤਕਾਈਂ ਕਿਸੇ, ਭਲਾ ਹੀ ਖਿਆਲ ਕਰ।  
ਉਠੇ ਜੋ ਤਰੰਗ ਮਨਿ ਅੰਗ ਭੰਗ ਉਸ ਕਰ,  
ਹਰਿ ੨ ਧਿਆਇ, ਹੀਆ ਤੱਤਾ ਠੰਢਾ ਠਾਰ ਕਰ।  
ਆਪ ਤੇ ਸੁਾਰ, ਬੂਹੇ ਮਾਰ ਆਪੇ ਆਪ ਬੈਠਿ,  
ਪੈਠਿ ਘਟਿ ਦਰ ਸਿਟ, ਵਾਸ਼ਨਾ ਬਿਹਾਲ ਕਰ।  
ਪਾਏਂਗਾ ਅਮੋਘ ਬਲ ਸ਼ਕਤੀਆਂ ਅਪਾਰ ਧਾਰ,  
ਦੇਖ ਅੱਜ ਆਇ, ਗੱਲ ਆਖੀ ਮੈਂ ਨਿਹਾਲ ਕਰ।

5

## ਅਰੋਗਤਾ, ਸਫਲਤਾ ਅਤੇ ਬਲ ਪ੍ਰਾਪਤ ਕਰਨ ਦਾ ਭੇਤ

ਗੁਝਾ ਆਖਾਂ ਭੇਤ ਹੁਣ ਆਸਾਂ ਪੂਰਣਹਾਰ ।
ਹਾਰੇਂ ਹਿਰਦਾ ਨਾਹਿ ਜੇ ਖਿੜਸੀ ਅਜਬ ਬਹਾਰ ।

ਜੋ ਪੁਰਸ਼ ਦਿਨੋਂ ਦਿਨ ਆਪਣੇ ਦਿਲਾਂ ਵਿਚ ਉੱਚ ਨੇਕੀ ਨੂੰ ਥਾਂ ਦੇਣ ਦਾ ਜਤਨ ਕਰਦੇ ਹਨ ਉਹ ਸੱਚ ਮੁੱਚ ਅਸਲੀ ਅਰੋਗਤਾ, ਦੌਲਤ ਅਰ ਖੁਸ਼ੀ ਪ੍ਰਾਪਤ ਕਰਦੇ ਹਨ। ਨੇਕੀ ਤੁਲ ਹੋਰ ਕੋਈ ਰਾਖੀ ਨਹੀਂ ਹੈ ਅਰ ਨੇਕੀ ਤੋਂ ਭਾਵ ਇਹ ਨਹੀਂ ਹੈ ਕਿ ਆਚਰਨ ਦੇ ਨਿਯਮਾਂ ਦੀ ਕੇਵਲ ਪ੍ਰਤੱਖ ਪਾਬੰਦੀ ਕੀਤੀ ਜਾਵੇ, ਸਗੋਂ ਨੇਕੀ ਦਾ ਭਾਵ ਇਹ ਹੈ ਕਿ ਖਿਆਲ ਪਵਿੱਤ੍ਰ ਅਤੇ ਸਾਫ ਹੋਣ, ਵਾਸ਼ਨਾ ਬਹੁਤ ਹੀ ਉੱਚ ਹੋਣ, ਅਰਥਾਤ ਮਨ ਨੀਵਾਂ ਮੱਤ ਉਚੀ, ਪਿਆਰ ਨਿਸ਼ਕਾਮ ਹੋਵੇ ਅਰ ਬੇਅਰਥ ਸ਼ੇਖੀ ਨਾ ਕੀਤੀ ਜਾਵੇ। ਸਦੀਵ ਪਵਿੱਤ੍ਰ ਖਿਆਲਾਂ ਵਿਚ ਜੀਵਨ ਬਤੀਤ ਕਰਨਾ ਮਾਨੋਂ ਆਪਣੇ ਚਹੁੰ ਪਾਸੀਂ ਨਰਮੀ ਅਰ ਤਾਕਤ ਦੀ ਇਕ ਆਤਮਕ ਪੌਣ ਫੈਲਾਣੀ ਹੈ, ਜਿਸ ਦਾ ਅਸਰ ਉਨ੍ਹਾਂ ਸਾਰਿਆਂ ਪੁਰਸ਼ਾਂ ਤੇ ਹੁੰਦਾ ਹੈ ਜੋ ਉਸ ਪੌਣ ਵਿਖੇ ਸਵਾਸ ਲੈਂਦੇ ਹਨ।

ਜਿਸ ਤਰਾਂ ਸੂਰਜ ਨਿਕਲਨ ਤੋਂ ਬੇਬੁਨਯਾਦਾ ਹਨੇਰਾ ਜਾਂ ਪ੍ਰਛਾਵਾਂ ਨੱਸ ਜਾਂਦਾ ਹੈ ਉਸੇ ਤਰਾਂ ਸੁਧ ਪਵਿੱਤ੍ਰ ਅਰ ਪੱਕੇ ਵਿਸ਼ਵਾਸ ਵਾਲੇ ਦਿਲ ਦੀਆਂ ਚੰਗਾ ਖਿਆਲ ਦੀਆਂ ਹਰ ਥਾਂ ਪੁੱਜਨ ਵਾਲੀਆਂ ਕਿਰਨਾਂ ਦੇ ਅੱਗੇ ਬੁਰਾਈ ਦੀਆਂ ਸਾਰੀਆਂ ਤਾਕਤਾਂ ਨਸ਼ਟ ਹੋ ਜਾਂਦੀਆਂ ਹਨ ਅਰ ਉਨ੍ਹਾਂ ਦਾ ਖੁਰਾ ਖੋਜ ਭੀ ਨਹੀਂ ਰੈਂਹਦਾ।

ਜਿਥੇ ਕਿਧਰੇ ਅਸਲੀ ਭਰੋਸਾ ਅਰ ਬੇਲਾਗ ਪਵਿੱਤ੍ਰਤਾ ਹੁੰਦੀ ਹੈ ਉਥੇ ਅਰੋਗਤਾ, ਸਫਲਤਾ ਅਤੇ ਤਾਕਤ ਤਿੰਨੇ ਮੌਜੂਦ ਹੁੰਦੀਆਂ ਹਨ। ਅਜੇਹੀ ਹਾਲਤ ਵਿਚ ਬੀਮਾਰੀ ਅਸਫਲਤਾ ਅਰ ਦੁਰਭਾਗਤਾ ਕਦੀ ਭੀ ਠੈਹਰ ਨਹੀਂ ਸਕਦੀਆਂ, ਕਿਉਂਕਿ ਉਥੇ ਉਨ੍ਹਾਂ ਦੀ ਖੁਰਾਕ ਅਤੇ ਪ੍ਰਵਰਸ਼ (ਪਾਲਨਾ) ਲਈ ਕੋਈ ਵਸਤੂ ਨਹੀਂ, ਸਰੀਰਕ ਹਾਲਤਾਂ ਬਹੁਤ ਜ਼ਿਆਦਾ ਮਾਨਸਕ ਹਾਲਤਾਂ ਦੇ ਆਸਰੇ ਹੀ ਇਸਥਤੀ ਪ੍ਰਾਪਤ ਕਰਦੀਆਂ ਹਨ ਅਰ ਵਿਦਵਾਨ ਲੋਕ ਭੀ ਇਸ ਗੱਲ ਨੂੰ ਮੰਨਦੇ ਹਨ ਕਿ ਜੋ ਪੁਰਸ਼ ਆਤਮਾਂ ਤੋਂ ਇਨਕਾਰੀ ਹਨ ਉਨ੍ਹਾਂ ਦਾ ਯਕੀਨ ਸੀ ਕਿ ਪੁਰਸ਼ ਆਪਣੇ ਸਰੀਰ ਤੇ ਬਣਿਆਂ ਹੋਯਾ ਹੈ, ਹੁਣ ਇਹ ਵਿਸ਼ਵਾਸ ਪੂਰਣ ਹੋ ਗਿਆ ਹੈ ਅਰ ਲੋਕ ਇਸ ਵਿਸ਼ਵਾਸ ਨੂੰ ਛਡਦੇ ਜਾਂਦੇ ਹਨ ਅਰ ਉਸ ਦੀ ਥਾਂ ਇਹ ਵਿਸ਼ਵਾਸ ਕਰਨ ਲੱਗੇ ਹਨ ਕਿ ਪੁਰਸ਼ ਆਪਣੇ ਸਰੀਰ ਨਾਲੋਂ ਉੱਤਮ ਹੈ ਅਰ ਉਸ ਦਾ ਸਰੀਰ ਓਹੀ ਹੈ ਜੋ ਉਹ ਆਪਣੇ ਖਿਆਲ ਦੀ ਤਾਕਤ (ਫੁਰਨਾਂ ਸ਼ਕਤੀ) ਤੋਂ ਬਣਾਂਦਾ ਹੈ, ਜਾਂ ਕਾਇਮ ਕਰਦਾ ਹੈ। ਹਰ ਥਾਂ ਪੁਰਸ਼ ਇਸ ਵਿਸ਼ਵਾਸ ਨੂੰ ਛੱਡਦੇ ਜਾਂਦੇ ਹਨ ਕਿ ਇਕ ਪੁਰਸ਼ ਨਿਰਾਸ ਰੈਂਹਦਾ ਹੈ ਇਸ ਵਾਸਤੇ ਕਿ ਉਸ ਨੂੰ ਅਜੀਰਨ ਰੋਗ ਦੀ ਸ਼ਕਾਇਤ ਹੈ ਅਰ ਉਸ

ਦੀ ਥਾਂ ਇਹ ਵਿਸ਼ਵਾਸ ਕਰਦੇ ਜਾਂਦੇ ਹਨ ਕਿ ਇਕ ਪੁਰਸ਼ ਨੂੰ ਬਦਹਜ਼ਮੀ ਦੀ ਸ਼ਕਾਇਤ ਏਸ ਵਾਸਤੇ ਰਹਿੰਦੀ ਹੈ ਕਿ ਉਹ ਨਿਰਾਸ ਰਹਿੰਦਾ ਹੈ। ਅਰ ਅਗੋਂ ਨੂੰ ਇਕ ਅਜਿਹਾ ਸਮਾਂ ਆਉਣ ਵਾਲਾ ਹੈ ਜਦੋਂ ਕਿ ਇਹ ਗੱਲ ਸਭ ਨੂੰ ਮਲੂਮ ਹੋ ਜਾਏਗੀ ਕਿ ਹਰ ਇਕ ਬੀਮਾਰੀ ਦੀ ਅਸਲੀਅਤ ਮਨ ਹੈ ਜਾਂ ਇਹ ਕਹੋ ਕਿ ਸਾਰੀਆਂ ਬੀਮਾਰੀਆਂ ਮਾਨਸਕ ਦਸ਼ਾ ਦਾ ਹੀ ਹੇਰ ਫੇਰ ਹਨ।

ਸੰਸਾਰ ਵਿਚ ਕੋਈ ਬੁਰਾਈ ਜਾਂ ਮੁਸੀਬਤ ਅਜੇਹੀ ਨਹੀਂ ਹੈ ਜੋ ਮਨ 'ਚੋਂ ਪੈਦਾ ਨਾ ਹੋਈ ਹੋਵੇ। ਅਰਥਾਤ ਸਰਬ ਰੋਗਾਂ ਦੀ ਜੜ੍ਹ ਮਨ ਹੀ ਹੈ। ਪਾਪ, ਰੋਗ, ਰੰਜ ਅਤੇ ਤਕਲੀਫ ਅਸਲ ਵਿਚ ਸੰਸਾਰਕ ਪ੍ਰਬੰਧ ਨਾਲ ਸੰਬੰਧ ਨਹੀਂ ਰਖਦੀਆਂ, ਅਰ ਨਾਂ ਹੀ ਆਪਣੇ ਆਪ ਕੋਈ ਵਜੂਦ (ਹਸਤੀ) ਰਖਦੀਆਂ ਹਨ। ਇਹ ਸਭ ਇਸ ਕਰਕੇ ਪੈਦਾ ਹੁੰਦੀਆਂ ਹਨ ਕਿ ਅਸੀਂ ਭਿੰਨ ੨ ਚੀਜ਼ਾਂ ਦੇ ਠੀਕ ਸੰਬੰਧ ਤੋਂ ਅਨਜਾਣ ਹਾਂ। ਕਹਾਵਤ ਹੈ ਕਿ "ਭਾਰਤ ਵਰਸ਼ ਵਿਚ ਕਿਸੇ ਸਮੇਂ ਰਿਸ਼ੀਆਂ ਦਾ ਇਕ ਟੋਲਾ ਸੀ ਜੋ ਅਜਿਹੀ ਨਿਰੀ ਪੁਰੀ ਪਵਿੱਤ੍ਰਤਾ ਅਤੇ ਸਾਦਗੀ ਦਾ ਜੀਵਨ ਬਤੀਤ ਕਰਦੇ ਸਨ ਕਿ ਉਨ੍ਹਾਂ ਦੀ ਆਮ ਤੌਰ ਤੇ ਕਈ ਸੌ ਵਰਹੇ ਦੀ ਉਮਰ ਹੁੰਦੀ ਸੀ, ਅਰ ਬੀਮਾਰ ਪੈਣਾਂ ਉਨ੍ਹਾਂ ਲਈ ਮਾਫੀ ਦੇ ਅਯੋਗ ਜਾਂ ਬੜੀ ਭਾਰੀ ਖਰਾਬੀ ਦਾ ਕਾਰਨ ਸਮਝਿਆ ਜਾਂਦਾ ਸੀ, ਕਿਉਂਕਿ ਇਸ ਤੋਂ ਇਹ ਮਲੂਮ ਹੁੰਦਾ ਸੀ ਕਿ ਉਨ੍ਹਾਂ ਨੇ ਕੁਦਰਤ ਦੇ ਨਿਯਮਾ ਦੇ ਵਿਰੁੱਧ ਕੋਈ ਕੰਮ ਕੀਤਾ ਹੈ। ਜਿੰਨੀ ਛੇਤੀ ਅਸੀਂ ਏਸ ਗੱਲ ਨੂੰ ਸਮਝਾਂਗੇ, ਅਰ ਮੰਨ ਲਵਾਂਗੇ ਕਿ ਬੀਮਾਰੀ ਰੱਬ ਦੇ ਕੈਹਰ ਦੇ ਮਾਰੇ ਹੋਇਆਂ ਵਾਸਤੇ ਕੋਈ ਅਯੋਗ ਦੰਡ ਨਹੀਂ ਹੈ ਅਰ ਨਾਂ ਇਹ ਵਾਹਿਗੁਰੂ ਅਕਾਲ ਪੁਰਖ ਸੱਚੇ ਪਿਤਾ ਜੀ ਨੇ ਕੋਈ ਪ੍ਰੀਖਯਾ ਨੀਯਤ ਕੀਤੀ ਹੈ, ਸਗੋਂ ਇਹ ਬੀਮਾਰੀ ਸਾਡੇ ਹੀ ਪਾਪਾਂ ਅਤੇ ਭੁਲੇਖਿਆਂ ਦਾ ਫਲ ਹੈ, ਉੱਨਾਂ ਹੀ ਛੇਤੀ ਅਸੀ ਅਰੋਗਤਾ ਦੇ ਸਹਿਲ ਰਾਹ ਜਰਨੈਲੀ ਸੜਕ ਤੇ ਪ੍ਰਵਿਰਤ ਹੋਵਾਂਗੇ। ਰੋਗੀ ਉਹ ਹੁੰਦੇ ਹਨ ਜੋ ਰੋਗ ਨੂੰ ਖਿਚਦੇ ਹਨ, ਰੋਗੀ ਉਹ ਹੁੰਦੇ ਹਨ ਜਿਨ੍ਹਾਂ ਦੇ ਅੰਤਸ਼ ਕਰਨ ਨੂੰ ਰੋਗ ਕਬੂਲ ਕਰਦੇ ਹਨ, ਪਰ ਰੋਗ ਉਨ੍ਹਾਂ ਲੋਕਾਂ ਥੀਂ ਦੂਰ ਨੱਸਦੇ ਹਨ ਜਿਨ੍ਹਾਂ ਦਾ ਪੱਕਾ ਪਵਿੱਤ੍ਰ ਅਤੇ ਯੋਗ ਖਿਆਲ ਅਰੋਗਤਾ ਵਾਲੀ ਹਾਲਤ ਪੈਦਾ ਕਰਦਾ ਹੈ।

ਜੇ ਤੁਸੀਂ ਕ੍ਰੋਧ, ਪਰੇਸ਼ਾਨੀ, ਈਰਖਾ, ਲਾਲਚ ਜਾਂ ਮਨ ਦੀਆਂ ਹੋਰ ਕਿਸੇ ਨਾ ਫਬਦੀਆਂ ਹਾਲਤਾਂ ਦੇ ਅਧੀਨ ਰਹਿੰਦੇ ਅਰ ਫੇਰ ਪੂਰੀ ਸਰੀਰਕ ਅਰੋਗਤਾ ਦੀ ਆਸ ਕਰਦੇ ਹੋ ਤਾਂ ਤੁਸੀਂ ਇਕ ਅਸੰਭਵ ਸ਼ੈ ਦੀ ਆਸ ਕਰਦੇ ਹੋ, ਕਿਉਂਕਿ ਤੁਸੀਂ ਤਾਂ ਸਦੀਵ ਆਪਣੇ ਮਨ ਵਿਖੇ ਰੋਗ ਦੇ ਬੀਜ ਬੀਜ ਰਹੇ ਹੋ, ਬੁੱਧਵਾਨ ਪੁਰਸ਼ ਅੰਤਸ਼ਕਰਨ ਦੀਆਂ ਅਜਿਹੀਆਂ ਹਾਲਤਾਂ ਤੋਂ ਬਚਨ ਦੀ ਰਾਖੀ ਕਰਦਾ ਹੈ, ਕਿਉਂਕਿ ਉਸ ਨੂੰ ਮਲੂਮ ਹੈ ਕਿ ਇਹ ਹਾਲਤਾਂ ਖਰਾਬ ਬਦਰ ਹੈ ਜਾਂ ਹੈਜ਼ੇ ਵਾਲੇ ਮਕਾਨ ਤੋਂ ਭੀ ਵਧੀਕ ਭੈ ਜਨਕ ਹਨ।

ਜੇ ਤੁਸੀਂ ਸਾਰੀਆਂ ਸਰੀਰਕ ਤਕਲੀਫਾਂ ਤੋਂ ਬਰੀ ਰੈਹਣਾ ਅਰ ਪੂਰੀ ਸਰੀਰਕ ਅਰੋਗਤਾ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਤੁਸੀਂ ਆਪਣੇ ਸੁਭਾਉ ਨੂੰ ਟਿਕਾਣੇ ਸਿਰ ਰਖੋ ਅਰ ਆਪਣੇ ਸੰਕਲਪਾਂ ਨੂੰ ਇਕ ਪਾਸੇ ਕਰੋ, ਖੁਸ਼ੀ ਦੇ ਖਿਆਲ ਸੋਚੋ, ਪਿਆਰ ਭਰੇ ਖਿਆਲਾਂ ਨੂੰ ਦਿਲ ਅੰਦਰ ਰਾਹ ਦਿਓ, ਅਰ ਨੇਕ ਨਿਯਤੀ ਦੀ ਜੀਵਨ ਮੂਲ ਰਸੈਣ ਨੂੰ ਆਪਣੀਆਂ ਰਗਾਂ ਵਿਚ ਦੌਰਾ ਕਰਨ ਦਿਓ, ਤਾਂ ਫੇਰ ਤੁਹਾਨੂੰ ਕਿਸੇ ਹੋਰ ਦਵਾਈ ਦੀ ਲੋੜ ਨਾ ਹੋਵੇਗੀ।

ਆਪਣੇ ਦਿਲ ਤੋਂ ਈਰਖਾ ਅਤੇ ਨਿਕੰਮਾਂ ਹੰਕਾਰ, ਪਰੇਸ਼ਾਨੀ, ਘ੍ਰਿਣਾ ਅਤੇ ਖ਼ੁਦਗਰਜ਼ੀ ਦੇ ਖਿਆਲਾਂ ਨੂੰ ਇਕ ਦਮ ਦੂਰ ਕਰ ਦਿਓ ਤਦ ਤੁਹਾਡੀ ਬਦ ਹਜ਼ਮੀ, ਸਫਰਾਵੀ ਮਿਜ਼ਾਜ਼, ਕਮਜ਼ੋਰੀ, ਅੰਗਾ ਦਾ ਟੁਟਨਾਂ ਆਦਿਕ ਸਾਰੀਆਂ ਸ਼ਕਾਇਤਾਂ ਦੂਰ ਹੋ ਜਾਨਗੀਆਂ । ਜੇ ਤੁਸੀਂ ਆਪਣੀ ਜ਼ਿੱਦ ਅਤੇ ਹਠ ਤੋਂ ਮਨ ਦੀਆਂ ਏਹਨਾਂ ਕਮਜ਼ੋਰ ਕਰਨ ਵਾਲਿਆਂ ਅਤੇ ਖ਼ੁਆਰ ਕਰਨ ਵਾਲੀਆਂ ਵਾਦੀਆਂ ਨੂੰ ਛਡ ਦਿਓਗੇ ਤਾਂ ਫੇਰ ਏਸ ਗੱਲ ਦੀ ਸ਼ਕਾਇਤ ਨਾ ਕਰੋਗੇ ਕਿ ਤੁਹਾਡਾ ਸਰੀਰ ਰੋਗਾਂ ਵਿਚ ਫਸਿਆ ਹੋਯਾ ਹੈ ।

ਨਿਮਨ ਲਿਖਤ ਕਹਾਣੀ ਇਸ ਗੱਲ ਦੀ ਉਦਾਹਰਣ ਹੈ ਕਿ ਮਨ ਦੀਆਂ ਵਾਦੀਆਂ ਅਰ ਸਰੀਰਕ ਹਾਲਤਾਂ ਵਿਚ ਬੜਾ ਨੇੜੇ ਦਾ ਸੰਬੰਧ ਹੈ : ਇਕ ਪੁਰਸ਼ ਇਕ ਸਖਤ ਬੀਮਾਰੀ ਵਿਚ ਫਸਿਆ ਹੋਇਆ ਹੈ, ਉਸ ਨੇ ਕਈ ਹਕੀਮਾਂ ਦਾ ਉਤੱਰਿਤੱਰੀ ਇਲਾਜ ਕੀਤਾ, ਪਰ ਕੁਝ ਲਾਭ ਨਾ ਹੋਯਾ, ਫੇਰ ਉਹ ਅਜਿਹੇ ਸ਼ੈਹਰਾਂ ਅਤੇ ਕਸਬਿਆਂ ਵਿਚ ਗਿਆ ਜਿਥੇ ਅਰੋਗਤਾ ਬਖਸ਼ਨ ਵਾਲੇ ਪਾਣੀ ਦੇ ਸੋਮੇਂ ਚਲ ਰਹੇ ਸਨ, ਅਰ ਉਨ੍ਹਾਂ ਸਾਰਿਆਂ ਵਿਚ ਅਸ਼ਨਾਨ ਤੋਂ ਪਿੱਛੋਂ ਭੀ ਉਸ ਦਾ ਰੋਗ ਜਿਉਂ ਦਾ ਤਿਉਂ ਰਿਹਾ । ਉਸ ਦੀ ਰੋਗ ਦਸ਼ਾ ਵਿਚ ਅਰੋਗਤਾ ਵਾਸਤੇ ਰੰਚਕ ਭੀ ਫਰਕ ਨਾ ਹੋਯਾ ਤਾਂ ਇਕ ਰਾਤ ਨੂੰ ਉਸ ਨੇ ਇਹ ਸੁਪਨਾਂ ਵੇਖਿਆ ਕਿ ਇਕ ਫਰਿਸ਼ਤਾ ਉਸ ਕੋਲ ਆਯਾ ਅਰ ਉਸ ਨੇ ਪੁਛਿਆ "ਹੇ ਵੀਰ ! ਕੀ ਤੂੰ ਸਰਬ ਪ੍ਰਕਾਰ ਦੇ ਇਲਾਜ ਕਰ ਲੀਤੇ ਹਨ ?" ਉਸ ਨੇ ਉੱਤ੍ਰ ਦਿੱਤਾ ਕਿ ਹਾਂ ਜੀ ਕਰ ਲੀਤੇ ਹਨ, ਫੇਰ ਫਰਿਸ਼ਤੇ ਨੇ ਕਿਹਾ ਹੱਛਾ ਮੇਰੇ ਨਾਲ ਆ ਅਰ ਮੈਂ ਤੈਨੂੰ ਇਕ ਅਰੋਗਤਾ ਦਾਤਾ ਹਮਾਮ ਜਾਂ ਚਸ਼ਮਾ ਵਿਖਾਵਾਂਗਾ, ਜਿਸ ਨੂੰ ਤੂੰ ਨਹੀਂ ਵੇਖਿਆ । ਉਹ ਦੁਖੀ ਪੁਰਸ਼ ਉਸ ਦੇ ਪਿਛੇ ਹੋ ਟੁਰਿਆ, ਅਰ ਫਰਿਸ਼ਤੇ ਨੇ ਉਸ ਨੂੰ ਪਾਣੀ ਦੇ ਇਕ ਚਸ਼ਮੇ ਤੇ ਲੈ ਜਾ ਕੇ ਉਸ ਨੂੰ ਆਖਿਆ 'ਲੈ ਏਸ ਪਾਣੀ ਵਿਚ ਟੁਬੀ ਮਾਰ ਤਾਂ ਤੂੰ ਜ਼ਰੂਰ ਹੱਛਾ ਹੋ ਜਾਏਂਗਾ ।' ਇਹ ਆਖ ਕੇ ਫਰਿਸ਼ਤਾ ਲੁਕ ਗਿਆ । ਉਸ ਰੋਗੀ ਨੇ ਪਾਣੀ ਵਿਚ ਟੁੱਬੀ ਲਾਈ ਅਰ ਬਾਹਰ ਨਿਕਲਦਿਆਂ ਹੀ ਕੀ ਵੇਖਿਆ ਕਿ ਉਸ ਦਾ ਰੋਗ ਜਾਂਦਾ ਰਿਹਾ । ਅਰ ਨਾਲ ਹੀ ਉਸ ਨੇ ਉਸ ਚਸ਼ਮੇ ਤੇ "ਤਿਆਗ ਅਤੇ ਪਾਪਾਂ ਤੋਂ ਬਚਣਾ" ਲਿਖਿਆ ਹੋਇਆ ਵੇਖਿਆ । ਜਦੋਂ ਉਹ ਪੁਰਸ਼ ਸੁਪਨੇ ਤੋਂ ਜਾਗਿਆ ਤਾਂ ਸੁਪਨੇ ਦੇ ਪੂਰੇ ੨ ਅਰਥ ਅੱਚਨਚੇਤ ਉਸ ਦੀ ਸਮਝ ਵਿਚ ਆ ਗਏ, ਅਰ ਆਪਣੇ ਦਿਲ ਵਿਚ ਸੋਚਨ ਤੋਂ ਉਸਨੂੰ ਮਲੂਮ ਹੋਯਾ ਕਿ ਉਹ ਸਾਰੀ ਉਮਰ ਇਕ ਖਾਸ ਪਾਪ ਦਾ ਸ਼ਿਕਾਰ ਬਣਿਆਂ ਰਿਹਾ ਹੈ, ਅਰ ਹੁਣ ਉਸ ਨੇ ਸੁਗੰਧ ਖਾਧੀ ਹੈ ਕਿ ਮੈਂ ਹੁਣ ਏਸ ਪਾਪ ਨੂੰ ਸਦਾ ਲਈ ਤਿਆਗਦਾ ਹਾਂ ਅਰ ਇਸ ਤੋਂ ਬਚਨ ਵਾਸਤੇ ਪ੍ਰਣ ਕਰਦਾ ਹਾਂ, ਉਸ ਨੇ ਆਪਣੀ ਸੁਗੰਦ ਪੂਰੀ ਕੀਤੀ । ਉਸ ਦਿਨ ਤੋਂ ਉਸ ਦਾ ਰੋਗ ਘੱਟ ਹੋਣ ਲੱਗਾ, ਅਰ ਕੁਝ ਚਿਰ ਪਿਛੋਂ ਪੂਰਣ ਅਰੋਗ ਹੋ ਗਿਆ ।

ਬਹੁਤ ਸਾਰੇ ਲੋਕਾਂ ਦੀ ਇਹ ਸ਼ਕਾਇਤ ਹੈ ਕਿ ਜ਼ਿਆਦਾ ਕੰਮ ਕਰਨ ਤੋਂ ਸਾਡੀ ਅਰੋਗਤਾ ਵਿਗੜ ਗਈ ਹੈ । ਅਜਿਹੀਆਂ ਬਹੁਤ ਸਾਰੀਆਂ ਹਾਲਤਾਂ ਵਿਚ ਅਰੋਗਤਾ ਏਸ ਵਾਸਤੇ ਖਰਾਬ ਹੋ ਜਾਂਦੀ ਹੈ ਕਿ ਲੋਕ ਘੱਟ ਅਕਲ ਨਾਲ ਆਪਣਾ ਬਲ ਨਸ਼ਟ ਕਰ ਦੇਂਦੇ ਹਨ । ਜੇ ਤੁਸੀਂ ਅਰੋਗਤਾ ਕਾਇਮ ਰੱਖਣੀ ਚਾਹੁੰਦੇ ਹੋ ਤਾਂ ਤੁਸੀਂ ਬਿਨਾਂ ਰੌਲੇ ਗੌਲੇ ਦੇ ਕੰਮ ਕਰਨਾ ਸਿੱਖੋ, ਫ਼ਿਕਰ ਮੰਦ ਜਾਂ ਪ੍ਰੇਸ਼ਾਨ ਹੋ ਜਾਣਾ ਜਾਂ ਬਿੰਦੀ ਦੀ ਚਾਂਦੀ ਕੱਢਣੀ ਅਰ ਬੇਅਰਥ ਕੰਮਾਂ ਨੂੰ ਵਧਾ ਲੈਣਾ ਅਰੋਗਤਾ ਵਿਚ ਖਰਾਬੀ ਪਾਣੀ ਹੈ, ਅਰ ਮਾਨੋਂ ਰੋਗ ਨੂੰ

ਸੱਦਣਾ ਹੈ। ਹਰ ਇਕ ਕੰਮ ਭਾਵੇਂ ਦਿਮਾਗੀ ਹੋਵੇ ਭਾਵੇਂ ਸਰੀਰਕ, ਗੁਣਕਾਰੀ ਅਤੇ ਅਰੋਗਤਾ ਦਾਤਾ ਹੁੰਦਾ ਹੈ ਪਰ ਜੋ ਪੁਰਸ਼ ਫਿਕਰ ਅਤੇ ਪ੍ਰੇਸ਼ਾਨੀ ਥੀਂ ਬਚ ਕੇ ਆਪਣੇ ਚਿੱਤ ਦੀਆਂ ਬ੍ਰਿਤੀਆਂ ਨੂੰ ਹੋਰ ਸਭਨਾਂ ਵਲੋਂ ਹਟਾ ਕੇ ਕੇਵਲ ਵਰਤਮਾਨ ਕੰਮ ਵਲ ਲਾਂਦਾ ਹੈ ਅਰ ਜੰਮ ਕੇ ਤਸੱਲੀ ਅਤੇ ਇਕਾਗ੍ਰਤਾ ਕੋਲੋਂ ਕੰਮ ਲੈਂਦਾ ਹੈ, ਉਹ ਪੁਰਸ਼ ਘਬਰਾਏ ਹੋਏ ਅਤੇ ਫਿਕਰ ਮੰਦ ਪੁਰਸ਼ ਨਾਲੋਂ ਬਹੁਤ ਜ਼ਿਆਦਾ ਕੰਮ ਹੀ ਨਹੀਂ ਕਰੇਗਾ, ਸਗੋਂ ਆਪਣੀ ਅਰੋਗਤਾ ਨੂੰ ਭੀ ਕਾਇਮ ਰੱਖੇਗਾ। ਉਲਟ ਇਸ ਦੇ ਘਬਰਾਏ ਹੋਏ ਅਰ ਪ੍ਰੇਸ਼ਾਨ ਪੁਰਸ਼ ਦੀ ਅਰੋਗਤਾ ਬਹੁਤ ਛੇਤੀ ਨਸ਼ਟ ਹੋ ਜਾਂਦੀ ਹੈ।

ਅਸਲੀ ਤਨਦਰੁਸਤੀ ਅਤੇ ਅਸਲੀ ਸਫਲਤਾ ਦੋਵੇਂ ਇਕ ਦੂਜੇ ਨਾਲ ਲਗਦੀਆਂ ਫਬਦੀਆਂ ਹਨ। ਅਰਥਾਤ ਜੋ ਪੁਰਸ਼ ਨਵਾਂ ਨਰੋਇਆ ਹੋਵੇਗਾ, ਉਹ ਜ਼ਰੂਰ ਸਫਲ ਹੋਵੇਗਾ, ਕਿਉਂਕਿ ਇਹ ਦੋਵੇਂ ਗੱਲਾਂ ਖਿਆਲ ਦੇ ਜਹਾਨ ਵਿਚ ਇਕ ਦੂਜੇ ਨਾਲ ਮਿਲੀਆਂ ਹੋਈਆਂ ਹਨ, ਅਰ ਕਦੀ ਭੀ ਅੱਡ ਨਹੀਂ ਹੋ ਸਕਦੀਆਂ। ਜਿਸ ਤਰਾਂ ਕਿ ਅੰਤਸ਼ਕਰਨ ਦੀ ਹੱਛੀ ਹਾਲਤ ਤੋਂ ਸ਼ਰੀਰਕ ਅਰੋਗਤਾ ਪ੍ਰਗਟ ਹੁੰਦੀ ਹੈ, ਉਸੇ ਤਰ੍ਹਾਂ ਅੰਤਸ਼ਕਰਨ ਦੁਆਰਾ ਹੀ ਆਪਣੀਆਂ ਤਜਵੀਜ਼ਾਂ ਨੂੰ ਵਰਤੋਂ ਵਿਚ ਲਿਆਉਣ ਵਿਚ ਸਫਲ ਹੋ ਸਕਦਾ ਹੈ। ਆਪਣੇ ਸੰਕਲਪਾਂ ਨੂੰ ਹਛਿਆਈ ਨਾਲ ਸਜਾ ਦਿਓ ਤਾਂ ਤੁਹਾਡਾ ਜੀਵਨ ਭੀ ਹੱਛਾ ਹੋ ਜਾਏਗਾ। ਜੇ ਤੁਸੀਂ ਆਪਣਿਆਂ ਜਜ਼ਬਿਆਂ ਅਰ ਪੱਖਪਾਤ ਦੀਆਂ ਖਿਲਬਿਲੀ ਨਾਲ ਭਰੀਆਂ ਲੇਹਰਾਂ ਤੇ ਅਮਨ ਦੇ ਤੇਲ ਦੀ ਬੂੰਦ ਪਾਓ ਅਰਥਾਤ ਸ਼ਾਂਤੀ ਗ੍ਰਹਣ ਕਰੋ ਤਾਂ ਮੁਸੀਬਤ ਅਰ ਦੁਰਭਾਗਤਾ ਦੇ ਤੂਫਾਨ ਚਾਹੇ ਕਿੰਨੇ ਹੀ ਜ਼ੋਰ ਸ਼ੋਰ ਨਾਲ ਚਲਨ ਤੁਹਾਡੀ ਆਤਮਕ ਨਾਉਕਾ ਵਿਚ ਜਦੋਂ ਕਿ ਉਹ ਜੀਵਨ ਦੇ ਸਮੁੰਦ੍ਰ ਵਿਚ ਟੁਰ ਰਹੀ ਹੈ—ਕਿਸੇ ਤਰਹਾਂ ਦੀ ਹਲ ਚਲ ਜਾਂ ਤਬਾਹੀ (ਬਰਬਾਦੀ) ਪੈਦਾ ਨਹੀਂ ਕਰ ਸਕਦੇ, ਅਰ ਜੇ ਏਸ ਬੇੜੀ ਦਾ ਮਲਾਹ ਪ੍ਰਸੰਨ ਸੁਭਾਉ ਅਤੇ ਭਰੋਸੇ ਵਾਲਾ ਹੋਵੇ ਤਾਂ ਇਹ ਬੇੜੀ ਜ਼ਰੂਰ ਸਹੀ ਸਲਾਮਤ ਚਲੀ ਜਾਏਗੀ ਅਰ ਬਹੁਤ ਸਾਰੇ ਖਤ੍ਰਿਆਂ ਥੀਂ ਅਮਨ ਨਾਲ ਲੰਘ ਕੇ ਆਪਣੇ ਰਾਹ ਤੇ ਪਹੁੰਚ ਜਾਏਗੀ। ਹਾਂ ਜੇ ਮਲਾਹ ਹੱਛਾ ਨਹੀਂ ਹੁੰਦਾ ਤਾਂ ਉਨ੍ਹਾਂ ਖਤ੍ਰਿਆਂ ਵਿਚੋਂ ਸਾਫ ਲੰਘ ਜਾਣਾ ਔਖਾ ਹੈ। ਨਿਸਚੇ ਜਾਂ ਭਰੋਸੇ ਦੀ ਤਾਕਤ ਤੋਂ ਹਰ ਇਕ ਕੰਮ ਪੂਰਾ ਹੋ ਸਕਦਾ ਹੈ, ਈਸ਼੍ਵਰ ਤੇ ਭਰੋਸਾ ਰੱਖਣਾਂ, ਉਸ ਦੇ ਬਨਾਏ ਹੋਏ ਨਿਯਮਾਂ ਤੇ ਭਰੋਸਾ ਰੱਖਣਾਂ, ਆਪਣੇ ਕੰਮ ਤੇ ਭਰੋਸਾ ਰੱਖਣਾਂ ਅਰ ਇਹ ਭਰੋਸਾ ਰੱਖਣਾਂ ਕਿ ਅਸੀਂ ਏਸ ਕੰਮ ਨੂੰ ਹੱਛੀ ਤਰਾਂ ਪੂਰਾ ਕਰ ਸਕਦੇ ਹਾਂ, ਤੁਹਾਡੀ ਸਫਲਤਾ ਪ੍ਰਾਪਤ ਕਰਨ ਦਾ ਅਰ ਆਪਣੇ ਕੰਮ ਵਿਚ ਦ੍ਰਿੜ੍ਹ ਵਿਸ਼ਵਾਸ ਰਹਿਣ ਦਾ ਇਹੀ ਬੁਨਯਾਦੀ ਪੱਥਰ ਹੋਣਾ ਲੋੜੀਏ। ਭਰੋਸੇ, ਯਕੀਨ ਜਾਂ ਵਿਸ਼ਵਾਸ ਤੋਂ ਇਹ ਭਾਵ ਹੈ ਕਿ ਹਰ ਹਾਲਤ ਵਿਚ ਆਪਣੇ ਅੰਤਸ਼ਕਰਨ ਦੀਆਂ ਅਤੀ ਉਤਮ ਦਰਜੇ ਦੀਆਂ ਬਰਕਤਾਂ ਤੋਂ ਕੰਮ ਲੈਣਾ, ਅੰਤ੍ਰੀਵ ਪ੍ਰਕਾਸ਼ ਜਾਂ ਅੰਤ੍ਰੀਵ ਇਲਹਾਮ, ਜਿਸ ਨੂੰ ਅੰਤਸ਼ ਕਰਨ ਜਾਂ ਜ਼ਮੀਰ ਭੀ ਆਖਦੇ ਹਨ, ਜਿਸ ਉਤੇ ਭਰੋਸਾ ਰੱਖਣਾ ਅਰ ਆਪਣੇ ਭਾਵ ਦੀ ਪ੍ਰਾਪਤੀ ਲਈ ਨਿਡਰ ਅਤੇ ਬੇਫਿਕਰ ਹੋ ਕੇ ਦਿਲ ਦੀ ਤਸੱਲੀ ਨਾਲ ਪਿੱਛਾ ਕਰਨਾ, ਇਹ ਨਿਸਚੇ ਕਰਕੇ ਕਿ ਭਵਿਖਤ ਕਾਲ ਵਿਚ ਤੁਹਾਡੇ ਹਰ ਇਕ ਖਿਆਲ ਅਤੇ ਯਤਨ ਦਾ ਅਜਰ ਤੁਹਾਨੂੰ ਮਿਲੇਗਾ, ਅਰ ਇਹ ਮਲੂਮ ਕਰਕੇ ਕਿ ਸੰਸਾਰ ਦੇ ਨਿਯਮ ਕਦੇ ਭੀ ਖਤਾ ਨਾ ਕਰਨਗੇ, ਅਰ ਜੋ ਕੁਛ ਤੁਹਾਡਾ ਹੈ ਉਸ ਦਾ ਇਕ ੨ ਦਾਣਾ ਤੁਹਾਨੂੰ ਮਿਲੇਗਾ ਅਜੇਹੇ ਪੂਰੇ ਵਿਸ਼ਵਾਸ ਦੀ ਤਾਕਤ

ਦੇ ਸਾਹਮਣੇ ਹਰ ਇਕ ਤਰਾਂ ਦਾ ਸ਼ੱਕ ਸੁਬ੍ਹਾ ਦੂਰ ਹੋ ਜਾਂਦਾ ਹੈ, ਹਰ ਇਕ ਤਕਲੀਫ ਦੂਰ ਹੋ ਜਾਂਦੀ ਹੈ, ਅਰ ਵਿਸ਼ਵਾਸ ਕਰਨ ਵਾਲੀ ਆਤਮਾ ਬਿਨਾਂ ਡਰ ਖਤਰੇ ਦੇ ਲੰਘ ਜਾਂਦੀ ਹੈ। ਏਸ ਲਈ ਸੱਜਣ ਜੀ ! ਹਰ ਇਕ ਸ਼ੈ ਨੂੰ ਛੱਡ ਕੇ ਉਸ ਨਿਰਭੈ ਵਿਸ਼ਵਾਸ ਦੀ ਪ੍ਰਾਪਤੀ ਦਾ ਯਤਨ ਕਰੋ, ਕਿਉਂਕਿ ਇਸ ਤਰਾਂ ਵਿਸ਼ਵਾਸ ਜਾਂ ਭਰੋਸਾ ਪੁਰਸ਼ ਨੂੰ ਖੁਸ਼ੀ, ਸਫਲਤਾ ਅਮਨ ਅਰ ਤਾਕਤ ਪੁਚਾਣ ਵਿਚ ਅਰ ਉਸ ਦੇ ਜੀਵਨ ਨੂੰ ਦੁਖ ਤਕਲੀਫ ਤੋਂ ਬਚਾਣ ਅਰ ਅਤੀ ਉੱਤਮ ਬਣਾਣ ਵਿਚ ਅਚਰਜ ਅਸਰ ਰੱਖਦਾ ਹੈ। ਇਸ ਤਰਾਂ ਦੀ ਨੀਂਹ ਤੇ ਜੋ ਕੰਧ ਕਾਇਮ ਕੀਤੀ ਜਾਏਗੀ ਉਹ ਅਤੀ ਪੱਕੀ ਹੋਵੇਗੀ। ਅਰ ਸਦਾ ਵਾਸਤੇ ਕਾਇਮ ਰਹੇਗੀ, ਅਰ ਇਹ ਐਸ਼ ਇਸ਼ਰਤ ਅਤੇ ਧਨ ਦੌਲਤ ਥੀਂ ਬਣੀਆਂ ਹੋਈਆਂ ਕੰਧਾਂ ਨਾਲੋਂ ਕਈ ਦਰਜੇ ਚੰਗੀ ਹੋਵੇਗੀ, ਕਿਉਂਕਿ ਇਹ ਸਾਰੀਆਂ ਕੰਧਾਂ ਗਿਰਾਉ ਕਬੂਲ ਕਰਨ ਵਾਲੀਆਂ ਹਨ। ਚਾਹੇ ਤੁਸੀਂ ਰੰਜ ਅਤੇ ਤਕਲੀਫ ਜਾਂ ਸੁਖ ਵਿਚ ਫਸੇ ਹੋਏ ਹੋ, ਹਰ ਹਾਲਤ ਵਿਚ ਉਸ ਯਕੀਨ ਤੇ ਕਾਇਮ ਰਹੋ, ਏਸੇ ਨੂੰ ਆਪਣੀ ਪੁਸ਼ਤ ਪਨਾਹ ਸਮਝ ਕੇ ਘੜੀ ਮੁੜੀ ਉਸੇ ਵਲ ਧਯਾਨ ਕਰੋ ਅਰ ਆਪਣੇ ਪੈਰ ਨਾਸ ਰਹਿਤ ਅਤੇ ਅਟੱਲ ਨੀਂਹ ਤੇ ਜਮਾ ਕੇ ਰਖੋ। ਜੇ ਤੁਸੀਂ ਏਸ ਯਕੀਨ ਤੇ ਜੰਮੇ ਰਹੋਗੇ ਤਾਂ ਤੁਹਾਡੇ ਵਿਚ ਅਜੇਹੀ ਆਤਮਕ ਤਾਕਤ ਆ ਜਾਏਗੀ ਕਿ ਤੁਸੀਂ ਸਾਰੀਆਂ ਬਦੀਆਂ ਦੀਆਂ ਸ਼ਕਤੀਆਂ ਅਰ ਮੁਸੀਬਤਾਂ ਨੂੰ ਜੋ ਤੁਹਾਡੇ ਤੇ ਵਾਪਰੀਆਂ ਹੋਣਗੀਆਂ ਸ਼ੀਸ਼ੇ ਦੇ ਖਡੌਣਿਆਂ ਵਾਂਗ ਚਕਨਾਚੂਰ ਕਰ ਦਿਓਗੇ, ਅਰ ਤੁਹਾਨੂੰ ਅਜੇਹੀ ਹੱਛੀ ਸਫਲਤਾ ਪ੍ਰਾਪਤ ਹੋਵੇਗੀ ਜੋ ਉਸ ਪੁਰਸ਼ ਦੇ ਖਾਬ ਖਿਆਲ ਵਿੱਚ ਭੀ ਨਹੀਂ ਆ ਸਕਦੀ, ਜੋ ਕੇਵਲ ਸੰਸਾਰਕ ਨਫੇ ਦੀ ਇੱਛਾ ਰਖਦਾ ਹੈ। "ਜੇ ਤੁਸੀਂ ਪੂਰਾ ੨ ਯਕੀਨ ਰਖਦੇ ਹੋ ਅਰ ਕਿਸੇ ਤਰਾਂ ਦਾ ਸ਼ੱਕ ਸੁਬ੍ਹਾ ਨਹੀਂ ਹੈ ਤਾਂ ਤੁਹਾਨੂੰ ਕੇਵਲ ਏਹੀ ਪ੍ਰਾਪਤ ਨਹੀਂ ਹੋਵੇਗਾ ਜੋ ਕੁਝ ਉਪਰ ਦਸਿਆ ਗਿਆ ਹੈ, ਸਗੋਂ ਜੇ ਤੁਸੀਂ ਕਿਸੇ ਪਹਾੜ ਨੂੰ ਭੀ ਕਹੋਗੇ ਕਿ ਇਸ ਥਾਂ ਤੋਂ ਹਟ ਜਾਹ ਅਰ ਟੁਟ ਕੇ ਸਮੁੰਦਰ ਵਿਚ ਜਾ ਡਿੱਗ ਤਾਂ ਇਹ ਵੀ ਹੋ ਸਕਦਾ ਹੈ।

ਐਸ ਵੇਲੇ ਭੀ ਅਜੇਹੇ ਲੋਕ ਜੀਉਂਦੇ ਜਾਗਦੇ ਮੌਜੂਦ ਹਨ ਜਿਨ੍ਹਾਂ ਨੇ ਨਿਸਚੇ ਨੂੰ ਹਛੀ ਤਰਾਂ ਸਮਝ ਲੀਤਾ ਹੈ ਅਰ ਜੋ ਦਿਨ ਬਦਿਨ ਏਸੇ ਵਿਚ ਅਰ ਏਸੇ ਦੁਆਰਾ ਜੀਵਨ ਬਤੀਤ ਕਰਦੇ ਹਨ ਅਰ ਜਿਨ੍ਹਾਂ ਨੇ ਇਸ ਨੂੰ ਬਹੁਤ ਕੁਝ ਅਜਮਾਇਆ ਹੈ ਅਰ ਏਸੇ ਕਰਕੇ ਮਾਨ ਅਤੇ ਵਡਿਆਈ ਦਾ ਦਰਜਾ ਪ੍ਰਾਪਤ ਕੀਤਾ ਹੈ। ਓਹਨਾਂ ਦੇ ਕੇਵਲ ਹੁਕਮ ਦੀ ਦੇਰ ਸੀ ਕਿ ਰੰਜ, ਨਿਰਾਸਤਾ, ਬੁਧੀ ਦਾ ਥਕੇਵਾਂ ਅਰ ਸਰੀਰਕ ਤਕਲੀਫਾਂ ਦੇ ਪਹਾੜ ਓਹਨਾਂ ਦੇ ਅਗੋਂ ਹਟ ਗਏ ਅਰ ਭੁਲਾ ਦੇਣ ਦੇ ਸਮੁੰਦਰ ਵਿੱਚ ਗਰਕ ਹੋ ਗਏ।

ਜੇ ਤੁਸੀਂ ਇਸ ਤਰਾਂ ਵਿਸ਼ਵਾਸ ਰਖਦੇ ਹੋ ਤਾਂ ਤੁਹਾਨੂੰ ਭਵਿਖਤ ਦੀ ਸਫਲਤਾ ਜਾਂ ਅਸਫਲਤਾ ਦਾ ਫਿਕਰ ਕਰਨ ਦੀ ਕੋਈ ਲੋੜ ਨਹੀਂ, ਕਾਮਯਾਬੀ ਤੁਹਾਨੂੰ ਜ਼ਰੂਰ ਪ੍ਰਾਪਤ ਹੋਵੇਗੀ। ਤੁਹਾਨੂੰ ਹੱਛੇ ਜਾਂ ਬੁਰੇ ਫਲਾਂ ਦਾ ਭੀ ਫਿਕਰ ਕਰਨ ਦੀ ਕੋਈ ਹਾਜਤ ਨਹੀਂ ਸਗੋਂ ਤੁਸੀਂ ਖੁਸ਼ੀ ਅਤੇ ਤਸੱਲੀ ਨਾਲ ਕੰਮ ਕਰੀ ਜਾਓ ਅਰ ਇਹ ਜਾਣ ਲਵੋ ਕਿ ਸੁਭ ਸੰਕਲਪਾਂ ਅਤੇ ਸੁਭ ਯਤਨਾਂ ਤੋਂ ਜ਼ਰੂਰ ਨੇਕ ਫਲ ਪ੍ਰਗਟ ਹੋਣਗੇ।

ਮੈਨੂੰ ਇਕ ਇਸਤ੍ਰੀ ਦਾ ਹਾਲ ਮਲੂਮ ਹੈ ਕਿ ਉਸ ਨੂੰ ਬਹੁਤ ਭਾਂਤ ਦੀਆਂ ਖੁਸ਼ੀਆਂ ਅਤੇ ਨਿਆਮਤਾਂ ਪ੍ਰਾਪਤ ਹੋਈਆਂ ਅਰ ਵਰਤਮਾਨ ਕਾਲ ਦੀ ਗੱਲ ਹੈ ਕਿ ਇਕ ਸਹੇਲੀ ਨੇ ਉਸ ਨੂੰ ਕਿਹਾ ਆਹਾ ਤੁਸੀਂ ਬੱਡੇ ਸੁਭਾਗ ਹੋ, ਤੁਹਾਨੂੰ ਕੇਵਲ ਇਕ ਚੀਜ਼ ਦੀ ਇੱਛਾ

ਕਰਨ ਦੀ ਦੇਰ ਹੈ ਅਰ ਓਹ ਚੀਜ਼ ਤੁਹਾਨੂੰ ਝੱਟ ਪ੍ਰਾਪਤ ਹੋ ਜਾਂਦੀ ਹੈ। ਅਸਲ ਵਿਚ ਪ੍ਰਤੱਖ ਤਾਂ ਅਜੇਹਾ ਹੀ ਪ੍ਰਤੀਤ ਹੁੰਦਾ ਸੀ, ਪਰ ਅਸਲ ਵਿਚ ਸਾਰੀ ਬਰਕਤ ਜੋ ਉਸ ਇਸਤ੍ਰੀ ਨੂੰ ਪ੍ਰਾਪਤ ਹੋਈ ਹੈ ਓਹ ਸਭ ਉਸ ਦੀ ਅੰਤ੍ਰੀਵ ਖੁਸ਼ ਦਿਲੀ ਅਤੇ ਨੇਕ ਨੀਯਤੀ ਦੇ ਕਾਰਨ ਹੈ। ਸੱਚ ਪੁਛੋ ਤਾਂ ਇਹ ਇਸਤ੍ਰੀ ਆਪਣੀ ਸਾਰੀ ਹਯਾਤੀ (ਜੀਵਨ) ਭਰ ਅੰਤ੍ਰੀਵ ਹਾਲਤ ਨੂੰ ਨੇਕ ਬਨਾਣ ਅਤੇ ਪੂਰਨਤਾ ਨੂੰ ਪੁਚਾਣ ਦਾ ਯਤਨ ਕਰ ਰਹੀ ਹੈ, ਕੇਵਲ ਇੱਛਾ ਕਰਨ ਤੋਂ ਜਾਂ ਕਿਸੇ ਚੀਜ਼ ਦੀ ਖਾਹਸ਼ ਕਰਨ ਤੋਂ ਤਾਂ ਨਿਰਾਸਤਾ ਤੋਂ ਛੁਟ ਹੋਰ ਕੁਝ ਨਹੀਂ ਮਿਲਦਾ। ਹੱਛਾ ਜੀਵਨ ਬਤੀਤ ਕਰਨ ਦਾ ਹੀ ਬਲਵਾਨ ਅਸਰ ਹੁੰਦਾ ਹੈ, ਮੂਰਖ ਪੁਰਸ਼ ਇੱਛਾ ਕਰਦੇ ਅਰ ਨਿਰੇ ਬੜ ਬੜਾਂਦੇ ਰਹਿੰਦੇ ਹਨ। ਸਿਆਣੇ ਲੋਕ ਕੰਮ ਕਰਦੇ ਹਨ, ਅਰ ਫਲ ਦੇ ਉਡੀਕ ਵਾਨ ਰਹਿੰਦੇ ਹਨ। ਉਸ ਇਸਤ੍ਰੀ ਨੇ ਮਨ, ਬਾਣੀ, ਸ਼ਰੀਰ ਕਰਕੇ ਇਕਸਾਰ ਕੰਮ ਕੀਤਾ ਸੀ, ਪਰ ਖਾਸ ਕਰ ਆਪਣੇ ਹਿਰਦੇ ਤੇ ਆਤਮਾਂ ਨੂੰ ਸੁਧਾਰ ਲਿਆ ਸੀ, ਅਰ ਉਸ ਨੇ ਆਪਣੀ ਆਤਮਾਂ ਅਰ ਹਿੰਮਤ ਦੇ ਬਲਵਾਨ ਹੱਥਾਂ ਨਾਲ ਭਰੋਸਾ, ਆਸ, ਖੁਸ਼ੀ, ਜਾਨਵਾਰੀ, ਅਰ ਮੁਹੱਬਤ ਦੁਆਰਾ ਰੌਸ਼ਨੀ ਦਾ ਇਕ ਸੁੰਦ੍ਰ ਅਰ ਹੱਛਾ ਮੰਦਰ ਬਨਾਇਆ ਸੀ, ਅਰ ਉਸ ਮੰਦਰ ਦੀਆਂ ਪ੍ਰਕਾਸ਼ਵਾਨ ਕਿਰਨਾਂ ਸਦੀਵ ਉਸ ਦੇ ਚਹੂੰ ਪਾਸੀਂ ਫੈਲੀਆਂ ਹੋਈਆਂ ਸਨ, ਇਹ ਕਿਰਨਾਂ ਉਸ ਦੀਆਂ ਅੱਖੀਆਂ ਵਿਚ ਪ੍ਰਗਟ ਸਨ, ਤੇ ਇਸ ਦੇ ਚੇਹਰੇ ਤੋਂ ਪਰਗਟ ਸਨ, ਜੋ ਉਸ ਦੀ ਅਵਾਜ਼ ਵਿਚ ਥਰ ਥਰ ਕਰਦੀਆਂ ਹਨ, ਅਰ ਜੋ ਲੋਕ ਉਸ ਇਸਤ੍ਰੀ ਦੇ ਸਾਹਮਣੇ ਆਉਂਦੇ ਸਨ ਉਨ੍ਹਾਂ ਉਤੇ ਉਨ੍ਹਾਂ ਕਿਰਨਾਂ ਦਾ ਅਚਰਜ ਅਸਰ ਪੈਂਦਾ ਸੀ, ਅਰ ਉਹ ਝੱਟ ਉਸਤੇ ਮੋਹਤ ਹੋ ਜਾਂਦੇ ਸਨ, ਤੇ ਪਵਿੱਤ੍ਰ ਪ੍ਰੇਮ ਦਾ ਭਾਵ ਰੱਖਦੇ ਸਨ।

ਸੋ ਜਿਹਾ ਉਸ ਇਸਤ੍ਰੀ ਦਾ ਹਾਲ ਹੈ ਉਜਿਹਾ ਹੀ ਤੁਹਾਡਾ ਹਾਲ ਹੈ। ਤੁਹਾਡੀ ਸਫਲਤਾ, ਤੁਹਾਡੀ ਅਸਫਲਤਾ, ਤੁਹਾਡਾ ਰੋਹਬ ਦਾਬ ਅਰ ਤੁਹਾਡੇ ਸਾਰੇ ਜੀਵਨ ਦੇ ਕੰਮ ਤੁਹਾਡੀ ਹਾਲਤ ਵਿਚ ਏਸ ਗੱਲ ਦੀ ਗਵਾਹੀ ਹਨ ਕਿ ਤੁਹਾਡੇ ਮਨ ਦੇ ਅੰਦਰ ਕਿਸ ਤਰਾਂ ਦੇ ਖਿਆਲਾਂ ਦਾ ਅਕੱਠ ਹੈ। ਜੇ ਤੁਸੀਂ ਪਿਆਰ ਭਰੇ ਐਬ ਰਹਤ ਅਰ ਖੁਸ਼ੀ ਦੇ ਖਿਆਲ ਪ੍ਰਗਟ ਕਰੋਗੇ ਤਾਂ ਤੁਹਾਨੂੰ ਸਾਰੀਆਂ ਨਿਆਮਤਾਂ ਅਤੇ ਬਰਕਤਾਂ ਪ੍ਰਾਪਤ ਹੋਣਗੀਆਂ, ਅਰ ਤੁਹਾਨੂੰ ਤਸੱਲੀ ਅਤੇ ਦਿਲ ਜਮਈ ਪ੍ਰਾਪਤ ਹੋਵੇਗੀ। ਉਲਟ ਏਸ ਦੇ ਜੇ ਤੁਸੀਂ ਅਸ਼ੁੱਧ, ਗੰਦੇ ਅਤੇ ਨਾ ਖੁਸ਼ ਕਰਨ ਵਾਲੇ ਨੀਚ ਖਿਆਲ ਪ੍ਰਗਟ ਕਰੋਗੇ ਤਾਂ ਤੁਸਾਡੇ ਤੇ ਲਾਹਨਤਾਂ ਦੀ ਭਰਮਾਰ ਹੋਵੇਗੀ, ਅਰ ਤੁਹਾਡੇ ਦਿਲ ਉਤੇ ਡਰ, ਭੈ ਅਰ ਚੰਚਲਤਾ ਦੀ ਦਸ਼ਾ ਵਾਪਰੇਗੀ। ਤੁਸੀਂ ਆਪ ਹੀ ਆਪਣੀ ਮੰਦੀ ਜਾਂ ਚੰਗੀ ਪ੍ਰਾਰਬਧ ਦੇ ਬਨਾਣ ਵਾਲੇ ਹੋ, ਹਰ ਪਲ ਤੁਹਾਥੋਂ ਹੀ ਇਸ ਤਰਾਂ ਦੀਆਂ ਤਾਸੀਰਾਂ ਜਾਂ ਖਿਆਲ ਪ੍ਰਗਟ ਹੁੰਦੇ ਹਨ, ਜਿਨ੍ਹਾਂ ਤੋਂ ਤੁਹਾਡਾ ਜੀਵਨ ਸੁਧਰ ਜਾਂਦਾ ਹੈ, ਜਾਂ ਵਿਗੜ ਜਾਂਦਾ ਹੈ, ਆਪਣੇ ਸੁਭਾਉ ਨੂੰ ਖੁਲ੍ਹਾ, ਪਿਆਰ ਭਰਿਆ ਅਤੇ ਬੇਗਰਜ਼ ਬਨਾਓ, ਇਸ ਤੋਂ ਤੁਹਾਡਾ ਰੋਹਬ ਚਿਰ ਤਾਈਂ ਰਹੇਗਾ, ਅਰ ਤੁਹਾਨੂੰ ਪਕੀ ਸਫਲਤਾ ਪ੍ਰਾਪਤ ਹੋਵੇਗੀ, ਭਾਵੇਂ ਤੁਹਾਡੇ ਕੋਲ ਰੁਪਯਾ ਕੁਝ ਭੀ ਇਕੱਤ੍ਰ ਨਾ ਹੋਵੇ, ਪਰ ਜੇ ਤੁਸੀਂ ਆਪਣੇ ਸੁਭਾਉ ਨੂੰ ਖੁਦਗਰਜ਼ੀ ਦੀਆਂ ਚਹੁੰ ਕੰਧਾਂ ਦੇ ਘੇਰੇ ਅੰਦਰ ਘੇਰੀ ਰਖੋਗੇ, ਭਾਵੇਂ ਤੁਸੀਂ ਲਖ ਪਤੀ ਜਾਂ ਕਰੋੜ ਪਤੀ ਕਿਉਂ ਨਾ ਹੋਵੋ, ਤਦ ਤੁਹਾਡਾ ਜ਼ਿਆਦਾ ਤੋਂ ਜ਼ਿਆਦਾ ਕਦਰ ਭੀ ਕੁਝ ਮੁੱਲ ਨਹੀਂ ਰਖੇਗਾ, ਅਰ ਤੁਹਾਨੂੰ ਕੁਝ

ਭੀ ਸਫਲਤਾ, ਪ੍ਰਾਪਤ ਨਹੀਂ ਹੋਵੇਗੀ।

ਏਸ ਵਾਸਤੇ ਤੁਸੀਂ ਆਪਣੇ ਵਿਚ ਇਹ ਪਵਿੱਤ੍ਰ ਸੁੱਧ ਅਤੇ ਬੇਗਰਜ਼ ਸੁਭਾਉ ਪੈਦਾ ਕਰੋ, ਅਰ ਪਵਿੱਤ੍ਰਤਾ ਅਰ ਵਿਸ਼ਵਾਸ ਨਾਲ ਕੰਮ ਕਰਨ ਤੋਂ ਛੁਟ ਆਪਣੇ ਨੇਕ ਇਰਾਦੇ ਵਿਚ ਪੱਕੇ ਰਹੋ। ਅਜਿਹਾ ਕਰਨ ਤੋਂ ਤੁਹਾਡੇ ਅੰਦਰ ਥੀਂ ਅਜਿਹੀਆਂ ਗੱਲਾਂ ਉਪਜਨਗੀਆਂ ਜਾਂ ਅਜਿਹੇ ਅਸੂਲ ਪ੍ਰਗਟ ਹੋਣਗੇ ਜਿਨ੍ਹਾਂ ਤੋਂ ਤੁਹਾਨੂੰ ਨਿਰੀ ਪੂਰੀ ਅਰੋਗਤਾ ਅਰ ਦ੍ਰਿੜ੍ਹ ਸਫਲਤਾ ਹੀ ਪ੍ਰਾਪਤ ਨਾ ਹੋਵੇਗੀ ਸਗੋਂ ਨਾਲ ਹੀ ਤੁਹਾਡੀ ਵਡਿਆਈ ਅਤੇ ਤਾਕਤ ਭੀ ਬਹੁਤ ਉਚਿਆਈ ਤੇ ਹੋਵੇਗੀ।

ਜੇ ਤੁਸੀਂ ਆਪਣੀ ਵਰਤਮਾਨ ਦਸ਼ਾ ਤੇ ਨਰਾਜ਼ ਹੋ, ਅਰ ਤੁਹਾਡਾ ਦਿਲ ਏਸ ਕੰਮ ਵਿਚ ਨਹੀਂ ਲਗਦਾ, ਤਾਂ ਫੇਰ ਭੀ ਜਿਥੋਂ ਤਕ ਹੋ ਸਕੇ ਤੁਸੀਂ ਆਪਣੇ ਫਰਜ਼ਾਂ ਅਤੇ ਜਨਤਾ ਨੂੰ ਬੜੀ ਹੀ ਮੇਹਨਤ ਨਾਲ ਪੂਰਾ ਕਰੋ, ਅਰ ਦਿਲ ਵਿਚ ਇਹ ਖਿਆਲ ਰੱਖੋ ਕਿ ਏਸ ਤੋਂ ਚੰਗੀ ਹਾਲਤ ਅਰ ਜ਼ਿਆਦਾ ਖੁਲ੍ਹੇ ਮੌਕੇ ਤੁਹਾਡੀ ਉਡੀਕ ਕਰ ਰਹੇ ਹਨ। ਸਦੀਵ ਨਵੀਆਂ ਨਿਕਲਨ ਵਾਲੀਆਂ ਹਾਲਤਾਂ ਦੀ ਦਿਲ ਨਾਲ ਭਾਲ ਵਿਚ ਰਹੋ, ਤਾਂ ਕਿ ਜਦੋਂ ਕਦੀ ਮੌਕਾ ਮਿਲੇ ਅਰ ਨਵਾਂ ਰਸਤਾ ਉਹਦਾ ਨਜ਼ਰ ਆਵੇ ਤਾਂ ਝਟ ਤੁਸੀਂ ਉਸ ਤੇ ਬਿਰਾਜਮਾਨ ਹੋ ਜਾਓ। ਤਿਆਰ ਬਰ ਤਿਆਰ, ਸਿਆਣਪ ਹੁਸ਼ਿਆਰੀ ਅਰ ਅਸਲੋਂ ਸੋਚ ਕੇ ਕੰਮ ਕਰਨ ਲਈ ਤਿਆਰ ਹੋ ਕੇ ਏਸ ਨਵੇਂ ਕੰਮ ਵਿਚ ਦਿਲ ਜਾਨ ਥੀਂ ਜਤਨ ਕਰੋ।

ਤੁਹਾਡਾ ਕੰਮ ਭਾਵੇਂ ਕੁਝ ਹੀ ਹੋਵੇ ਉਸ ਨੂੰ ਆਪਣੇ ਤਨ ਮਨ ਧਨ ਨਾਲ ਇਕ ਪਾਸੇ ਹੋ ਕੇ ਕਰੋ, ਅਰ ਆਪਣੇ ਵਲੋਂ ਕੋਈ ਕਸਰ ਬਾਕੀ ਨਾ ਛੱਡੋ। ਜੇ ਛੋਟੇ ੨ ਕੰਮਾਂ ਨੂੰ ਪੂਰੀ ਤਰ੍ਹਾਂ ਨਾਲ ਕਰ ਲਓਗੇ ਤਾਂ ਵਡੇ ੨ ਕੰਮ ਭੀ ਜ਼ਰੂਰ ਕਰ ਸਕੋਗੇ। ਇਸ ਗੱਲ ਦਾ ਖਿਆਲ ਰੱਖੋ ਕਿ ਤੁਸੀਂ ਦਰਜੇ ਬਦਰਜੇ ਕਦਮ ਜਮਾ ਕੇ ਉਪਰ ਚੜ੍ਹੋ, ਤਦ ਫੇਰ ਤੁਸੀਂ ਕਦੀ ਭੀ ਨਾ ਡਿਗੋਗੇ, ਅਰ ਏਸੇ ਢੰਗ ਨਾਲ ਅਸਲੀ ਤਾਕਤ ਹਾਸਲ ਹੋ ਸਕਦੀ ਹੈ। ਉਤੋੜਿਤੀ ਦੇ ਅਭਯਾਸ ਤੇ ਅਟੱਲ ਜਤਨ ਤੋਂ ਇਹ ਸਿਖੋ ਕਿ ਤੁਸੀਂ ਆਪਣੀ ਵਰਤਮਾਨ ਯੋਗਤਾ ਅਰ ਸਾਮਾਨ ਤੋਂ ਕਿਹੀ ਹਛਿਆਈ ਅਤੇ ਨੇਕੀ ਨਾਲ ਕੰਮ ਲੈ ਸਕਦੇ ਹੋ, ਅਰ ਉਸ ਨੂੰ ਜਦੋਂ ਚਾਹੋ ਕਿਸੇ ਖਾਸ ਕੰਮ ਤੇ ਲਾ ਸਕਦੇ ਹੋ। ਮੂਰਖ ਪੁਰਸ਼ ਆਪਣੀ ਸਾਰੀ ਆਤਮਕ ਅਤੇ ਮਾਨਸਕ ਤਾਕਤ ਨੂੰ ਛੁਛੋਹਰਾਪਨ, ਨਕੰਮੀ ਬੋਲ ਚਾਲ ਜਾਂ ਸੁਆਰਥ ਭਰੀ ਵਿਆਖਿਆ ਵਿਚ ਗੁਆ ਦੇਂਦੇ ਹਨ, ਅਰ ਇਸ ਤੋਂ ਛੁਟ ਉਹ ਬੁਰੇ ਕੰਮਾਂ ਦੇ ਕਰਨ ਤੋਂ ਆਪਣੀਆਂ ਸਰੀਰਕ ਤਾਕਤਾਂ ਨੂੰ ਭੀ ਨਸ਼ਟ ਕਰਦੇ ਰਹਿੰਦੇ ਹਨ।

ਜੇ ਤੁਸੀਂ ਜ਼ਬਰਦਸਤ ਤਾਕਤ ਪ੍ਰਾਪਤ ਕਰਨੀ ਚਾਹੁੰਦੇ ਹੋ, ਤਾਂ ਤੁਹਾਨੂੰ ਸਬਰ ਸੰਤੋਖ ਕੋਲੋਂ ਕੰਮ ਲੈਣਾ ਲੋੜੀਏ। ਇਹ ਜ਼ਰੂਰ ਹੈ ਕਿ ਤੁਸੀਂ ਆਪ ਇਕੱਲੇ ਆਪਣੇ ਪੈਰਾਂ ਤੇ ਟੁਰਨਾ ਸਿੱਖੋ ਅਰ ਦੂਜਿਆਂ ਦੇ ਮੁਥਾਜ ਨਾ ਰਹੋ। ਸਾਰਾ ਬਲ ਪਕਿਆਈ ਜਾਂ ਸ਼ਾਂਤੀ ਨਾਲ ਗੰਢਿਆ ਹੋਇਆ ਹੈ। ਯਥਾ ਵੇਖੋ ਪਹਾੜ, ਭਾਰੀ ਚਟਾਨ, ਭਾਰੀ ਪਿੱਪਲ ਜਾਂ ਬੋਹੜ ਦਾ ਬ੍ਰਿਛ ਜਿਸ ਨੇ ਤੂਫਾਨ ਅਤੇ ਹਨੇਰੀ ਦੇ ਸਦਮਿਆਂ ਨੂੰ ਬਰਦਾਸ਼ਤ ਕਰ ਲਿਆ ਹੈ, ਏਹਨਾਂ ਸਾਰਿਆਂ ਤੋਂ ਸਾਖਿਆਤ ਬਲ ਰੂਪ ਪ੍ਰਗਟ ਹੁੰਦਾ ਹੈ, ਕਿਉਂਕਿ ਹਰ ਇਕ ਏਹਨਾਂ ਵਿਚੋਂ ਅਕੱਲਾ ਬੜਾ ਉਚੇ ਸ਼ਾਨ ਵਾਲਾ ਹੈ ਅਰ ਆਪਣੀ ਥਾਂ ਤੇ ਏਸ ਤਰ੍ਹਾਂ ਕਾਇਮ ਹੈ ਕਿ ਕੀ ਮਜਾਲ ਹੈ ਕਿ ਕੋਈ ਉਸ ਨੂੰ ਹਲਾ ਤਾਂ ਦੇਵੇ। ਉਲਟ ਉਸ ਦੇ ਹਰਕਤ ਕਰਨ ਵਾਲੀ

ਰੇਤ, ਝੁਕਦੀ ਹੋਈ ਟਹਿਣੀ ਅਰ ਹਿਲਦਾ ਹੋਇਆ ਨੜਸਲ (ਨੜਾ) ਏਹਨਾ ਸਾਰਿਆਂ ਤੋਂ ਕਮਜ਼ੋਰੀ ਪ੍ਰਗਟ ਹੁੰਦੀ ਹੈ, ਕਿਉਂਕਿ ਇਹ ਹਰਕਤ ਕਰਨ ਵਾਲੇ ਹਨ, ਅਰ ਦੂਜੇ ਦਾ ਟਾਕਰਾ ਨਹੀਂ ਕਰ ਸਕਦੇ, ਅਰ ਜਦ ਇਹ ਆਪਣੇ ਹੋਰ ਸਾਥੀਆਂ ਨਾਲੋਂ ਅੱਡ ਹੋ ਜਾਂਦੇ ਹਨ ਤਾਂ ਕਿਸੇ ਕੰਮ ਦੇ ਨਹੀਂ ਰਹਿੰਦੇ, ਅਰਥਾਤ ਏਹਨਾਂ ਵਿਚੋਂ ਹਰ ਇਕ ਆਪਣੇ ਆਪ ਯਥਾ ਰੇਤ ਦਾ ਇਕ ਕਿਣਕਾ, ਬ੍ਰਿਛ ਨਾਲ ਇਕ ਅੱਡ ਟਹਿਣੀ, ਜਾਂ ਨੜਸਲ ਦਾ ਇਕ ਸਰਕੰਡਾ ਉੱਕਾ ਹੀ ਨਿਕੰਮਾ ਹੋ ਜਾਂਦਾ ਹੈ, ਅਰ ਕੁਝ ਭੀ ਮੁੱਖ ਨਹੀਂ ਰੱਖਦਾ। ਮਨੁੱਖ ਉਹੀ ਬਲਵਾਨ ਹੈ ਜੋ ਆਪ ਤਸੱਲੀ ਵਾਲੇ ਦ੍ਰਿੜ੍ਹ ਸੁਭਾਉ ਵਿਚ ਰਹਿੰਦਾ ਹੈ, ਭਾਵੇਂ ਉਸ ਦੇ ਸਾਰੇ ਸਾਥੀ ਕਿਸੇ ਨਾ ਕਿਸੇ ਕਾਮਨਾਂ ਜਾਂ ਇੱਛਾ ਵਿੱਚ ਫਸੇ ਹੋਣ।

ਉਹੀ ਪੁਰਸ਼ ਦੂਜਿਆਂ ਤੇ ਹਕੂਮਤ ਕਰ ਸਕਦਾ ਹੈ ਅਰ ਉਨ੍ਹਾਂ ਨੂੰ ਕਾਬੂ ਵਿਚ ਲਿਆ ਸਕਦਾ ਹੈ ਜੋ ਆਪਣੇ ਆਪ ਨੂੰ ਕਾਬੂ ਵਿਚ ਰੱਖ ਸਕਦਾ ਹੈ। ਜੋ ਲੋਕ ਸੁਦਾਈ ਹਨ, ਡਰਪੋਕ ਹਨ, ਪ੍ਰਲੋਕ ਸੋਧਨ ਵਾਲੇ ਨਹੀਂ ਹਨ ਅਰ ਚੰਚਲ ਸੁਭਾਉ ਹਨ ਉਨ੍ਹਾਂ ਲਈ ਉਚਿਤ ਹੈ ਕਿ ਹੋਰ ਲੋਕਾਂ ਨਾਲ ਰਹਨ, ਨਹੀਂ ਤਾਂ ਉਹ ਨਿਰ ਆਸਰੇ ਅਤੇ ਨਿਰ ਸਹਾਰਾ ਹੋ ਕੇ ਡਿੱਗ ਪੈਣਗੇ ਅਰ ਉਨ੍ਹਾਂ ਦੀ ਹਾਲਤ ਵਿਚ ਜ਼ਿਆਦਾ ਗਿਰਾਉ ਆ ਜਾਏਗਾ। ਪਰ ਜੋ ਪੁਰਸ਼ ਖਾਂਦੇ ਪੀਂਦੇ ਖੁਸ਼ਹਾਲ ਨਿਡਰ ਪ੍ਰਲੋਕ ਸੋਚਨ ਵਾਲੇ ਅਰ ਦ੍ਰਿੜ੍ਹ ਸੁਭਾਉ ਹਨ ਉਨ੍ਹਾਂ ਨੂੰ ਚਾਹੀਦਾ ਹੈ ਕਿ ਅਕੱਲੇ ਜੰਗਲਾਂ ਬੀਆਬਾਨ ਅਤੇ ਪਹਾੜਾਂ ਵਿਚ ਚਲੇ ਜਾਵਨ। ਜਿੰਨੀ ਉਨ੍ਹਾਂ ਵਿਚ ਹੁਣ ਤਾਕਤ ਹੈ ਅਕਾਲ ਪੁਰਖ ਵਾਹਿਗੁਰੂ ਉਨ੍ਹਾਂ ਦੀ ਉਸ ਤਾਕਤ ਨੂੰ ਦੂਣਾ ਕਰੇਗਾ ਅਰ ਜੀਵ ਮਾਤ੍ਰ ਨੂੰ ਜੋ ਆਤਮ ਰੋਆਂ ਅਰ ਘੁੰਮਨ ਘੇਰ ਮੁਸੀਬਤ ਦੇ ਸਮੁੰਦ੍ਰ ਦੇ ਅੰਦਰ ਡੇਗ ਦੇਂਦੀਆਂ ਹਨ ਅਜਿਹੇ ਬਲਵਾਨ ਪੁਰਸ਼ ਏਹਨਾਂ ਸਾਰੀਆਂ ਤੇ ਪ੍ਰਬਲ ਹੋ ਕੇ ਏਸ ਮੁਸੀਬਤ ਦੇ ਸਮੁੰਦ੍ਰ ਤੋਂ ਪਾਰ ਨਿਕਲ ਜਾਣਗੇ।

ਜੋਸ਼ ਜਾਂ ਜਜ਼ਬਾ ਬਲ ਨਹੀਂ ਹੈ, ਇਹ ਬਲ ਨੂੰ ਬੁਰੀ ਤਰਾਂ ਕੰਮ ਵਿਚ ਲਿਆਉਣਾ ਹੈ, ਇਹ ਬਲ ਦਾ ਨਸ਼ਟ ਕਰ ਦੇਣਾ ਹੈ। ਜਜ਼ਬਾ ਇਕ ਤੇਜ਼ ਤੂਫਾਨ ਜਾਂ ਝੱਖੜ ਦੀ ਨਿਆਈਂ ਹੈ ਜੋ ਪੱਕੀਆਂ ਚਟਾਨਾਂ ਦੀ ਕੰਧ ਨਾਲ ਬੜੀ ਤੇਜ਼ੀ ਅਤੇ ਸਖਤੀ ਨਾਲ ਟੱਕਰਾਂ ਮਾਰਦਾ ਰਹਿੰਦਾ ਹੈ। ਅਰ ਬਲ ਆਪ ਚਟਾਨ ਜਾਂ ਪੱਕੀ ਕੰਧ ਹੈ ਜੋ ਏਸ ਤੂਫਾਨ ਦੇ ਅੰਦਰ ਚੁੱਪ ਚਾਪ ਅਰ ਅਚਲ ਤੇ ਅਡੋਲ ਰਹਿੰਦਾ ਹੈ। ਜਦੋਂ ਮਿਸਟਰ ਬੈਂਜਿਮਨ ਡਜ਼ਰੇਲੀ ਨੇ ਪਹਿਲੀ ਵਾਰੀ ਪਾਰਲੀਮੈਂਟ ਵਿਚ ਲੈਕਚਰ ਦੇਣ ਦਾ ਯਤਨ ਕੀਤਾ, ਅਰ ਬੋਲ ਨਾ ਸਕਿਆ, ਅਰ ਉਸ ਵਾਸਤੇ ਹਾਊਸ ਆਫ ਪਾਰਲੀਮੈਂਟ ਵਿਚ ਹਾਸੀ ਹੋਈ ਤਾਂ ਉਸ ਵੇਲੇ ਜੋ ਕੁਝ ਉਨ੍ਹਾਂ ਕਿਹਾ ਸੀ ਉਹ ਉਨ੍ਹਾਂ ਦੀ ਅਸਲੀ ਅੰਦਰਲੀ ਤਾਕਤ ਦਾ ਪ੍ਰਕਾਸ਼ ਸੀ। ਉਨ੍ਹਾਂ ਦੀ ਉਸ ਵੇਲੇ ਦੀ ਬਾਣੀ ਇਹ ਸੀ ਕਿ :—"ਇਕ ਦਿਨ ਅਜਿਹਾ ਆਵੇਗਾ ਕਿ ਤੁਸੀਂ ਮੇਰੇ ਲੈਕਚਰ ਨੂੰ ਧਿਆਨ ਨਾਲ ਸੁਣਨਾ ਆਪਣੀ ਵਡਿਆਈ ਦਾ ਕਾਰਣ ਸਮਝੋਗੇ।"

ਇਕ ਨੌਜੁਆਨ ਪੁਰਸ਼ ਦੀ ਗੱਲ ਹੈ ਕਿ ਉਹ ਬਰਾਬਰ ਹਾਰਾਂ ਤੇ ਹਾਰਾਂ ਅਤੇ ਮੁਸੀਬਤਾਂ ਤੇ ਮੁਸੀਬਤਾਂ ਸਹਾਰਦਾ ਸੀ, ਉਸ ਦੇ ਮਿਤ੍ਰ ਉਸ ਨੂੰ ਤਾਹਨੇ ਦੇਂਦੇ ਸਨ ਅਰ ਆਖਦੇ ਸਨ ਕਿ ਤੁਸੀਂ ਹੁਣ ਅੱਗੋਂ ਜਤਨ ਕਰਨ ਤੋਂ ਹਟ ਜਾਓ। ਉਸ ਨੌਜੁਆਨ ਨੇ ਇਹ ਉੱਤਰ ਦਿੱਤਾ "ਉਹ ਵੇਲਾ ਦੂਰ ਨਹੀਂ ਹੈ ਸਗੋਂ ਉਹ ਵੇਲਾ ਨੇੜੇ ਆਉਣ ਵਾਲਾ ਹੈ ਜਦੋਂ ਕਿ ਤੁਸੀਂ ਮੇਰੀ ਸੁਭਾਗਤਾ ਅਤੇ ਸਫਲਤਾ ਤੇ ਅਸਚਰਜ ਹੋਵੋਗੇ। ਉਸ ਨੇ ਸਿਧ ਕਰ

ਵਖਾਇਆ ਕਿ ਉਸ ਦੇ ਅੰਦ੍ਰ ਉਹ ਗੁੱਝੀ ਅਤੇ ਨਾ ਅਧੀਨ ਹੋਨ ਵਾਲੀ ਤਾਕਤ ਹੈ ਜਿਸ ਦੇ ਕਾਰਨ ਉਹ ਅਣਗਿਣਤ ਕਠਨਾਈਆਂ ਤੇ ਪ੍ਰਬਲ ਆਗਿਆ ਅਰ ਆਪਣੇ ਜੀਵਨ ਵਿਚ ਸਫਲਤਾ ਪ੍ਰਾਪਤ ਕੀਤੀ।

ਜੇ ਤੁਹਾਡੇ ਵਿਚ ਇਹ ਤਾਕਤ ਨਹੀਂ ਹੈ ਤਾਂ ਤੁਸੀਂ ਅਭਿਆਸ ਕਰਕੇ ਏਸ ਬਲ ਨੂੰ ਪ੍ਰਾਪਤ ਕਰ ਸਕਦੇ ਹੋ, ਅਰ ਏਸ ਤਾਕਤ ਦਾ ਸ਼ੁਰੂ ਸਿਆਣਪ ਦਾ ਆਦ ਹੈ। ਤੁਹਾਨੂੰ ਉੱਚਿਤ ਹੈ ਕਿ ਪੈਹਲਾ ਤੁਸੀਂ ਉਨ੍ਹਾਂ ਥੋੜੀਆਂ ਗੱਲਾਂ ਤੇ ਕਦਰ ਪ੍ਰਾਪਤ ਕਰੋ ਜਿਨ੍ਹਾਂ ਦੇ ਤੁਸੀਂ ਹੁਣ ਤਾਈਂ ਖੁਸ਼ੀ ਨਾਲ ਸਕਾਰ ਬਣੇ ਹੋਏ ਹੋ। ਖਿੜ ਖਿੜਾ ਕੇ ਘਿੱਘੀਆਂ ਮਾਰਨਾ, ਬੇਅਰਥ ਝਗੜੇ ਦੀਆਂ ਗੱਲਾਂ ਕਰਨੀਆਂ, ਅਰ ਕੇਵਲ ਹੱਸਣ ਦੀ ਖਾਤ੍ਰ ਠੱਠਾ ਮਖੌਲ ਕਰਨਾ, ਏਹਨਾਂ ਸਾਰੀਆਂ ਗਲਾਂ ਤੋਂ ਕਨਾਰਾ ਕਸ਼ੀ ਕਰਨੀ[3] ਜ਼ਰੂਰੀ ਹੈ। ਕਿਉਂਕਿ ਏਨਾ ਕੰਮਾਂ ਤੋਂ ਸਮੇਂ ਦੇ ਬੇਅਰਥ ਜਾਣ ਤੋਂ ਸਿਵਾਇ ਹੋਰ ਕੁਝ ਪ੍ਰਾਪਤ ਨਹੀਂ ਹੁੰਦਾ। ਜਿਹਾ ਕਿ ਸੈਂਟ ਪਾਲ[4] ਨੇ ਭੀ ਏਸ਼ੀਆ ਕੋਚਕ[5] ਵਿਚ ਅਫੀਸ[6] ਨਿਵਾਸੀਆਂ ਨੂੰ ਅਹਮਕਾਨਾ[7] ਗੱਲ ਕੱਥ ਅਤੇ ਹਾਸੀ ਮਖੌਲ ਕਰਨ ਤੋਂ ਤਾੜਨਾ ਕੀਤੀ ਸੀ, ਕਿਉਂਕਿ ਅਜਿਹੇ ਕੰਮਾਂ ਵਿਚ ਲਗਾਤਾਰ ਰੁੱਝੇ ਰਹਨ ਤੋਂ ਸਾਰੀ ਆਤਮਕ ਸ਼ਕਤੀ ਅਤੇ ਜੀਵਨ ਬੇਅਰਥ ਹੋ ਜਾਂਦਾ ਹੈ। ਜਦੋਂ ਕਿ ਤੁਸੀਂ ਏਸ ਤਰਾਂ ਨਾਲ ਆਪਣੀਆਂ ਮਾਨਸਕ ਸ਼ਕਤੀਆਂ ਨੂੰ ਨਸ਼ਟ ਨਾ ਕਰੋਗੇ, ਤਦ ਤੁਸੀਂ ਸਮਝਨ ਲਗੋਗੇ ਕਿ ਅਸਲੀ ਤਾਕਤ ਕੀ ਸ਼ੈ ਹੈ, ਅਰ ਫੇਰ ਤੁਸੀਂ ਆਪਣੀਆਂ ਸਾਰੀਆਂ ਜ਼ਬਰਦਸਤ ਖਾਹਸ਼ਾਂ ਅਤੇ ਜਜ਼ਬਿਆਂ ਤੇ ਪ੍ਰਬਲ ਹੋ ਜਾਓਗੇ, ਜਿਨ੍ਹਾਂ ਨੇ ਤੁਹਾਡੀ ਆਤਮਾ ਨੂੰ ਗੁਲਾਮ ਬਨਾ ਰਖਿਆ ਹੈ, ਅਰ ਜੋ ਤੁਹਾਡੀ ਤ੍ਰੱਕੀ ਦੀ ਰੁਕਾਵਟ ਹਨ, ਅਰ ਉਪ੍ਰੰਤ ਤੁਸੀਂ ਅੱਗੋਂ ਸਾਫ ਤੌਰ ਤੇ ਤ੍ਰੱਕੀ ਕਰ ਸਕੋਗੇ।

ਸਭ ਤੋਂ ਵਧਕੇ ਇਹ ਗੱਲ ਹੈ ਕਿ ਆਪਣਾ ਪੱਕਾ ਇਰਾਦਾ ਕਾਇਮ ਕਰੋ, ਇਹ ਇਰਾਦਾ ਹੱਛਾ ਤੇ ਲਾਭ ਵੰਦਾ ਹੋਵੇ ਅਰ ਤਨ ਮਨ ਕਰਕੇ ਉਸ ਦੇ ਪੂਰਾ ਕਰਨ ਵਿਚ ਲੱਗ ਜਾਓ ਅਰ ਕਿਸੇ ਚੀਜ਼ ਦੇ ਕਾਰਨ ਆਪਣੇ ਪੱਕੇ ਇਰਾਦਿਆਂ ਤੋਂ ਨਾ ਹਟੋ ਅਰ ਯਾਦ ਰੱਖੋ ਕਿ "ਦੋ ਦਿਲਾ ਪੁਰਸ਼ ਆਪਣੇ ਸਾਰੇ ਕੰਮਾਂ ਵਿੱਚ ਅਸੱਫਲ ਰਹਿੰਦਾ ਹੈ" ਸਿੱਖਨ ਵਿਚ ਚਾਹਵਾਨ ਅਤੇ ਚੁਸਤ ਚਾਲਾਕ, ਪਰ ਮੰਗਨ ਵਿਚ ਢਿੱਲੇ ਬਣੇ ਰਹੋ, ਆਪਣੇ ਕੰਮ ਨੂੰ ਹੱਛੀ ਤਰਾਂ ਸਮਝੋ ਅਰ ਆਪ ਕੰਮ ਕਰੋ। ਜਦੋਂ ਕਿ ਆਪ ਅੰਦਰਲੇ ਸਿੱਖਯਾਦਾਤਾ ਅਰ ਅਗੋਚਰ ਬਾਣੀ ਦੀ ਸਿੱਖਯਾ ਦੇ ਅਨੁਸਾਰ ਚਲੋਗੇ, ਤਦ ਤੁਹਾਨੂੰ ਫਤੇ ਤੇ ਫਤੇ ਪ੍ਰਾਪਤ ਹੋਵੇਗੀ ਅਰ ਹੌਲੀ ੨ ਅਨੰਦ ਦੇ ਮੰਦਰ ਵਿਚ ਪਹੁੰਚ ਜਾਓਗੇ, ਅਰ ਤੁਹਾਡੇ ਖੁਲ੍ਹੇ ਸੰਕਲਪਾਂ ਦੁਆਰਾ ਜੀਵਨ ਦੀ ਅਸਲੀ ਸੁੰਦਰਤਾ ਅਰ ਭਾਵ ਦਾ ਤੁਹਾਨੂੰ ਹੋਲੀ ੨ ਪਤਾ ਲਗ ਜਾਏਗਾ। ਆਪਨੇ ਆਪ ਨੂੰ ਸਾਫ ਸੁਥਰਾ ਰੱਖਣ ਤੋਂ ਤੁਸੀਂ ਅਰੋਗ ਤੇ ਉਦਮੀ ਰਹੋਗੇ ਅਰ ਪੂਰਾ ੨ ਭਰੋਸਾ ਰੱਖਨ ਤੋਂ ਤੁਹਾਨੂੰ ਸਫਲਤਾ ਪ੍ਰਾਪਤ ਹੋਵੇਗੀ ਅਰ ਆਪਣੇ ਸੁਭਾਉ ਨੂੰ ਵੱਸ ਵਿਚ ਰੱਖਣ ਤੋਂ ਤੁਸੀਂ ਬਲਵਾਨ ਹੋ ਜਾਓਗੇ ਅਰ ਆਪਣੇ ਹਰ ਇਕ ਕੰਮ ਵਿਚ ਸਫਲ ਰਹੋਗੇ, ਕਿਉਂਕਿ ਜੇ ਤੁਸੀਂ ਇਕ ਅਲੱਗ ਮਨੁੱਖ ਦੀ ਨਿਆਈ ਰਹੋਗੇ, ਅਰ ਖੁਦੀ ਦੇ ਗੁਲਾਮ ਨਹੀਂ ਬਣੋਗੇ ਤਾਂ ਤੁਸੀਂ ਉੱਚ ਨਿਯਮ ਅਨੁਸਾਰ ਕਾਰਵਾਈ ਕਰੋਗੇ ਅਰ ਉੱਤਮ ਜ਼ਿੰਦਗੀ ਅਰ ਅਟੱਲ ਨੇਕੀ ਦੇ ਹੁਕਮਾਂ ਤੇ ਚੱਲੋਗੇ, ਅਰ ਏਸ ਹਾਲਤ ਵਿਚ ਜੋ ਕੁਝ ਅਰੋਗਤਾ ਤੁਹਾਨੂੰ ਪ੍ਰਾਪਤ ਹੋਵੇਗੀ, ਉਹ ਬਰਾਬਰ ਕਾਇਮ ਰਹੇਗੀ। ਤੁਸੀਂ ਅਨਗਿਣਤ ਅਰ ਨਾ ਘਟਨ ਵਾਲੀ

ਸਫਲਤਾ ਪ੍ਰਾਪਤ ਕਰੋਗੇ, ਅਰ ਤੁਹਾਡਾ ਰੋਹਬ ਦਾਬ ਅਤੇ ਤਾਕਤ ਸਦੀਵ ਵਧਦੀ ਰਹੇਗੀ, ਕਿਉਂਕਿ ਉਹ ਤਾਕਤ ਉਸ ਨਾਂ ਬਦਲਨ ਵਾਲੇ ਅਸੂਲ ਦਾ ਭਾਗ ਹੋਵੇਗੀ ਜਿਸ ਅਸੂਲ ਤੇ ਸਾਰੀ ਸ੍ਰਿਸ਼ਟੀ ਕਾਇਮ ਹੈ।

ਇਸ ਵਾਸਤੇ ਅਸਲੀ ਕਰਨ ਏਹੀ ਹੈ, ਅਰਥਾਤ ਦਿਲ ਦੀ ਪਵਿਤ੍ਰਤਾ ਤੇ ਸੁਧ ਮਨ, ਸਫਲਤਾ ਦਾ ਦ੍ਰਿੜ੍ਹ ਅਤੇ ਪੱਕਾ ਵਿਸ਼ਵਾਸ ਅਤੇ ਠੀਕ ਅਤੇ ਸੱਚਾ ਇਰਾਦਾ ਅਤੇ ਤਾਕਤ ਦਾ ਅਸਲੀ ਕਾਰਨ ਇਹੀ ਹੈ, ਅਰਥਾਤ ਬਲਵਾਨ ਅਤੇ ਪ੍ਰਪੱਕ ਇਰਾਦੇ ਨਾਲ ਮਾਨਸਕ ਕਾਮਨਾਂ ਨੂੰ ਉੱਕਾ ਕਾਬੂ ਰੱਖਣਾ।

ਅਟੱਲ ਰੱਖ ਵਿਸ਼ਵਾਸ ਪੈਰ ਨਾ ਹਿੱਲੇ ਤੇਰਾ।
ਲੱਕ ਨਾ ਢਿਲਾ ਕਰੀਂ ਵਿਘਨ ਚਹਿ ਪਏ ਘਨੇਰਾ।
ਬੇਮੁਥਾਜ ਰਹ ਰੱਖ ਸਦਾ ਕਾਬੂ ਨਿਜ ਤਾਈਂ।
ਤੁਝ ਸਿੱਕਾ ਸਭ ਮੰਨ ਸੀਸ ਕੋ ਦੇਨ ਝੁਕਾਈ।

6

## ਪਰਮ ਖੁਸ਼ੀ ਦਾ ਕਾਰਨ ਕੀ ਹੈ ?

"ਵਿਚਿ ਦੁਨੀਆਂ ਸੇਵ ਕਮਾਈਐ ।
ਤਾ ਦਰਗਹਿ ਬੈਸਣ ਪਾਈਐ ।" (ਸਫਾ 26)
"ਭਲਾ ਹੋਰਨਾਂ ਕਰਨ ਵਿਚ ਆਪਾ ਦਏ ਵਿਸਾਰ ।
ਵਾਪਰ ਖੁਸ਼ੀਆਂ ਮਾਣਿ ਹੈ ਨਿਰ ਸੰਸੇ ਸੰਸਾਰਿ ।"

ਖੁਸ਼ੀ ਦੀ ਪੂਰੀ ਇੱਛਾ ਹੈ ਅਰ ਖੁਸ਼ੀ ਦੀ ਗ਼ਮੀ ਭੀ ਉਨੀ ਜ਼ਿਆਦਾ ਹੈ । ਬਹੁਤ ਸਾਰੇ ਗਰੀਬ ਪੁਰਸ਼ ਦੌਲਤ ਦੇ ਚਾਹਵਾਨ ਹਨ ਅਰ ਯਕੀਨ ਕਰਦੇ ਹਨ ਕਿ ਦੌਲਤ ਦੇ ਮਿਲਣ ਤੋਂ ਉਨ੍ਹਾਂ ਨੂੰ ਪੂਰੀ ਅਤੇ ਬਹੁਤ ਚਿਰ ਰਹਨ ਵਾਲੀ ਖੁਸ਼ੀ ਪ੍ਰਾਪਤ ਹੋਵੇਗੀ । ਬਹੁਤ ਸਾਰੇ ਅਮੀਰ ਲੋਕ ਹਰ ਇਕ ਤਰ੍ਹਾਂ ਦੀ ਚਾਹ ਅਤੇ ਇੱਛਾ ਤੋਂ ਰੱਜ ਕੇ ਥਕੇਵੇਂ ਅਤੇ ਰਜੇਵੇਂ ਤੋਂ ਤਕਲੀਫ ਉਠਾਂਦੇ ਹਨ, ਅਰਥਾਤ ਪਲੰਘ ਤੇ ਪਏ ਲੇਟਨੀਆਂ ਲੈਂਦੇ ਹਨ ਅਰ ਆਖਦੇ ਹਨ ਕਿ ਹਾਇ ਸਾਨੂੰ ਕੁਝ ਕੰਮ ਕਰਨ ਲਈ ਨਹੀਂ, ਅਰ ਖੁਸ਼ੀ ਦੇ ਲਿਹਾਜ ਨਾਲ ਅਤੀ ਹੀ ਗ਼ਰੀਬ ਲੋਕਾਂ ਤੋਂ ਭੀ ਗਏ ਗੁਜ਼ਰੇ ਹਨ । ਜੇ ਅਸੀਂ ਏਸ ਤਰਾਂ ਦੇ ਮਾਮਲਿਆ ਤੇ ਵਿਚਾਰ ਕਰੀਏ ਤਾਂ ਅੰਤ ਨੂੰ ਸਾਡੇ ਤੇ ਇਹ ਜ਼ਰੂਰੀ ਗੱਲ ਖੁਲ੍ਹ ਜਾਏਗੀ ਕਿ ਖੁਸ਼ੀ ਬਾਹਰਲੀਆਂ ਚੀਜ਼ਾਂ ਦੇ ਪ੍ਰਾਪਤ ਹੋਣ ਤੋਂ ਅਰ ਤਕਲੀਫ ਉਨ੍ਹਾਂ ਚੀਜ਼ਾਂ ਦੀ ਕਮੀ ਤੋਂ ਪ੍ਰਾਪਤ ਨਹੀਂ ਹੋ ਸਕਦੀ । ਕਿਉਂਕਿ ਜੇ ਅਜਿਹਾ ਹੁੰਦਾ ਤਾਂ ਅਸੀਂ ਗ਼ਰੀਬਾਂ ਨੂੰ ਸਦੀਵ ਤਕਲੀਫ ਵਿੱਚ ਅਰ ਅਮੀਰਾਂ ਨੂੰ ਸਦਾ ਖੁਸ਼ੀ ਦੀ ਹਾਲਤ ਵਿਚ ਵੇਖਦੇ, ਪਰ ਵਸ਼ੇਸ਼ ਕਰਕੇ ਇਸ ਦੇ ਉਲਟ ਵੇਖਨ ਵਿਚ ਆਉਂਦਾ ਹੈ । ਬਾਜ਼ੇ ਅਤੀ ਦੁਰਭਾਗ ਪੁਰਸ਼ ਜਿਨ੍ਹਾਂ ਨੂੰ ਕਿ ਮੈਂ ਜਾਨਦਾ ਹਾਂ, ਧਨ ਦੌਲਤ ਤੇ ਦੁਨੀਆਵੀ ਖੁਸ਼ੀ ਦੇ ਸਾਮਾਨ ਨਾਲ ਭਰਪੂਰ ਸਨ, ਅਰ ਬਾਜ਼ੇ ਅਤੀ ਹੀ ਸੁਭਾਗ ਅਤੇ ਪ੍ਰਸੰਨ ਚਿੱਤ ਪੁਰਸ਼ ਜੋ ਮੈਨੂੰ ਮਿਲੇ, ਬੜੀ ਕਠਨਾਈ ਨਾਲ ਆਪਣੇ ਜੀਵਨ ਦੀਆਂ ਲੋੜਾਂ ਪੂਰੀਆਂ ਕਰ ਸਕਦੇ ਸਨ । ਬਹੁਤ ਸਾਰੇ ਲੋਕ ਜਿਨ੍ਹਾਂ ਨੇ ਦੌਲਤ ਇਕੱਤ੍ਰ ਕਰ ਲਈ ਹੈ ਏਸ ਗੱਲ ਦੀ ਉਪਮਾ ਕਰਦੇ ਹਨ ਕਿ ਦੌਲਤ ਨੂੰ ਅਸਾਂ ਕੇਵਲ ਆਪਣੇ ਹੀ ਲਾਭ ਵਾਸਤੇ ਖਰਚ ਕੀਤਾ ਅਰ ਉਸ ਤੋਂ ਖੁਦਗਰਜ਼ੀ ਕਰਕੇ ਸੁਆਦ ਪ੍ਰਾਪਤ ਕੀਤਾ । ਇਸ ਤੋਂ ਸਾਡੇ ਜੀਵਨ ਦਾ ਅਨੰਦ ਜਾਂਦਾ ਰਿਹਾ ਅਰ ਅਸੀਂ ਹੁਣ ਏਨੇ ਖੁਸ਼ ਨਹੀਂ ਹਾਂ ਜਿੰਨੇ ਕਿ ਅਸੀ ਗਰੀਬੀ ਦੀ ਹਾਲਤ ਵਿਚ ਖੁਸ਼ੀ ਸਾਂ ।

ਤਾਂਤੇ ਖੁਸ਼ੀ ਕੀ ਸ਼ੈ ਹੈ, ਅਰ ਕਿਸ ਤਰਾਂ ਪ੍ਰਾਪਤ ਹੋ ਸਕਦੀ ਹੈ ? ਕੀ ਖੁਸ਼ੀ ਕੇਵਲ ਇਕ ਬਨਾਵਟੀ ਚੀਜ਼ ਹੈ ਅਤੇ ਧੋਖਾ ਹੈ, ਅਰ ਤਕਲੀਫ ਹੀ ਇਕ ਸਦਾ ਰਹਨ ਵਾਲੀ ਚੀਜ਼ ਹੈ ? ਪੂਰੇ ਵਿਚਾਰ ਅਤੇ ਸੋਚ ਦੇ ਪਿਛੋਂ ਸਾਨੂੰ ਮਲੂਮ ਹੋ ਜਾਏਗਾ ਕਿ ਜਿਨ੍ਹਾਂ ਲੋਕਾਂ ਨੇ ਸਿਆਣਪ ਦਾ ਢੰਗ ਗ੍ਰਹਣ ਕਰ ਲੀਤਾ ਹੈ, ਉਨ੍ਹਾਂ ਤੋਂ ਛੁਟ ਹੋਰ ਸਾਰੇ ਲੋਕਾਂ ਦਾ ਇਹ

ਨਿਸਚਾ ਹੈ ਕਿ ਖੁਸ਼ੀ ਇਛਾ ਦੇ ਰੱਜ ਜਾਨ ਤੋਂ ਹੀ ਪ੍ਰਾਪਤ ਹੋ ਸਕਦੀ ਹੈ। ਇਹ ਯਕੀਨ ਬਹੁਤ ਜ਼ਿਆਦਾ ਮੂਰਖਤਾ ਦੇ ਕਾਰਨ ਹੀ ਪੈਦਾ ਹੁੰਦਾ ਹੈ ਅਰ ਖੁਦਗਰਜ਼ੀ ਦੇ ਖਿਆਲਾਂ ਤੋਂ ਉਤੇਜ਼ਿੱਤੀ ਵਧਦਾ ਰਹਿੰਦਾ ਹੈ, ਅਰ ਇਹੀ ਯਕੀਨ ਸੰਸਾਰ ਦੀਆਂ ਸਾਰੀਆਂ ਤਕਲੀਫਾਂ ਦਾ ਕਾਰਨ ਹੈ, ਅਰ ਏਥੇ ਇਛਾ ਪਦ ਤੋਂ ਕੇਵਲ ਵਿਸ਼ੇ ਵਿਕਾਰ ਆਦ ਹੀ ਭਾਵ ਨਹੀਂ ਸਗੋਂ ਇਸ ਦਾ ਲਗਾਓ ਆਤਮਾਂ ਦੀ ਸਭ ਤੋਂ ਉੱਚੀ ਪਾਤਸ਼ਾਹੀ ਤੇ ਭੀ ਹੈ, ਜਿੱਥੇ ਕਿ ਜ਼ਿਆਦਾ ਬਲੀ ਸੂਖਮ ਅਤੇ ਅੰਦਰ ਹੀ ਅੰਦਰ ਨਾਸ ਕਰਨ ਵਾਲੀਆਂ ਜਾਂ ਨੁਕਸਾਨ ਪੁਚਾਨ ਵਾਲੀਆਂ ਖਾਹਸ਼ਾਂ ਬੁੱਧਵਾਨ ਅਤੇ ਸਿਆਣੇ ਪੁਰਸ਼ਾਂ ਨੂੰ ਆਪਣਾ ਗੁਲਾਮ ਬਨਾ ਲੈਂਦੀਆਂ ਹਨ, ਅਰ ਉਨ੍ਹਾਂ ਨੂੰ ਉਸ ਸਾਰੀ ਫਬਨ ਸੁੰਦ੍ਰਤਾ ਅਤੇ ਆਤਮਾ ਦੀ ਪਵਿਤ੍ਰਤਾ ਤੋਂ ਹੀਣ ਕਰ ਦੇਂਦੀਆਂ ਹਨ, ਜਿਨ੍ਹਾਂ ਦਾ ਪ੍ਰਗਟਾ ਕਰਨਾ ਖੁਸ਼ੀ ਦਾ ਕਾਰਨ ਹੈ।

ਬਹੁਤ ਸਾਰੇ ਪੁਰਸ਼ ਏਸ ਗਲ ਨੂੰ ਮੰਨ ਲੈਣਗੇ ਕਿ ਖੁਦਗਰਜ਼ੀ ਸੰਸਾਰ ਦੀ ਸਾਰੀ ਨਰਾਜ਼ਗੀ ਅਤੇ ਰੰਜ ਦਾ ਕਾਰਨ ਹੈ, ਪਰ ਉਨ੍ਹਾਂ ਨੂੰ ਇਹ ਲੱਟੀ ਪਾਨ ਵਾਲਾ ਭੁਲੇਖਾ ਹੋ ਰਿਹਾ ਹੈ ਕਿ ਇਹ ਖੁਦਗਰਜ਼ੀ ਕਿਸੇ ਹੋਰ ਪੁਰਸ਼ ਦੀ ਹੈ, ਨਾ ਕਿ ਸਾਡੀ ? ਜਦੋਂ ਤੁਸੀਂ ਖੁਸ਼ੀ ਨਾਲ ਮੰਨਣ ਲਗ ਪਵੋਗੇ ਕਿ ਇਹ ਸਾਰੀ ਨਰਾਜ਼ਗੀ ਸਾਡੀ ਆਪਣੀ ਹੀ ਖੁਦਗਰਜ਼ੀ ਦਾ ਫਲ ਹੈ, ਤਦ ਤੁਸੀਂ ਸੁਰਗ ਦੇ ਦਰਵੱਜਿਆਂ ਤੋਂ ਬਹੁਤ ਦੂਰ ਨਹੀਂ ਰਹੋਗੇ, ਪਰ ਜਦੋਂ ਤਕ ਤੁਹਾਨੂੰ ਏਹ ਵਿਸ਼ਵਾਸ ਹੈ ਕਿ ਹੋਰਨਾਂ ਲੋਕਾਂ ਦੀ ਸੁਾਰਥ ਪਰਤਾ ਤੁਹਾਨੂੰ ਖੁਸ਼ੀਆਂ ਤੋਂ ਵਾਂਜ ਰਹੀ ਹੈ ਤਦ ਤਕ ਤੁਸੀਂ ਆਪਣੀ ਹੀ ਬਨਾਈ ਹੋਈ ਨਰਕ ਜਾਂ (ਅੱਧ ਵਰਿਤੇ) ਵਿਚਲੇ ਸੰਨ ਆਦਿ ਵਿਚ ਕੈਦ ਰਹੋਗੇ।

ਖੁਸ਼ੀ ਪੂਰਨ ਤਸੱਲੀ (ਸੰਤੋਖ) ਦੀ ਉਹ ਅੰਦ੍ਰਲੀ ਹਾਲਤ ਹੈ ਜਿਸ ਨੂੰ ਅਨੰਦ ਅਤੇ ਸਾਂਤੀ ਆਖਦੇ ਹਨ ਅਰ ਜਿਸ ਵਿਚ ਇਸੇ ਤਰਾਂ ਦੀ ਖਾਹਸ਼ ਸ਼ਾਮਲ ਨਹੀਂ। ਕਾਮਨਾਂ ਦੇ ਪੂਰਾ ਕਰਨ ਤੋਂ ਜੋ ਤਸੱਲੀ ਪ੍ਰਾਪਤ ਹੁੰਦੀ ਹੈ ਉਹ ਕੇਵਲ ਥੋੜੇ ਦਿਨ ਰਹਨ ਵਾਲੀ ਅਤੇ ਝੂਠੀ ਹੁੰਦੀ ਹੈ ਅਰ ਸਦੀਵ ਉਸ ਦੀ ਖਾਹਸ਼ ਨੂੰ ਹੋਰ ਜ਼ਿਆਦਾ ਪੂਰਾ ਕਰਨ ਵਲ ਝੁਕਦੀ ਹੈ। ਖਾਹਸ਼ ਸਮੁੰਦ੍ਰ ਵਤ ਲਾਲਚੀ ਅਤੇ ਅਥਾਹ ਚੀਜ਼ ਹੈ ਅਰ ਜਦੋਂ ਅਸੀਂ ਉਸ ਦੀਆਂ ਹਾਜਤਾਂ ਨੂੰ ਪੂਰਾ ਕਰ ਦੇਂਦੇ ਹਾਂ ਤਾਂ ਉਹ ਹੋਰ ਭੀ ਜ਼ਿਆਦਾ ਰੌਲਾ ਪਾਂਦੀ ਰਹਿੰਦੀ ਹੈ। ਖਾਹਸ਼ (ਇਛਾ) ਆਪਣੇ ਗੁਲਾਮਾਂ ਥੀਂ ਸਦਾ ਜ਼ਿਆਦਾ ਹੀ ਜ਼ਿਆਦਾ ਸੇਵਾ ਚਾਹੁੰਦੀ ਹੈ, ਏਥੋਂ ਤਾਈਂ ਕਿ ਸਰੀਰਕ ਤਕਲੀਫ ਜਾਂ ਮਾਨਸਕ ਰੰਜ ਉਨ੍ਹਾਂ ਨੂੰ ਆ ਦਬਾਂਦਾ ਹੈ ਅਰ ਉਹ ਮੁਸੀਬਤ ਦੀ ਪਵਿਤ੍ਰ ਕਰਨ ਵਾਲੀ ਅਗਨੀ ਵਿਚ ਜਾ ਪੈਂਦੇ ਹਨ। ਖਾਹਸ਼ (ਕਾਮਨਾ) ਨਰਕ ਦਾ ਦੇਸ਼ ਹੈ ਅਰ ਹਰ ਪ੍ਰਕਾਰ ਦੀਆਂ ਮੁਸੀਬਤਾਂ ਅਤੇ ਕਲੇਸ਼ ਉਥੇ ਆ ਕੇ ਅਕੱਠੇ ਹੁੰਦੇ ਹਨ, ਤ੍ਰਿਸ਼ਨਾ ਦਾ ਤਿਆਗ ਸੁਰਗ ਦੀ ਪ੍ਰਾਪਤੀ ਹੈ ਅਰ ਉਥੋਂ ਦੇ ਜਾਤਰੂਆਂ ਨੂੰ ਹਰ ਇਕ ਤਰਾਂ ਦੀ ਖੁਸ਼ੀ ਹਾਸਲ ਹੈ।

ਸੁਰਗ ਅਤੇ ਨਰਕ ਅੰਦ੍ਰਲੀਆਂ ਹਾਲਤਾਂ ਹਨ, ਜੇ ਤੁਸੀਂ ਖੁਦੀ ਵਿਚ ਅਰ ਉਸ ਦੀਆਂ ਖਾਹਸ਼ਾਂ ਦੇ ਤ੍ਰਿਪਤ ਕਰਨ ਵਿੱਚ ਮਸਤ ਰਹੋਗੇ ਤਾਂ ਤੁਸੀਂ ਨਰਕ ਵਿੱਚ ਪਵੋਗੇ, ਅਰ ਜੇ ਤੁਸੀਂ ਹੰਕਾਰ ਤੋਂ ਵਧ ਕੇ ਗਿਆਨ ਦੀ ਉਸ ਹਾਲਤ ਵਿਚ ਹੋਵੋਗੇ ਜਿਸ ਨੂੰ ਹੱਦ ਤੋਂ ਵਧ ਕੇ ਮਨ ਨੂੰ ਰੋਕਣਾ ਅਰ ਖੁਦੀ ਦਾ ਚੇਤਾ ਭੁਲਾਣਾ ਆਖਦੇ ਹਨ ਤਾਂ ਤੁਸੀਂ ਜ਼ਰੂਰ ਹੀ ਸੁਰਗ ਵਿੱਚ ਪ੍ਰਵਿਰਤ ਹੋਵੋਗੇ।

ਖੁਦੀ (ਮਾਣ) ਇਕ ਅੰਨ੍ਹੀ ਸ਼ੈ ਹੈ, ਉਸ ਵਿਖੇ ਵਿਚਾਰ ਸ਼ਕਤੀ ਉੱਕਾ ਹੀ ਨਹੀਂ ਅਰ ਨਾ ਉਸ ਵਿੱਚ ਅਸਲੀ ਗਿਆਤ ਹੈ, ਅਰ ਇਸ ਲਈ ਉਸ ਦਾ ਫਲ ਮੁਸੀਬਤ ਹੀ ਮੁਸੀਬਤ ਹੈ। ਠੀਕ ਅਕਲ, ਨਿਰਪੱਖ ਰਾਇ ਅਰ ਸੱਚਾ ਗਿਆਨ, ਇਹ ਸਭ ਗੱਲਾਂ ਈਸ਼੍ਵਰੀ ਹਾਲਤ ਨਾਲ ਸਨਬੰਧ ਰੱਖਦੀਆਂ ਹਨ, ਅਰ ਜਿੰਨਾ ਤੁਸੀਂ ਏਸ ਸੱਚੇ ਗਿਆਨ ਨੂੰ ਸਮਝ ਜਾਓਗੇ ਉੱਨਾ ਹੀ ਤੁਹਾਨੂੰ ਮਲੂਮ ਹੋ ਜਾਏਗਾ ਕਿ ਅਸਲੀ ਖੁਸ਼ੀ ਕੀ ਸ਼ੈ ਹੈ। ਜਿੰਨਾ ਤੁਸੀ ਖੁਦਗਰਜ਼ੀ ਤੋਂ ਆਪਣੀ ਹੀ ਸ੍ਰੀਰਕ ਖੁਸ਼ੀ ਦੀ ਭਾਲ ਵਿੱਚ ਰਹੋਗੇ ਉੱਨੀ ਹੀ ਖੁਸ਼ੀ ਤੁਹਾਥੋਂ ਦੂਰ ਰਹੇਗੀ ਅਰ ਤੁਸੀਂ ਆਪਣੇ ਵਾਸਤੇ ਮੁਸੀਬਤ ਅਤੇ ਦੁਰਭਾਗਤਾ ਦੇ ਕੰਡੇ ਬੀਜੋਗੇ। ਜਿੰਨਾ ਤੁਸੀਂ ਦੂਜਿਆਂ ਨੂੰ ਲਾਭ ਪੁਚਾਣ ਵਿਚ ਆਪਣੇ ਆਪ ਨੂੰ ਭੁਲ ਜਾਓਗੇ ਉੱਨੀ ਹੀ ਤੁਹਾਨੂੰ ਖੁਸ਼ੀ ਨਸੀਬ ਹੋਵੇਗੀ ਅਰ ਤੁਸੀਂ ਭਲਿਆਈ ਦੀ ਫਸਲ ਨੂੰ ਵੱਢੋਗੇ।

ਜੇ ਤੁਸੀਂ ਖੁਦੀ ਦੇ ਵੱਸ ਵਿਚ ਰਹੋਗੇ ਤਾਂ ਤੁਸੀਂ ਤਕਲੀਫ ਉਠਾਓਗੇ ਅਰ ਜੇ ਖੁਦੀ ਨੂੰ ਛੱਡ ਦਿਓਗੇ ਤਾਂ ਤੁਹਾਨੂੰ ਅਮਨ ਪ੍ਰਾਪਤ ਹੋਵੇਗਾ। ਖੁਦਗਰਜ਼ੀ ਨਾਲ ਹਰ ਇਕ ਗੱਲ ਦਾ ਢੂੰਡ ਵਾਨ ਹੋਣਾ ਨਾ ਕੇਵਲ ਖੁਸ਼ੀ ਨੂੰ ਹੀ ਨਸ਼ਟ ਕਰਨਾ ਹੈ ਸਗੋਂ ਉਸ ਚੀਜ਼ ਨੂੰ ਭੀ ਨਸ਼ਟ ਕਰਨਾ ਹੈ ਜਿਸ ਨੂੰ ਅਸੀਂ ਖੁਸ਼ੀ ਦੇ ਨਿਕਲਨ ਦੀ ਥਾਂ ਜਾਣਦੇ ਹਾਂ। ਵੇਖੋ ਇਕ ਪੇਟੂ ਤੇ ਲਾਲਚੀ ਪੁਰਸ਼ ਹਮੇਸ਼ਾਂ ਨਵੀਂ ਅਤੇ ਸੁਆਦਲੀ ਚੀਜ਼ ਦੀ ਭਾਲ ਵਿੱਚ ਰਹਿੰਦਾ ਹੈ, ਜਿਸ ਤੋਂ ਓਹ ਆਪਣੀ ਮੋਟੀ ਹੋਈ ਭੁਖ ਨੂੰ ਤੇਜ਼ ਕਰੇ, ਅਰ ਫੇਰ ਓਹ ਕਿੰਨਾ ਫੁਲਿਆ ਹੋਇਆ ਭਾਰਾ ਅਤੇ ਰੋਗੀ ਪ੍ਰਤੀਤ ਹੁੰਦਾ ਹੈ, ਅੰਤ ਨੂੰ ਉਸ ਨੂੰ ਕੋਈ ਭੋਜਨ ਭੀ ਨਹੀਂ ਭਾਉਂਦਾ। ਉਲਟ ਉਸ ਦੇ ਜਿਸ ਨੇ ਆਪਣੀ ਭੁਖ ਨੂੰ ਵੱਸ ਵਿਚ ਕਰ ਲੀਤਾ ਹੈ, ਅਰ ਜੋ ਸੁਆਦਲੀਆਂ ਚੀਜ਼ਾਂ ਦੀ ਭਾਲ ਵਿੱਚ ਤਾਂ ਕੀ ਸਗੋਂ ਓਹਨਾਂ ਦਾ ਧਿਆਨ ਤਕ ਭੀ ਨਹੀਂ ਕਰਦਾ, ਓਹ ਅਤੀ ਹੀ ਸਿੱਧਾ ਸਾਦਾ ਭੋਜਨ ਖਾ ਕੇ ਖੁਸ਼ ਰਹਿੰਦਾ ਹੈ। ਜੋ ਲੋਕ ਖੁਦੀ ਦੀਆਂ ਅੱਖੀਆਂ ਨਾਲ ਵੇਖ ਕੇ ਇਹ ਖਿਆਲ ਕਰਦੇ ਹਨ ਕਿ ਹੱਛੀ ਅਤੇ ਬਹੁਤ ਉਤਮ ਖੁਸ਼ੀ ਤ੍ਰਿਸ਼ਨਾਂ ਦੇ ਰੱਜ ਜਾਣ ਵਿਚ ਹੈ, ਜਦੋਂ ਉਹ ਲੋਕ ਅਜੇਹੀ ਖੁਸ਼ੀ ਨਾਲ ਜੱਫੋ ਜੱਫੀ ਹੁੰਦੇ ਹਨ, ਤਾਂ ਮਲੂਮ ਕਰਦੇ ਹਨ ਕਿ ਇਹ ਤਾਂ ਇਕ ਮੁਸੀਬਤ ਦਾ ਪਿੰਜਰਾ ਹੈ। ਅਸਲ ਵਿਚ ਇਹ ਵਾਕ ਠੀਕ ਹੈ ਕਿ ਜੋ ਪੁਰਸ਼ ਖੁਦਗਰਜ਼ੀ ਨਾਲ ਖੁਦੀ ਦੀ ਭਾਲ ਵਿੱਚ ਹੈ ਉਸ ਦਾ ਜੀਵਨ ਬਰਬਾਦ ਹੋ ਜਾਏਗਾ, ਅਰ ਜੋ ਪੁਰਸ਼ ਦੂਜਿਆਂ ਨੂੰ ਲਾਭ ਪੁਚਾਣ ਦੀ ਖਾਤਰ ਨੂੰ ਮੁਖ ਰਖ ਕੇ ਆਪਣੇ ਆਪ ਨੂੰ ਭੁਲ ਜਾਂਦਾ ਹੈ, ਉਸ ਨੂੰ ਜੀਵਨ ਦਾ ਅਨੰਦ ਪ੍ਰਾਪਤ ਹੋਵੇਗਾ।

ਸਦੀਵੀ ਖੁਸ਼ੀ ਤੁਹਾਨੂੰ ਉਸ ਵੇਲੇ ਪ੍ਰਾਪਤ ਹੋਵੇਗੀ ਜਦੋਂ ਤੁਸੀਂ ਖੁਦਗਰਜ਼ੀ ਥੀਂ ਕਿਸੇ ਚੀਜ਼ ਦੀ ਖਾਹਸ਼ ਕਰਨੀ ਛੱਡ ਦਿਓਗੇ ਅਰ ਖੁਦੀ ਦਾ ਤਿਆਗ ਗ੍ਰਹਿਣ ਕਰੋਗੇ, ਜਦੋਂ ਤੁਸੀਂ ਏਸ ਨਾਸ ਰੂਪ ਖਿਨ ਭੰਗਰ ਚੀਜ਼ ਨੂੰ ਉੱਕਾ ਹੀ ਭੁਲ ਜਾਓਗੇ—ਜੋ ਤੁਹਾਨੂੰ ਏਨੀ ਪਿਆਰੀ ਹੈ ਔਰ ਜੋ ਜ਼ਰੂਰ ਇਕ ਦਿਨ ਤੁਹਾਥੋਂ ਖੁਸ ਜਾਏਗੀ, ਚਾਹੇ ਤੁਸੀਂ ਉਸ ਨਾਲ ਪਿਆਰ ਕਰੋ ਜਾਂ ਨਾ ਕਰੋ—ਤਦੋਂ ਤੁਹਾਨੂੰ ਮਲੂਮ ਹੋ ਜਾਏਗਾ ਕਿ ਜਿਸ ਦੇ ਛਡਨ ਤੋਂ ਤੁਸੀਂ ਇਕ ਬੜਾ ਭਾਰੀ ਨੁਕਸਾਨ ਸਮਝਦੇ ਸੋ, ਉਸ ਦਾ ਤਿਆਗ ਤੁਹਾਡੇ ਲਈ ਅਸਲ ਵਿੱਚ ਬੜਾ ਭਾਰੀ ਲਾਭ ਹੋਇਆ। ਪ੍ਰਾਪਤ ਕਰਨ ਦੀ ਨੀਯਤ ਨਾਲ ਤਿਆਗ ਕਰਨਾ, ਇਸ ਤੋਂ ਵਧੀਕ ਕੋਈ ਧੋਖਾ ਨਹੀਂ ਅਰ ਨਾ ਇਸ ਤੋਂ ਵਧੀਕ ਹੋਰ ਕੋਈ ਮੁਸੀਬਤ ਅਤੇ ਤਕਲੀਫ ਦਾ ਕਾਰਨ ਹੈ, ਅਰ ਦੇ ਦੇਣਾ ਤੇ ਆਪ ਨੁਕਸਾਨ ਉਠਾਣਾ ਤੇ ਰਾਜ਼ੀ ਰਹਿਣਾ ਸੱਚ ਮੁਚ ਜੀਵਨ ਦਾ

ਢੰਗ ਇਹੀ ਹੈ ।

ਜੋ ਚੀਜ਼ਾਂ ਆਪਣੇ ਆਪ ਨਾਸ ਹੋਣ ਵਾਲੀਆਂ ਹਨ ਕੀ ਇਹ ਹੋ ਸਕਦਾ ਹੈ ਕਿ ਓਹਨਾਂ ਚੀਜ਼ਾਂ ਵਿੱਚ ਹੀ ਦਿਲ ਲਾ ਕੇ ਅਸੀਂ ਅਸਲੀ ਖੁਸ਼ੀ ਹਾਸਲ ਕਰ ਸਕੀਏ ? ਕਦੀ ਨਹੀਂ । ਸਦੀਵੀ ਅਤੇ ਅਸਲੀ ਖੁਸ਼ੀ ਏਸ ਤਰਾਂ ਪ੍ਰਾਪਤ ਹੋ ਸਕਦੀ ਹੈ ਕਿ ਅਸੀਂ ਆਪਣਾ ਮਨ ਉਸ ਚੀਜ਼ ਵਿੱਚ ਲਾਈਏ ਜੋ ਹਮੇਸ਼ਾਂ ਰਹਿਣ ਵਾਲੀ ਹੈ ਅਰ ਜੋ ਕਦੀ ਨਾਸ ਨਹੀਂ ਹੋਵੇਗੀ, ਏਸ ਵਾਸਤੇ ਤੁਹਾਨੂੰ ਉੱਚਿਤ ਹੈ ਕਿ ਨਾਸਵੰਤ ਤੇ ਸੱਚੀਆਂ ਨਾ ਰਹਿਣ ਵਾਲੀਆਂ ਚੀਜ਼ਾਂ ਤੋਂ ਆਪਣਾ ਮਨ ਹਟਾ ਲਓ ਅਰ ਓਹਨਾਂ ਦੀ ਕਦੀ ਇਛਾ ਨਾ ਕਰੋ ਅਰ ਫੇਰ ਤੁਹਾਨੂੰ ਅਟੱਲ ਚੀਜ਼ ਦਾ ਗਿਆਨ ਹੋ ਜਾਏਗਾ । ਅਰ ਏਸ ਕਰਕੇ ਕਿ ਤੁਸੀਂ ਖੁਦੀ ਦਾ ਤਿਆਗ ਕੀਤਾ ਹੈ ਅਰ ਤੁਹਾਡੇ ਅੰਦਰ ਪਵਿਤ੍ਰਤਾ, ਮਨ ਨੂੰ ਮਾਰਨਾਂ, ਆਪਾ ਵਾਰਨਾਂ ਅਤੇ ਉੱਚ ਦਰਜੇ ਦੀ ਮੁਹੱਬਤ ਅਰਥਾਤ ਸਰਵ ਮੈਤ੍ਰੀ ਵਧੀਕ ਪੈਦਾ ਹੁੰਦੀ ਜਾਂਦੀ ਹੈ, ਏਸ ਵਾਸਤੇ ਤੁਸੀਂ ਅਟੱਲ ਗਿਆਨ ਵਿਚ ਆਪ ਹੀ ਗੱਡੇ ਜਾਉਗੇ । ਏਸ ਵਾਸਤੇ ਇਸ ਤੋਂ ਤੁਸੀਂ ਉਹ ਖੁਸ਼ੀ ਪ੍ਰਾਪਤ ਕਰੋਗੇ ਜੋ ਫੇਰ ਕਦੀ ਤੁਹਾਥੋਂ ਮੋੜ ਕੇ ਲੀਤੀ ਨਹੀਂ ਜਾਵੇਗੀ ।

ਜਿਸ ਪੁਰਸ਼ ਦੇ ਮਨ ਨੇ ਦੂਜਿਆਂ ਨਾਲ ਪਿਆਰ ਕਰਨ ਵਿਚ ਅਰ ਉਨ੍ਹਾਂ ਨੂੰ ਲਾਭ ਪੁਚਾਨ ਵਿਚ ਆਪਣੇ ਆਪ ਨੂੰ ਉੱਕਾ ਹੀ ਭੁਲਾ ਦਿੱਤਾ ਹੈ ਉਸ ਨੂੰ ਕੇਵਲ ਅਤੀ ਉਤਮ ਦਰਜੇ ਦੀ ਖੁਸ਼ੀ ਹੀ ਪ੍ਰਾਪਤ ਨਹੀਂ ਹੋਈ ਸਗੋਂ ਉਹ ਦਿਲ ਅਟੱਲ ਰਹਨ ਵਾਲੇ ਈਸ਼੍ਵਰ ਵਿਖੇ ਪ੍ਰਵਿਰਤ ਹੋ ਗਿਆ ਹੈ, ਕਿਉਂਕਿ ਉਸ ਨੇ ਖੁਦਾਈ ਦਰਜੇ ਦੀ ਪ੍ਰਾਪਤੀ ਕਰ ਲੀਤੀ ਹੈ, ਅਰ ਉਹ ਉਸ ਨੂੰ ਚੰਗੀ ਤਰਾਂ ਸਮਝ ਗਿਆ ਹੈ । ਆਪਣੇ ਪਿਛਲੇ ਜੀਵਨ ਤੇ ਨਜ਼ਰ ਮਾਰੋ ਤਾਂ ਤੁਹਾਨੂੰ ਮਲੂਮ ਹੋ ਜਾਏਗਾ ਕਿ ਅਤੀ ਉਤਮ ਦਰਜੇ ਦੀ ਖੁਸ਼ੀ ਦੇ ਉਹ ਸਮੇਂ ਸਨ ਜਿਨ੍ਹਾਂ ਵਿਚ ਤੁਸਾਂ ਕਿਸੇ ਵਾਸਤੇ ਦਯਾ ਭਰੀ ਕੋਮਲ ਬਾਣੀ ਕਹੀ ਹੋਵੇ ਜਾਂ ਕੋਈ ਹਮਦਰਦੀ ਦਾ ਕੰਮ ਕੀਤਾ ਹੋਵੇ, ਜਾਂ ਸ੍ਵਾਰਥ ਤੇ ਮਨ ਨੂੰ ਰੋਕਣ ਦੁਆਰਾ ਆਪਣੇ ਆਪ ਨੂੰ ਹੋਰਨਾਂ ਤੋ ਕੁਰਬਾਨ ਕੀਤਾ ਹੋਵੇ ।

ਇਸਤ੍ਰੀ ਅਤੇ ਪੁਰਸ ਅੰਧਾ ਧੁੰਦ ਏਧਰ ਓਧਰ ਖੁਸ਼ੀ ਦੀ ਢੂੰਡ ਭਾਲ ਵਿਚ ਭੱਜੇ ਨੱਸੇ ਫਿਰ ਰਹੇ ਹਨ, ਪਰ ਖੁਸ਼ੀ ਉਨ੍ਹਾਂ ਨੂੰ ਨਹੀਂ ਮਿਲ ਸਕਦੀ, ਅਰ ਨਾ ਹੀ ਖੁਸ਼ੀ ਉਨ੍ਹਾਂ ਨੂੰ ਮਿਲੇਗੀ, ਜਦੋਂ ਤਾਈਂ ਉਹ ਏਸ ਗੱਲ ਨੂੰ ਨਾ ਮੰਨਣਗੇ ਕਿ ਖੁਸ਼ੀ ਦੇ ਅੰਦਰ ਅਰ ਉਨ੍ਹਾਂ ਦੇ ਚਹੁੰ ਪਾਸੀਂ ਮੌਜੂਦ ਹੈ, ਅਰ ਸਾਰੀ ਸ੍ਰਿਸ਼ਟੀ ਵਿਚ ਪਸਰੀ ਹੋਈ ਹੈ ਕਿਉਂਕਿ ਉਹ ਸ੍ਵਾਰਥ ਵੱਸ ਹੋ ਕੇ ਉਸ ਦੀ ਭਾਲ ਕਰਦੇ ਹਨ, ਏਸ ਵਾਸਤੇ ਉਹ ਉਨ੍ਹਾਂ ਨੂੰ ਨਹੀਂ ਮਿਲ ਸਕਦੀ, ਅਰ ਉਹ ਉਸ ਤੋਂ ਸੁੰਞੇ ਰਹਿੰਦੇ ਹਨ ।

"ਮੈਂ ਸਾਹ ਬਲੌਤ ਦੇ ਉੱਚੇ ੨ ਦਰੱਖਤਾਂ ਅਰ ਲੈਂਹ ੨ ਕਰਦੇ ਇਸ਼ਕ ਪੇਚਿਆਂ ਦੇ ਕੋਲੋਂ ਦੀ ਲੰਘਦਾ ਹੋਇਆ ਖੁਸ਼ੀ ਨੂੰ ਫੜਨ ਵਾਸਤੇ ਉਸ ਦੇ ਪਿਛੇ ੨ ਗਿਆ ਉਹ ਭੱਜ ਗਈ, ਮੈਂ ਪਹਾੜਾਂ ਅਤੇ ਚੋਟੀਆਂ ਤੇ ਹੋਰ ਪੈਲੀਆਂ ਅਤੇ ਜੰਗਲਾਂ ਵਿਚੋਂ ਲੰਘ ਕੇ ਇਕ ਹਰੇ ਭਰੇ ਮਦਾਨ ਵਿੱਚ ਉਸ ਦਾ ਪਿਛਾ ਕੀਤਾ, ਝੱਟ ਪੱਟ ਤੇਜ਼ ਚਲਨ ਵਾਲੀ ਨਦੀ ਨੂੰ ਤਰ ਕੇ ਪਹਾੜ ਦੀਆਂ ਉਚੀਆਂ ਚੋਟੀਆਂ ਤੇ ਜਿੱਥੇ ਉਕਾਬ ਰਹਿੰਦੇ ਹਨ ਖੁਸ਼ੀ ਦੀ ਭਾਲ ਵਿਚ ਚੜ੍ਹ ਗਿਆ, ਹਰ ਇਕ ਤਰਾਂ ਦੀ ਤਰੀ[1] ਅਤੇ ਖੁਸ਼ਕੀ[2] ਨੂੰ ਛੇਤੀ ਨਾਲ ਤੈਹ ਕੀਤਾ, ਪਰ ਖੁਸ਼ੀ ਹਮੇਸ਼ਾਂ ਮੈਥੋਂ ਨਸਦੀ ਹੀ ਰਹੀ ।

"ਥੱਕ ਕੇ ਅਤੇ ਗਸ਼ੀ ਦੀ ਹਾਲਤ ਵਿਚ ਹੋ ਕੇ ਮੈਂ ਉਸ ਦਾ ਪਿੱਛਾ ਕਰਨਾ ਛੱਡ ਦਿੱਤਾ, ਅਰ ਦਰਯਾ ਦੇ ਇਕ ਬੰਜਰ ਦੇ ਕੰਢੇ ਤੇ ਅਰਾਮ ਲੈਣ ਲਈ ਬੈਠ ਗਿਆ, ਇਕ ਪੁਰਸ਼ ਆਇਆ ਅਰ ਉਸ ਨੇ ਖਾਣ ਲਈ ਕੁਝ ਮੰਗਿਆ, ਅਰ ਦੂਜੇ ਨੇ ਆ ਕੇ ਭਿੱਖਿਆ ਜਾਂ ਦਾਨ ਮੰਗਿਆ, ਮੈਂ ਭੁਖੇ ਨੂੰ ਰੋਟੀ, ਅਰ ਮੰਗਤੇ ਨੂੰ ਕੁਝ ਪੈਸੇ ਦਿੱਤੇ। ਇਕ ਪੁਰਸ਼ ਹਮਦਰਦੀ ਲਈ ਆਇਆ, ਅਰ ਦੂਜਾ ਅਰਾਮ ਵਾਸਤੇ, ਮੈਂ ਹਰ ਇਕ ਲੋੜਵੰਦ ਨਾਲ ਆਪਣੇ ਵਿਤ ਅਨੁਸਾਰ ਵਰਤਾਉ ਕੀਤਾ, ਅਰ ਹਰ ਤਰਾਂ ਉਨ੍ਹਾਂ ਦੀ ਤਸੱਲੀ ਕੀਤੀ, ਹੁਣ ਕੀ ਵੇਖਦਾ ਹਾਂ ਕਿ ਹੱਛੀ ਖੁਸ਼ੀ ਈਸ੍ਵਰ ਅਕਾਲ ਪੁਰਖ ਦੀ ਸੂਰਤ ਵਿਚ ਮੇਰੇ ਕੋਲ ਆ ਖਲੀ ਹੋਈ, ਅਰ ਹੌਲੀ ੨ ਕਹਨ ਲੱਗੀ ਕਿ ਮੈਂ ਤੇਰੀ ਗੁਲਾਮ ਹਾਂ।"

ਇਸ ਉਤਲੇ ਸੁੰਦਰ ਬਚਨ ਤੋਂ ਜੋ ਉਪ੍ਰੋਕਤ ਵਾਕਾਂ ਵਿਚ ਵਰਣਨ ਕੀਤਾ ਗਿਆ ਹੈ ਪ੍ਰਗਟ ਹੁੰਦਾ ਹੈ ਕਿ ਅਥਾਹ ਅਤੇ ਪਰਮ ਖੁਸ਼ੀ ਅਸਲ ਵਿਚ ਕੀ ਚੀਜ਼ ਹੈ, ਸ਼ਖਸ਼ੀ ਅਤੇ ਆਰਜ਼ੀ ਖੁਸ਼ੀ ਨੂੰ ਕੁਰਬਾਨ ਕਰੋ, ਤਦ ਤੁਸੀਂ ਝਟ ਪਟ ਗੈਰ ਸਖਸ਼ੀ ਅਤੇ ਸਦਾ ਰਹਨ ਵਾਲੀ ਖੁਸ਼ੀ ਪ੍ਰਾਪਤ ਕਰੋਗੇ। ਉਸ ਛੋਟੀ ਤੇ ਤੁਛ ਖੁਦੀ ਦਾ ਤਿਆਗ ਕਰੋ, ਜੋ ਸਾਰੀਆਂ ਚੀਜ਼ਾਂ ਨੂੰ ਆਪਣੇ ਹੀ ਲਾਭ ਲਈ ਚਾਹੁੰਦੀ ਹੈ, ਫੇਰ ਤੁਸੀਂ ਦੇਵਤਿਆਂ ਦੀ ਸੰਗਤ ਵਿਖੇ ਪ੍ਰਵਿਰਤ ਹੋ ਜਾਓਗੇ, ਅਰ ਆਮ ਮੁਹੱਬਤ ਦਾ ਖਾਸ ਦਿਲ ਅਤੇ ਜੌਹਰ ਤੁਹਾਨੂੰ ਪ੍ਰਾਪਤ ਹੋਵੇਗਾ। ਦੂਜਿਆਂ ਦੇ ਦੁਖ ਦਰਦ ਵਿਚ ਅਰ ਦੂਸਰਿਆਂ ਨੂੰ ਲਾਭ ਪੁਚਾਨ ਵਿਚ ਆਪਣੇ ਆਪ ਨੂੰ ਉੱਕਾ ਭੁਲਾ ਦਿਓ, ਫੇਰ ਤੁਹਾਨੂੰ ਪੂਰਨ ਖੁਸ਼ੀ ਪ੍ਰਾਪਤ ਹੋ ਜਾਏਗੀ, ਅਤੇ ਸਾਰੀਆਂ ਤਕਲੀਫਾਂ ਅਤੇ ਦੁਖਾਂ ਤੋਂ ਛੁਟਕਾਰਾ ਹੋ ਜਾਏਗਾ। ਇਕ ਸੱਜਨ ਦਾ ਬਚਨ ਹੈ ਕਿ "ਮੈਂ ਤਿੰਨਾ ਕਦਮਾਂ ਵਿਚ ਸ੍ਵਰਗ ਪ੍ਰਾਪਤ ਕੀਤਾ, ਪੈਹਲਾ ਕਦਮ ਸ਼ੁਭ ਸੰਕਲਪ ਸੀ, ਦੂਜਾ ਕੋਮਲ ਤੇ ਪਵਿਤ੍ਰ ਬਾਣੀ, ਤੀਜਾ ਸ਼ੁਭ ਤੇ ਸ੍ਵਛ ਕਰਮ।" ਏਹੀ ਢੰਗ ਸ੍ਵੀਕਾਰ ਕਰਨ ਤੋਂ ਤੁਸੀਂ ਭੀ ਸ੍ਵਰਗ ਵਿਖੇ ਪ੍ਰਵਿਰਤ ਹੋ ਸਕਦੇ ਹੋ, ਇਹ ਸ੍ਵਰਗ ਕਿਧਰੇ ਹੋਰ ਥਾਂ ਨਹੀਂ ਏਥੇ ਹੀ ਮੌਜੂਦ ਹੈ, ਇਹ ਕੇਵਲ ਨਿਸਕਾਮ ਕਰਮ ਕਰਨ ਵਾਲਿਆਂ ਨੂੰ ਹੀ ਪ੍ਰਾਪਤ ਹੋ ਸਕਦਾ ਹੈ, ਅਰ ਜਿਨ੍ਹਾਂ ਦੇ ਦਿਲ ਸਾਫ ਹਨ ਉਹੀ ਏਸ ਨੂੰ ਹੱਛੀ ਤਰਾਂ ਜਾਨ ਸਕਦੇ ਹਨ।

ਜੇ ਤੁਸੀਂ ਏਸ ਅਥਾਹ ਖੁਸ਼ੀ ਨੂੰ ਪ੍ਰਾਪਤ ਨਹੀਂ ਕੀਤਾ ਤਾਂ ਤੁਸੀਂ ਇਸ ਨੂੰ ਇਸ ਤਰਾਂ ਪ੍ਰਾਪਤ ਕਰ ਸਕਦੇ ਹੋ ਕਿ ਸਦਾ ਆਪਣੇ ਸਾਹਮਣੇ ਨਿਸਕਾਮ ਪ੍ਰੀਤੀ ਦਾ ਉੱਚ ਨਮੂਨਾ ਰਖੋ ਅਰ ਉਸ ਦੀ ਪ੍ਰਾਪਤੀ ਦਾ ਜਤਨ ਸਦਾ ਕਰਦੇ ਰਹੋ। ਇਸ ਤਰਾਂ ਦੀ ਉੱਚ ਦ੍ਰਿਸ਼ਟੀ ਜਾਂ ਪ੍ਰਾਰਥਨਾ ਵਡੇ ਦਰਜੇ ਦੀ ਕਾਮਨਾ ਹੈ। ਏਸ ਤਰਾਂ ਦੀ ਇਛਾ ਵਿਚ ਆਤਮਾਂ ਅਕਾਲ ਪੁਰਖ ਦੀ ਸੇਵਾ ਵਿਚ ਝੁਕੀ ਰਹਿੰਦੀ ਹੈ ਜਿਥੇ ਉਸ ਨੂੰ ਅਟੱਲ ਖੁਸ਼ੀ ਮਿਲ ਸਕਦੀ ਹੈ, ਇਸ ਉੱਚ ਦ੍ਰਿਸ਼ਟੀ ਤੋਂ ਵਾਸ਼ਨਾਂ ਦੀਆਂ ਨਸ਼ਟ ਕਰਨ ਵਾਲੀਆਂ ਸ਼ਕਤੀਆਂ ਅਕਾਲ ਪੁਰਖ ਦੀ ਅਟੱਲ ਸ਼ਕਤੀ ਵਿਚ ਰਲ ਮਿਲ ਜਾਂਦੀਆਂ ਹਨ। ਏਸ ਤਰਾਂ ਦੇ ਉੱਚ ਦਰਜੇ ਨੂੰ ਪਹੁੰਚਨ ਦੀ ਇਛਾ ਰੱਖਣੀ ਮਾਨੋਂ ਖਾਹਸ਼ ਦੇ ਗੋਰਖ ਧੰਦਿਆਂ ਤੋਂ ਨਿਕਲ ਜਾਣਾ ਹੈ।

ਜਿੰਨਾ ਤੁਸੀਂ ਨੀਚ ਖਾਹਸ਼ਾਂ ਨੂੰ ਛੱਡੋਗੇ ਅਰ ਜਿੰਨਾ ਤੁਸੀਂ ਇਕ ੨ ਕਰਕੇ ਆਪਣੇ ਹੋਛੇ ਪਨ ਤੇ ਲਾਲਚ ਦੀਆਂ ਜੰਜੀਰਾਂ ਨੂੰ ਤੋੜ ਦਿਓਗੇ, ਉੱਨਾਂ ਹੀ ਤੁਸੀਂ ਦੇ ਦੇਨ ਤੇ ਵੰਡ ਖਾਣ ਦੀ ਖੁਸ਼ੀ ਨੂੰ ਸਮਝੋਗੇ, ਅਰ ਆਪ ਹੀ ਸਭ ਕੁਝ ਲੈ ਲੈਨ ਅਤੇ ਕੰਜੂਸ ਹੋਨ ਦੀ ਮੁਸੀਬਤ ਨਾਲੋਂ ਉਸ ਨੂੰ ਨਿਰਣੇ ਕਰੋਗੇ। ਦਾਨ ਦੇਨ ਤੋਂ ਭਾਵ ਇਹ ਹੈ ਕਿ ਦੂਜਿਆਂ ਨੂੰ

ਲਾਭ ਪ੍ਰਚਾਣ ਲਈ ਆਪਣੇ ਰੁਪੈ ਥੀਂ ਅਰ ਆਪਣੀ ਸੱਚੀ ਰਾਇ ਤੋਂ ਦੂਜਿਆਂ ਦੀ ਸਹਾਇਤਾ ਕਰਨੀ, ਹੋਰਨਾਂ ਨਾਲ ਪਿਆਰ ਪ੍ਰਗਟ ਕਰਨਾ ਅਰ ਜੋ ਨੇਕ ਗੱਲਾਂ ਤੁਹਾਨੂੰ ਸੁਝਦੀਆਂ ਹਨ ਉਨ੍ਹਾਂ ਤੋਂ ਹੋਰਨਾਂ ਨੂੰ ਭੀ ਜਾਣੂ ਕਰਨਾ, ਇਸ ਵੇਲੇ ਇਹ ਗਲ ਹਛੀ ਤਰਾਂ ਤੁਹਾਡੀ ਸਮਝ ਵਿਚ ਆ ਜਾਏਗੀ, ਕਿ ਲੈਣ ਨਾਲੋਂ ਦੇਣਾ ਅਤੀ ਹੀ ਪਵਿਤ੍ਰ ਹੈ, ਪਰ ਦੇਣਾ ਦਿਲ ਨਾਲ ਲੋੜੀਏ। ਇਸ ਵਿਚ ਖ਼ੁਦੀ (ਮਾਨ) ਦਾ ਨਾਮ ਤਕ ਨਾ ਹੋਵੇ ਅਰ ਨਾ ਬਦਲਾ ਪ੍ਰਾਪਤ ਕਰਨ ਦੀ ਕਿੰਚਤ ਇਛਾ ਹੋਵੇ। ਜੋ ਪੁਰਸ਼ ਨਿਰੋਲ ਮੁਹੱਬਤ ਨਾਲ ਦੇਂਦੇ ਹਨ ਉਨ੍ਹਾਂ ਨੂੰ ਸਦੀਵ ਬਰਕਤ ਪ੍ਰਾਪਤ ਹੁੰਦੀ ਹੈ, ਜੇ ਦੇਣ ਦੇ ਪਿਛੋਂ ਤੁਹਾਨੂੰ ਇਹ ਖਿਆਲ ਹੋਇਆ ਕਿ ਲੈਣ ਵਾਲੇ ਨੇ ਸਾਡਾ ਧੰਨਵਾਦ ਤਕ ਨਹੀਂ ਕੀਤਾ ਅਰ ਨਾ ਉਸ ਨੇ ਸਾਡੀ ਖ਼ੁਸ਼ਾਮਦ ਕੀਤੀ ਹੈ, ਜਾਂ ਤੁਹਾਡਾ ਨਾਮ ਚੰਦਾ ਦੇਣ ਵਾਲਿਆਂ ਦੀ ਫਹਰਿਸਤ ਵਿੱਚ ਨਹੀਂ ਛਾਪਿਆ ਤਾਂ ਫੇਰ ਇਹ ਜਾਨ ਲਓ ਕਿ ਤੁਸਾਂ ਕੇਵਲ ਨਾਮ ਵਾਸਤੇ ਜਾਂ ਲੋਕਾਂ ਨੂੰ ਜਤਾਨ ਅਰ ਪ੍ਰਤੱਖ ਨੇਕਨਾਮੀ ਪ੍ਰਾਪਤ ਕਰਨ ਵਾਸਤੇ ਦਿੱਤਾ ਸੀ, ਅਰ ਅਸਲੀ ਪਿਆਰ ਨਾਲ ਨਹੀਂ ਦਿੱਤਾ ਸੀ ਅਤੇ ਤੁਸਾਂ ਕੇਵਲ ਏਸ ਗਲ ਲਈ ਦਿੱਤਾ ਸੀ ਕਿ ਤੁਹਾਨੂੰ ਉਸ ਦੇ ਬਦਲੇ ਕੁਝ ਮਿਲੇ। ਏਹ ਦੇਣਾ ਨਹੀਂ ਸਗੋਂ ਅਯੋਗ ਸ੍ਵਾਰਥ ਲੈਣਾ ਹੈ।

ਹੋਰਨਾਂ ਦੀ ਭਲਿਆਈ ਦੀ ਖਾਤਰ ਆਪਣੇ ਆਪ ਨੂੰ ਉੱਕਾ ਹੀ ਭੁਲਾ ਦਿਓ, ਜੋ ਕੁਝ ਤੁਸੀਂ ਕਰੋ ਉਸ ਵਿਚ ਸ੍ਵਾਰਥ ਨੂੰ ਉੱਕਾ ਹੀ ਭੁਲਾ ਦਿਓ, ਏਸੇ ਤੋਂ ਪਰਮ ਖ਼ੁਸ਼ੀ ਪ੍ਰਾਪਤ ਹੋ ਸਕਦੀ ਹੈ। ਹਮੇਸ਼ਾ ਖ਼ੁਦਗਰਜ਼ੀ ਥੀਂ ਬਚਦੇ ਰਹੋ ਅਰ ਮਨ ਨੂੰ ਰੋਕਨ ਦੀ ਸੰਥਾ ਈਮਾਨਦਾਰੀ ਨਾਲ ਸਿੱਖੋ। ਅਜਿਹਾ ਕਰਨ ਤੋਂ ਤੁਸੀਂ ਅਤੀ ਉੱਚ ਦਰਜੇ ਦੀ ਖ਼ੁਸ਼ੀ ਨੂੰ ਪਹੁੰਚ ਜਾਓਗੇ ਅਰ ਸੱਤ ਸ੍ਰੀ ਅਕਾਲ ਦੀ ਪ੍ਰਕਾਸ਼ਵਾਨ ਅਨਹਦ ਧੁਨੀ ਵਿਚ ਰਤੇ ਹੋਏ ਸਦੀਵ ਆਮ ਪਿਆਰ ਦੀ ਰੌਸ਼ਨੀ ਵਿਚ ਜੀਵਨ ਬਤੀਤ ਕਰੋਗੇ, ਜਿੱਥੇ ਬੱਦਲ ਅਤੇ ਹਨੇਰੇ ਦਾ ਨਾਮ ਨਸ਼ਾਨ ਤਕ ਨਹੀਂ ਹੈ।

ਸੁਆਰਥ ਨੂੰ ਛੱਡ। ਭਲਾ ਕੰਮ ਕਰ ਸੁਆਰਥਾ।  
ਸ੍ਵਾਰਥੀ ਨ ਖ਼ੁਸ਼ੀ ਲਹੇ, ਜੇਹੜੀ ਪਰ ਸੁਆਰਥਾ।  
ਭਲਾ ਉਪਕਾਰ, ਛੋਡ ਤ੍ਰਿਸ਼ਨਾ ਚਿਤਾਰਤਾ।  
ਖ਼ਾਹਸ਼ਾਂ ਬਹੀਨ ਸੁਖ ਸੁਰਗ ਨੂੰ ਸਿਧਾਰਤਾ।

## 7

# ਇਕਬਾਲਮੰਦੀ ਜਾਂ ਉੱਨਤੀ ਦੀ ਅਸਲੀਅਤ ਨੂੰ ਸਮਝਣਾ ਅਤੇ ਉਸ ਨੂੰ ਪ੍ਰਾਪਤ ਕਰਨਾ

ਅਪਨੀ ਛੱਡ ਪਰਾਈ ਸਾਰ ।
ਬਨ ਉਦਾਰ ਕਰ ਸਭਸ ਪਿਆਰ ।
ਧਰ ਵਿਸ੍ਵਾਸ ਸਚਾਈ ਪਾਲ ।
ਤਾਲਿਆਵੰਦੀ ਭੇਦ ਵਿਚਾਰ ।

ਅਸਲੀ ਇਕਬਾਲਮੰਦੀ ਅਤੇ ਉੱਨਤੀ ਨੂੰ ਉਹੀ ਦਿਲ ਸਮਝਦਾ ਹੈ, ਜੋ ਪੂਰਨ ਸਤਵਾਦੀ ਅਰ ਵਿਸ਼ਵਾਸ ਅਤੇ ਪ੍ਰੇਮ ਨਾਲ ਭਰਿਆ ਹੋਇਆ ਹੈ। ਜਿਸ ਪੁਰਸ਼ ਦੇ ਦਿਲ ਵਿਚ ਇਹ ਹਛਿਆਈਆਂ ਮੌਜੂਦ ਨਹੀਂ ਹਨ ਉਹ ਉੱਨਤੀ ਨੂੰ ਨਹੀਂ ਜਾਣ ਸਕਦਾ, ਕਿਉਂਕਿ ਉੱਨਤੀ ਭੀ ਖੁਸ਼ੀ ਵਾਂਗ ਕੋਈ ਬਾਹਰਲੀ ਮਲਕੀਅਤ ਨਹੀਂ ਹੈ, ਸਗੋਂ ਅੰਦਰਲੇ ਦਿਲ ਥੀਂ ਸਮਝਨ ਅਰ ਪ੍ਰਾਪਤ ਕਰਨ ਦੀ ਗੱਲ ਹੈ। ਲਾਲਚੀ ਅਤੇ ਲੋਭੀ ਪੁਰਸ਼ ਭਾਵੇਂ ਕ੍ਰੋੜ ਪਤੀ ਭੀ ਕਿਉਂ ਨਾ ਹੋ ਜਾਏ ਪਰ ਓਹ ਸਦਾ ਦੁਰਭਾਗੀ ਖੁਆਰ ਅਤੇ ਗਰੀਬ ਰਹੇਗਾ, ਅਰ ਜਦੋਂ ਤਾਈਂ ਕੋਈ ਸੰਸਾਰ ਵਿਚ ਉਸ ਨਾਲੋਂ ਵਧ ਕੇ ਧਨੀ ਪੁਰਸ਼ ਮੌਜੂਦ ਹੈ ਓਹ ਉਸ ਨੂੰ ਵੇਖ ਕੇ ਆਪਣੇ ਆਪ ਨੂੰ ਇਸ ਸੰਸਾਰ ਵਿਚ ਗਰੀਬ ਹੀ ਸਮਝੇਗਾ। ਉਲਟ ਏਸ ਦੇ ਇਕ ਦਿਆਨਤਦਾਰ, ਪੂਰਨ ਸਤਵਾਦੀ, ਸਖੀ ਅਤੇ ਪਿਆਰਾ ਪੁਰਸ਼ ਪੂਰੀ ੨ ਉੱਨਤੀ ਅਤੇ ਇਕ-ਬਾਲ ਮੰਦੀ ਪ੍ਰਾਪਤ ਕਰੇਗਾ ਭਾਵੇਂ ਉਸ ਦੇ ਪਾਸ ਪ੍ਰਤੱਖ ਧਨ ਅਤੇ ਦੌਲਤ ਬਹੁਤ ਹੀ ਥੋੜੇ ਹੋਵਨ। ਜੋ ਪੁਰਸ਼ ਆਪਣੀ ਵਰਤਮਾਨ ਦਸ਼ਾ ਤੇ ਸੰਤੋਖ ਅਤੇ ਤਸੱਲੀ ਨਹੀਂ ਰਖਦਾ, ਉਹ ਗਰੀਬ ਹੈ, ਅਰ ਜੋ ਪੁਰਸ਼ ਆਪਣੇ ਥੋੜੇ ਜਿੰਨੇ ਮਾਲ ਮਤੇ ਉੱਤੇ ਸੰਤੋਖ ਕਰਦਾ ਹੈ ਉਹ ਅਸਲ ਵਿਚ ਧਨਾਢ ਹੈ। ਉਤਮ ਪੁਰਸ਼ ਭਾਵੇਂ ਉਸ ਦੇ ਪਾਸ ਥੋੜਾ ਜਿਹਾ ਧਨ ਹੋਵੇ ਪਰ ਉਸੇ ਨਾਲ ਹੀ ਸਖੀ ਤੇ ਉਦਾਰ ਚਿੱਤ ਹੈ ਅਰ ਜੋ ਉਸ ਨੂੰ ਹੋਰਨਾਂ ਵਾਸਤੇ ਖਰਚ ਕਰਦਾ ਹੈ ਤਾਂ ਉਹ ਹੋਰ ਭੀ ਜ਼ਿਆਦਾ ਧਨਾਢ ਹੈ।

ਜਦੋਂ ਅਸੀਂ ਇਸ ਗੱਲ ਤੇ ਵਿਚਾਰ ਕਰਦੇ ਹਾਂ ਕਿ ਸੰਸਾਰ ਵਿਚ ਸਾਰੀਆਂ ਹੱਛੀਆਂ ਚੀਜ਼ਾਂ ਸੰਸਾਰਕ ਅਤੇ ਆਤਮਕ ਜਿਨਸ ਨਾਲ ਭਰੀਆਂ ਹੋਈਆਂ ਹਨ, ਅਰ ਜਦ ਅਸੀਂ ਇਹ ਵੇਖਦੇ ਹਾਂ ਕਿ ਪੁਰਸ਼ ਲਾਲਚ ਕਰਕੇ ਅੰਨ੍ਹਾਂ ਹੋਇਆ ੨ ਕੇਵਲ ਕੁਝ ਕੁ ਦਮੜੇ ਜਾਂ ਕੁਝ ਕੁ ਭੋਂ ਹੀ ਲੈਣੀ ਚਾਹੁੰਦਾ ਹੈ ਤਾਂ ਉਸ ਵੇਲੇ ਅਸੀਂ ਇਹ ਭੀ ਜਾਨ ਲੈਂਦੇ ਹਾਂ ਕਿ ਆਪਣੇ ਆਪ ਨੂੰ ਪੂਜਨਾਂ ਤੇ ਮਨ ਨੂੰ ਪਾਲਨਾ ਸਾਡੀ ਆਪਣੀ ਹੀ ਮੌਤ ਦਾ ਕਾਰਨ ਹੈ।

ਵੇਖੋ! ਕੁਦਰਤ ਕਿਸ ਤਰ੍ਹਾਂ ਖੁਲੀ ਹੱਥੀਂ ਸਭ ਕੁਝ ਦੇਂਦੀ ਹੈ, ਅਰ ਫੇਰ ਭੀ ਸਭ ਕੁਝ ਉਸ ਦੇ ਕੋਲ ਰਹਿੰਦਾ ਹੈ ਅਰ ਉਸ ਵਿਚ ਰੰਚਕ ਮਾਤ੍ਰ ਭੀ ਘਾਟਾ ਨਹੀਂ ਆਉਂਦਾ। ਪੁਰਸ਼

ਜੋ ਬੜਾ ਲਾਲਚੀ ਹੈ ਅਰ ਸਭ ਕੁਝ ਆਪ ਲੈਣਾ ਚਾਹੁੰਦਾ ਹੈ ਅੰਤ ਵਿਚ ਹਰ ਇਕ ਚੀਜ਼ ਖੁਹਾ ਬੈਂਹਦਾ ਹੈ। "ਦਸ ਵਸਤੂ ਲੇ ਪਾਛੇ ਪਾਵੈ। ਏਕ ਬਸਤੁ ਕਾਰਨ ਬਿਖੋਟਿ ਗਵਾਵੈ।"

ਜੇ ਤੁਸੀਂ ਅਸਲੀ ਭਲਿਆਈ ਜਾਂ ਉੱਨਤੀ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਬਹੁਤ ਸਾਰੇ ਪੁਰਸ਼ਾਂ ਵਾਂਗ ਇਹ ਨਿਸਚੇ ਨਾ ਕਰ ਲਵੋ ਕਿ ਅਸੀਂ ਹੱਕ ਕਰਾਂਗੇ ਤਾਂ ਨਾਹੱਕ ਹੋਵੇਗਾ, ਅਰ ਜੇ ਅਸੀਂ ਨੇਕੀ ਕਰਾਂਗੇ ਤਾਂ ਬੁਰਾਈ ਮਿਲੇਗੀ। ਪ੍ਰੀਖਯਾ ਅਤੇ ਲੈਣ ਦੇਣ ਦੇ ਮਾਮਲੇ ਵਿਚ ਟਾਕਰੇ ਦੇ ਅਸੂਲਾਂ ਤੇ ਨਾ ਟੁਰੋ, ਕਿਉਂਕਿ ਇਹ ਰਾਸਤੀ ਅਤੇ ਸਚਿਆਈ ਦੇ ਨਿਯਮ ਦੇ ਉਲਟ ਹੈ। ਮੈਂ ਇਸ ਦੀ ਕੁਝ ਪ੍ਰਵਾਹ ਨਹੀਂ ਕਰਦਾ ਕਿ ਲੋਕ ਟਾਕਰੇ ਦੇ ਨਿਯਮ ਦੀ ਬਾਬਤ ਕੀ ਆਖਦੇ ਹਨ, ਅਰ ਕੀ ਰਾਇ ਰਖਦੇ ਹਨ, ਕਿਉਂਕਿ ਮੈਂ ਤਾਂ ਉਸ ਅਟੱਲ ਧਰਮ ਤੇ ਕਾਨੂੰਨ ਨੂੰ ਚੰਗੀ ਤਰਾਂ ਜਾਣਦਾ ਹਾਂ ਜਿਸ ਦੇ ਟਾਕਰੇ ਵਿਚ ਹੋਰ ਸਾਰੇ ਕਾਨੂੰਨ ਜਾਂ ਨਿਯਮ ਇਕ ਦਿਨ ਰੱਦੀ ਹੋ ਜਾਣਗੇ, ਅਰ ਨੇਕ ਆਦਮੀ ਦੇ ਸੱਚੇ ਦਿਲ ਅਤੇ ਜੀਵਨ ਦੇ ਢੰਗ ਅਨੁਸਾਰ ਤਾਂ ਉਹ ਸਾਰੇ ਨਿਯਮ ਹੁਣ ਭੀ ਝੂਠੇ ਅਤੇ ਤਿਆਗ ਕਰਨੇ ਯੋਗ ਹਨ, ਅਰ ਏਸ ਕਾਨੂੰਨ ਜਾਂ ਅਸੂਲ ਨੂੰ ਚੰਗੀ ਤਰਾਂ ਸਮਝਕੇ ਮੈਂ ਦਿਲ ਦੀ ਤਸੱਲੀ ਨਾਲ ਹਰ ਤਰਾਂ ਦੀ ਬੇਈਮਾਨੀ ਅਤੇ ਬਦ ਦਿਆਨਤੀ ਤੇ ਵਿਚਾਰ ਕਰ ਸਕਦਾ ਹਾਂ, ਕਿਉਂਕਿ ਮੈਂ ਜਾਣਦਾ ਹਾਂ ਕਿ ਉਹ ਇਕ ਨਾ ਇਕ ਦਿਨ ਜ਼ਰੂਰ ਨਸ਼ਟ ਹੋਵੇਗੀ।

ਹਰ ਹਾਲਤ ਵਿਚ ਉਹ ਕੰਮ ਕਰੋ ਜਿਸ ਨੂੰ ਤੁਸੀਂ ਠੀਕ ਅਤੇ ਨੇਕ ਸਮਝਦੇ ਹੋ। ਅਰ ਉਸ ਅਟੱਲ ਕਾਨੂੰਨ ਉੱਤੇ ਭਰੋਸਾ ਰੱਖੋ। ਉਸ ਈਸ਼੍ਵਰੀ ਤਾਕਤ ਤੇ ਵਿਸ਼ਵਾਸ ਕਰੋ ਜੋ ਏਸ ਸੰਸਾਰ ਵਿਚ ਮੌਜੂਦ ਹੈ। ਇਹ ਤਾਕਤ ਤੁਹਾਨੂੰ ਛੱਡ ਕੇ ਕਿਧਰੇ ਨਹੀਂ ਜਾਵੇਗੀ, ਹਰ ਦਮ ਤੁਹਾਡੇ ਨਾਲ ਰਹੇਗੀ, ਅਰ ਸਦੀਵ ਤੁਹਾਡੀ ਰਾਖੀ ਕਰੇਗੀ। ਏਸ ਤਰਾਂ ਪੂਰਨ ਵਿਸ਼ਵਾਸ ਕਰਨ ਤੋਂ ਤੁਹਾਡਾ ਨੁਕਸਾਨ ਨਫੇ ਨਾਲ ਬਦਲ ਜਾਏਗਾ ਅਰ ਜੇਹੜੀਆ ਅਪਵਿਤ੍ਰ-ਤ੍ਰਾਈਆਂ ਦਾ ਤੁਹਾਨੂੰ ਭੈ ਹੈ ਉਹ ਸਾਰੀਆਂ ਤੁਹਾਡੇ ਵਾਸਤੇ ਬਰਕਤ ਅਤੇ ਨਿਆਮਤ ਦੀ ਸੂਰਤ ਗ੍ਰਹਣ ਕਰਨਗੀਆਂ। ਸਚਿਆਈ ਜਾਂ ਦਿਆਨਤਦਾਰੀ, ਉਦਾਰਤਾ ਅਤੇ ਪਿਆਰ ਨੂੰ ਕਦਾਚਿਤ ਹੱਥੋਂ ਨਾ ਛੱਡੋ। ਕਿਉਂਕਿ ਇਹ ਨੇਕੀਆਂ ਹਿੰਮਤ ਅਤੇ ਸ਼ਕਤੀ ਦੇ ਨਾਲ ਮਿਲ ਕੇ ਤੁਹਾਨੂੰ ਅਸਲੀ ਉੱਨਤੀ ਤੇ ਪੁਚਾਣਗੀਆਂ। ਜੋ ਲੋਕ ਇਹ ਆਖਦੇ ਹਨ ਕਿ ਤੁਸੀਂ ਸਦੀਵ ਪਹਿਲਾਂ ਆਪਣਾ ਖਿਆਲ ਰੱਖੋ ਅਰ ਉਪ੍ਰੰਤ ਦੂਜਿਆਂ ਦਾ, ਉਸ ਉੱਤੇ ਭਰੋਸਾ ਨਾ ਕਰੋ। ਏਸ ਵਾਕ ਤੇ ਚੱਲਨ ਦੇ ਇਹ ਅਰਥ ਹਨ ਕਿ ਤੁਸੀਂ ਹੋਰਨਾਂ ਦਾ ਕੁਝ ਖਿਆਲ ਨਾ ਕਰੋ, ਸਗੋਂ ਕੇਵਲ ਆਪਣੇ ਹੀ ਆਰਾਮ ਅਤੇ ਸੁਖਿਆਈ ਦਾ ਖਿਆਲ ਰਖੋ। ਜੋ ਲੋਕ ਏਸ ਗਲ ਤੇ ਅਮਲ ਕਰਦੇ ਹਨ ਉਨ੍ਹਾਂ ਲਈ ਇਕ ਦਿਨ ਅਜਿਹਾ ਆਵੇਗਾ ਕਿ ਸਾਰੇ ਲੋਕ ਉਨ੍ਹਾਂ ਨੂੰ ਛੱਡ ਦੇਣਗੇ ਅਰ ਜਦੋਂ ਉਹ ਏਕਾਂਤ ਅਤੇ ਰੰਜ ਵਿਚ ਪਏ ਹੋਏ ਬੜਾ ੨ ਉਠਣਗੇ ਤਾਂ ਕੋਈ ਭੀ ਓਹਨਾਂ ਦੀ ਨਾ ਸੁਣੇਗਾ ਅਰ ਨਾ ਓਹਨਾਂ ਦੀ ਸਹੈਤਾ ਕਰੇਗਾ। ਹੋਰਨਾਂ ਨੂੰ ਛੱਡ ਕੇ ਕੇਵਲ ਆਪਣਾ ਖਯਾਲ ਰੱਖਣਾ ਮਾਨੋਂ ਹਰ ਇਕ ਚੰਗੀ ਅਤੇ ਉਤਮ ਚਾਲ ਨੂੰ ਰੋਕਣਾ ਅਰ ਪੱਖਪਾਤ ਥੀਂ ਕੰਮ ਲੈਣਾ ਹੈ। ਆਪਣੇ ਆਤਮਾ ਨੂੰ ਖੁਲ੍ਹਾ ਕਰੋ ਅਰ ਆਪਣੇ ਦਿਲ ਨੂੰ ਹੋਰਨਾਂ ਨਾਲ ਪ੍ਰੇਮ ਭਰੀ ਮੁਹੱਬਤ ਅਤੇ ਉਦਾਰਤਾ ਪ੍ਰਗਟ ਕਰਨ ਲਈ ਵਧਾਓ, ਇਸ ਤੋਂ ਤੁਹਾਨੂੰ ਉਤਮ ਅਤੇ ਅਟੱਲ ਪ੍ਰਸੰਨਤਾ ਪ੍ਰਾਪਤ ਹੋਵੇਗੀ, ਅਰ ਸਭ ਤਰਾਂ ਦੀ ਭਲਿਆਈ ਅਤੇ ਉੱਨਤੀ ਤੁਹਾਨੂੰ ਪ੍ਰਾਪਤ ਹੋਵੇਗੀ। ਜਿਨ੍ਹਾਂ ਲੋਕਾਂ ਨੇ ਨੇਕੀ ਜਾਂ ਸਚਿਆਈ ਦਾ ਰਸਤਾ ਛੱਡ

ਦਿੱਤਾ ਹੈ, ਓਹਨਾਂ ਨੂੰ ਆਪਣੇ ਆਪ ਦੀ ਹੋਰਨਾਂ ਲੋਕਾਂ ਦੇ ਮੁਕਾਬਲੇ ਵਿੱਚ ਰਾਖੀ ਕਰਨ ਦੀ ਲੋੜ ਹੈ, ਅਰ ਜੋ ਸਦੀਵ ਨੇਕੀ ਤੇ ਚਲਦੇ ਹਨ ਓਹਨਾਂ ਨੂੰ ਏਸ ਤਰ੍ਹਾਂ ਦੀ ਰਾਖੀ ਦੀ ਕੋਈ ਲੋੜ ਨਹੀਂ। ਇਹ ਨਿਰੀ ਪੁਰੀ ਬਿਅਰਥ ਗੱਲ ਨਹੀਂ ਹੈ, ਅੱਜ ਕੱਲ ਭੀ ਅਜੇਹੇ ਪੁਰਸ਼ ਮੌਜੂਦ ਹਨ ਜਿਨ੍ਹਾਂ ਨੇ ਸਚਿਆਈ ਤੇ ਵਿਸ਼ਵਾਸ ਦੇ ਬਲ ਦੁਆਰਾ ਕਿਸੇ ਤਰਾਂ ਦੀ ਬਰਾਬਰੀ ਜਾਂ ਟਾਕਰੇ ਦੀ ਕੁਝ ਪਰਵਾਹ ਨਹੀਂ ਕੀਤੀ ਅਰ ਵਿਰੋਧੀਆਂ ਵੱਲੋਂ ਭਾਵੇਂ ਓਹਨਾਂ ਦਾ ਮੁਕਾਬਲਾ ਕੀਤਾ ਗਿਆ, ਪਰ ਫੇਰ ਭੀ ਜ਼ਰਾ ਆਪਣਿਆਂ ਖਿਆਲਾਂ ਤੋਂ ਨਹੀਂ ਹਟੇ ਅਰ ਪੂਰਨ ਢੰਗ ਨਾਲ ਉੱਨਤੀ ਤੇ ਪਹੁੰਚ ਗਏ, ਉਲਟ ਏਸ ਦੇ ਜਿਨ੍ਹਾਂ ਨੇ ਉਨ੍ਹਾਂ ਨੂੰ ਹਾਨੀ ਪੁਚਾਉਣੀ ਚਾਹੀ ਸੀ ਓਹ ਆਪ ਹਾਰ ਖਾ ਕੇ ਪਿੱਛੇ ਹਟ ਗਏ ਅਰ ਨੀਵੀਂ ਤੇ ਨੀਚ ਹਾਲਤ ਵਿੱਚ ਆ ਗਏ।

ਜਿਨ੍ਹਾਂ ਅੰਤ੍ਰੀਵ ਹਛਿਆਈਆਂ ਨੂੰ ਨੇਕੀ ਆਖਦੇ ਹਨ ਓਹਨਾਂ ਦੇ ਹੋਣ ਤੋਂ ਪੁਰਸ਼ ਬੁਰਾਈ ਦੀਆਂ ਸਾਰੀਆਂ ਤਾਕਤਾਂ ਤੋਂ ਬਚਿਆ ਰਹਿੰਦਾ ਹੈ ਅਰ ਅਜ਼ਮਾਇਸ਼ ਦੇ ਸਮੇਂ ਵਿਚ ਹੋਰ ਭੀ ਜ਼ਿਆਦਾ ਅਡੋਲ ਰਹਿੰਦਾ ਹੈ, ਅਰ ਓਹਨਾਂ ਖੂਬੀਆਂ ਨੂੰ ਆਪਣੇ ਅੰਦਰ ਅਟੱਲ ਕਰਨਾ ਮਾਨੋਂ ਨਾ ਘਟਣ ਵਾਲੀ ਸਫਲਤਾ ਪ੍ਰਾਪਤ ਕਰਨੀ ਹੈ ਅਰ ਇਕ ਰਸ ਮੰਜ਼ਲ ਉੱਨਤੀ ਅਤੇ ਭਲਿਆਈ ਤੇ ਪਹੁੰਚ ਜਾਣਾ ਹੈ।

ਸੱਚ ਬੋਲ, ਪੂਰਾ ਤੋਲ, ਪ੍ਰੇਮ ਪਾਲਣਾ ਨ ਡੋਲ।
ਗੁਰੂ ਜਾਣ ਕੋਲ ਰੋਲ ਆਖਦਾ ਸਿੱਧਾਂਤ ਹਾਂ।
ਰਿਦੇ ਮੇਂ ਕ੍ਰੋਧ, ਮਾਲ ਹੋਰਨਾਂ ਨ ਭੁਲ ਖੋਸ,
ਚਿੱਤ ਤੋਂ ਵਿਸਾਰ ਦੋਸ, ਰਹੋ ਸਦਾ ਸ਼ਾਂਤ ਮਾਂ।
ਪੇਟ ਭਰੀਂ ਨਹੀਂ ਠੋਸ, ਬੋਲੀਂ ਨਹੀਂ ਭਰਾ ਜੋਸ,
ਪਹੁੰਚੀ ਸਿੱਧਾ ਪਾਸ ਓਸ, ਜਾਹਿ ਗਗਨ ਸ਼ਾਤਮਾਂ।
ਕੁੰਜੀ ਇਹ ਅਰੂਜ ਸੰਦੀ,, ਤਾਲਿਆ ਵੰਦੀ ਹੂ,
ਜਾਇ ਖੁਲ ਜੰਦੀ ਵਿਘਨਾਂ ਛਿਦਰਾਂ ਦਾ ਖਾਤਮਾਂ।

ਭਾਗ ਦੂਜਾ

1

# ਧਯਾਨ (ਇੱਕ ਟੱਕ ਬ੍ਰਿਤੀ) ਦਾ ਬਲ

ਮਨੂਆ ਰਹੇ ਅਡੋਲ, ਧੰਦਾ ਸਾਰੀ ਛੱਡ ਕੇ ।
ਕੋਇ ਨ ਪੁੱਜੇ ਤੋਲ, ਹੀਰੇ ਹੀਰਾ ਬੇਧਿਆਂ ।

ਆਤਮਕ ਇੱਕ ਟੱਕ ਬ੍ਰਿਤੀ ਨਾਲ ਪੁਰਸ਼ ਈਸ਼੍ਵਰ ਭਗਤੀ ਦੇ ਰਾਹ ਤੇ ਪੈ ਜਾਂਦਾ ਹੈ। ਆਤਮਕ ਇੱਕ ਟੱਕ ਬ੍ਰਿਤੀ ਓਹ ਦੂਰ ਸੁੱਝਦੀ ਪੌੜੀ ਹੈ ਜਿਸ ਦੁਆਰਾ ਅਸੀਂ ਏਸ ਸੰਸਾਰ ਥੀਂ ਸੁਰਗ ਤੱਕ ਅਗਯਾਨ ਤੋਂ ਗਿਆਨ ਤੱਕ ਅਰ ਦੁੱਖ ਤੋਂ ਸ਼ਾਂਤੀ ਤੱਕ ਪੁਜ ਸਕਦੇ ਹਾਂ, ਅਰਥਾਤ ਏਸੇ ਆਤਮਕ ਇਕ ਟੱਕ ਬ੍ਰਿਤੀ ਦੁਆਰਾ ਸੁਰਗ ਅਤੇ ਸ਼ਾਂਤੀ ਪ੍ਰਗਟ ਕਰ ਸਕਦੇ ਹਾਂ। ਹਰ ਇਕ ਸੰਤ ਅਤੇ ਈਸ਼੍ਵਰ ਪਿਆਰੇ ਨੇ ਏਸ ਪੌੜੀ ਤੇ ਚੜ੍ਹ ਕੇ ਉੱਨਤੀ (ਉਚਿਆਈ) ਪ੍ਰਾਪਤ ਕੀਤੀ ਹੈ। ਹਰ ਇਕ ਪਾਪ ਕਰਨ ਵਾਲਾ ਭੀ ਕਦੀ ਨਾ ਕਦੀ (ਪਛਤਾ ਕੇ) ਏਸ ਪੌੜੀ ਤੇ ਜ਼ਰੂਰ ਆਵੇਗਾ, ਅਰ ਹਰ ਇਕ ਥੱਕਿਆ ਹੋਇਆ ਸਾਲਕ (ਈਸ਼੍ਵਰੀ) ਪੰਧ ਦਾ ਪਾਂਧੀ। ਜੋ ਸ੍ਵਾਰਥ ਥੀਂ ਮੁਨਕਰ ਹੁੰਦਾ ਹੈ ਅਰ ਸੰਸਾਰ ਥੀਂ ਮੂੰਹ ਮੋੜਦਾ ਹੈ ਅਰ ਪੱਕਾ ਹੋ ਕੇ ਆਪਣਾ ਧਿਆਨ ਈਸ਼੍ਵਰ ਪਰਵਰਦਗਾਰ ਜਾਂ ਸੱਚੇ ਪਿਤਾ ਦੇ ਦਰਬਾਰ ਵੱਲ ਧਰਦਾ ਹੈ, ਜ਼ਰੂਰ ਏਸ ਪੌੜੀ ਦੇ ਸੁਨਹਿਰੀ ਡੰਡਿਆਂ ਤੇ ਆਪਣਾ ਕਦਮ ਜਮਾ ਕੇ ਰੱਖੇਗਾ। ਏਸ ਪੌੜੀ ਦੇ ਵਸੀਲੇ ਬਿਨਾਂ ਸੰਸਾਰ ਅਸਾਰ ਦੀ ਹਾਲਤੋਂ ਈਸ਼ਵਰੀ ਸਬੰਧ ਅਰ ਸੱਚਾ ਅਮਨ ਪ੍ਰਾਪਤ ਨਹੀਂ ਹੋ ਸਕਦਾ ਅਰ ਸਚਾਈ ਜਾਂ ਸੱਚਾ ਗਿਆਨ ਜਿਸ ਦੀ ਮਹਿਮਾ ਇਕ ਰਸ ਅਰ ਨਰੋਲ ਖ਼ੁਸ਼ੀ ਹੈ, ਉਸ ਤੋਂ ਤੁਸੀਂ ਸੱਖਣੇ ਰਹ ਜਾਓਗੇ।

ਧਯਾਨ ਤੋਂ ਭਾਵ ਅੰਤਸ਼ਕਰਨ ਬ੍ਰਿਤੀ ਦੀ ਕਿਸੇ ਰੱਬੀ ਖਿਆਲ ਜਾਂ ਰੂਹਾਨੀ ਨਕਸ਼ੇ ਤੇ ਚਿਰ ਤੱਕ ਜੰਮ ਕੇ ਵਿਚਾਰ ਕਰਨੀ ਹੈ, ਏਸ ਕਰਕੇ ਕਿ ਅਸੀਂ ਉਸ ਨੂੰ ਪੂਰਨ ਢੰਗ ਨਾਲ ਸਮਝ ਸਕੀਏ। ਅਰ ਜਿਸ ਚੀਜ਼ ਤੇ ਤੁਸੀਂ ਵਿਚਾਰ ਅਤੇ ਸੋਚ ਕਰਦੇ ਰਹੋਗੇ ਉਸ ਦੇ ਸਮਝਣ ਵਿੱਚ ਤਾਂ ਸ਼ੱਕ ਹੀ ਨਹੀਂ ਸਗੋਂ ਆਪ ਭੀ ਉਸੇ ਤਰਾਂ ਹੀ ਹੁੰਦੇ ਚਲੇ ਜਾਓਗੇ, ਅਰ ਉਸ ਦੀ ਗੰਧ ਵਾਸ਼ਨਾਂ ਤੁਹਾਡੇ ਵਿੱਚ ਵੱਸ ਜਾਏਗੀ, ਕਿਉਂਕਿ ਓਹ ਤੁਹਾਡੀ ਹੀ ਹਸਤੀ ਵਿੱਚ ਮਿਲ ਕੇ ਅਰ ਤੁਹਾਡੇ ਹੀ ਰਗਾਂ ਅਤੇ ਰੇਸ਼ਿਆਂ ਵਿੱਚ ਪ੍ਰਵਿਰਤ ਹੋ ਕੇ ਖਾਸ ਤੁਹਾਡਾ ਹੀ ਅੰਗ ਬਣ ਜਾਏਗੀ, ਏਸ ਵਾਸਤੇ ਜੇ ਤੁਸੀਂ ਉੱਤੇਤੁਤੀ ਖੁਦਗਰਜ਼ੀ ਅਤੇ ਕਮੀਨੇ ਪਨ ਦੀਆਂ ਗੱਲਾਂ ਉੱਤੇ ਵਿਚਾਰ ਕਰਦੇ ਰਹੋਗੇ ਤਾਂ ਅੰਤ ਨੂੰ ਤੁਸੀਂ ਖੁਦਗਰਜ਼ ਅਤੇ ਖੁਆਰ ਬਨ ਜਾਓਗੇ, ਅਰ ਉਲਟ ਉਸ ਦੇ, ਜੇ ਤੁਹਾਡੇ ਸੰਕਲਪ ਸ਼ੁੱਧ ਪਵਿਤ੍ਰ ਅਤੇ ਨਿਸ਼ਕਾਮ ਹੋਣਗੇ ਤਦ ਤੁਸੀਂ ਸਚ ਮੁਚ ਪਵਿਤ੍ਰ ਅਰ ਖੁਦਗਰਜ਼ੀ ਤੋਂ ਰਹਤ ਹੋ ਜਾਓਗੇ।

ਜੇ ਮੈਨੂੰ ਇਹ ਮਲੂਮ ਹੋ ਜਾਏ ਕਿ ਤੁਸੀਂ ਵਸ਼ੇਸ਼ ਕਰਕੇ ਕੇਹੜੀ ਗੱਲ ਨੂੰ ਸੋਚਦੇ

ਰਹਿੰਦੇ ਹੋ, ਅਰ ਏਕਾਂਤ ਸਮੇਂ ਤੁਹਾਡੀ ਆਤਮਾ ਆਪਣੇ ਆਪ ਜ਼ਿਆਦਾ ਕਿਸ ਗੱਲ ਵੱਲ ਪ੍ਰਵਿਰਤ ਰਹਿੰਦੀ ਹੈ ਤਾਂ ਮੈਂ ਤੁਹਾਨੂੰ ਜ਼ਰੂਰ ਦੱਸ ਦਿਆਂਗਾ ਕਿ ਤੁਸੀਂ ਰੰਜ ਅਤੇ ਤਕਲੀਫ਼ ਨਾਲ ਸੰਸਾਰ ਵਿਚ ਸਫ਼ਰ ਕਰ ਰਹੇ ਹੋ, ਜਾਂ ਅਮਨ ਤੇ ਅਰਾਮ ਦੇ ਨਾਲ ਅਤੇ ਸੰਸਾਰ ਵਿਚ ਤੁਸੀਂ ਈਸ਼ਵਰ ਸਮੀਪਤਾ ਪ੍ਰਾਪਤ ਕਰ ਰਹੇ ਹੋ, ਜਾਂ ਅਗਿਆਨਤਾ ਵਲ ਜਾ ਰਹੇ ਹੋ।

ਜੋ ਪੁਰਸ਼ ਉੱਤੇਰੁਤੀ ਅਤੇ ਹਰਦਮ ਕਿਸੇ ਖਾਸ ਚੰਗਿਆਈ ਦਾ ਖਿਆਲ ਕਰਦਾ ਰਹਿੰਦਾ ਹੈ, ਉਹੀ ਉਸ ਵਿਚ ਆ ਜਾਂਦਾ ਹੈ। ਇਸ ਲਈ ਇੱਕ ਟੱਕ ਬ੍ਰਿਤੀ ਦਾ ਭਾਵ ਅਤੀ ਉੱਚ ਹੋਣਾ ਚਾਹੀਏ ਨਾ ਕਿ ਲੈਂਹਦੀਆਂ ਕਲਾਂ ਵਿਚ, ਤਾਂ ਕਿ ਜਦੋਂ ਕਦੀ ਤੁਸੀਂ ਉਸ ਦਾ ਆਪਣੇ ਦਿਲ ਅੰਦਰ ਖਿਆਲ ਕਰੋ ਤਾਂ ਤੁਸੀਂ ਭੀ ਅਤੀ ਹੀ ਉੱਚ ਭਾਵ ਨਾਲ ਹੋ ਜਾਓ। ਤੁਹਾਡਾ ਭਾਵ ਅਰਥਾਤ ਆਸ਼ਾ ਸ਼ੁੱਧ ਪਵਿਤ੍ਰ ਅਤੇ ਨਿਸਕਾਮ ਹੋਣਾ ਉਚਿਤ ਹੈ, ਤਾਂ ਕਿ ਤੁਹਾਡਾ ਅੰਦਰ ਪਵਿਤ੍ਰ ਹੋ ਜਾਵੇ, ਅਰ ਸੱਚੇ ਗਿਆਨ ਦੇ ਅਤੀ ਹੀ ਸਮੀਪ ਪੁਜ ਜਾਏ, ਅਰ ਬੁਰਿਆਈਆਂ ਨਾਲ ਗੰਦਾ ਹੋ ਕੇ ਅੰਧਕਾਰ ਵਿਚ ਨਾ ਚਲਾ ਜਾਵੇ, ਜਿੱਥੋਂ ਉਸ ਦਾ ਫੇਰ ਸੁਭ ਮਾਰਗ ਤੇ ਲਿਆਉਣਾ ਹੀ ਕਠਨ ਹੋ ਜਾਵੇ। ਰੂਹਾਨੀ ਮੁਰਾਕਬਾ (ਆਤਮਕ ਇੱਕ ਟੱਕ ਬ੍ਰਿਤੀ) ਜਿਸ ਦਾ ਮੈਂ ਹੁਣ ਹੀ ਜ਼ਿਕਰ ਕਰ ਰਿਹਾ ਹਾਂ, ਏਸੇ ਤੇ ਆਤਮਕ ਜੀਵਨ ਅਤੇ ਗਿਆਨ ਨਿਰਭਰ ਹੈ, ਏਸ ਤਰਾਂ ਦੀ ਇੱਕ ਟੱਕ ਬ੍ਰਿਤੀ ਦੁਆਰਾ ਹਰ ਇਕ ਪੈਗੰਬਰ ਰਿਸ਼ੀ, ਮੁਨੀ, ਅਰ ਈਸ਼੍ਵਰ ਪਿਆਰੇ ਏਸ ਦਰਜੇ ਨੂੰ ਪੁਜ ਗਏ, ਅਰਥਾਤ ਆਪਣੇ ਮਨ ਨੂੰ ਰਿਸ਼ੀ ਨਬੀ ਪੈਗੰਬਰ ਮੁਨੀ ਆਦ ਸਦਵਾਇਆ, ਬੁਧ ਜੀ ਮਹਾਰਾਜ ਨੇ ਗਿਆਨ ਦੇ ਤ੍ਰੀਕੇ ਤੇ ਵਿਚਾਰ ਕੀਤੀ, ਏਥੋਂ ਤਾਈਂ ਕਿ ਉਹ ਇਹ ਆਖ ਸਕਦੇ ਸਨ ਕਿ ਮੈਂ ਹੀ ਸਾਖਿਆਤਕਾਰ ਗਿਆਨ ਰੂਪ ਹਾਂ। ਹਜ਼ਰਤ ਈਸਾ ਨੇ ਈਸ਼੍ਵਰ ਦੇ ਹੋਨ ਉੱਤੇ ਵਿਚਾਰ ਕੀਤੀ, ਏਥੋਂ ਤਾਈਂ ਕਿ ਛੇਕੜ ਨੂੰ ਉਨ੍ਹਾਂ ਨੇ ਇਸ ਗੱਲ ਨੂੰ ਪ੍ਰਗਟ ਕੀਤਾ ਕਿ "ਮੈਂ ਅਰ ਮੇਰਾ ਸੱਚਾ ਪਿਤਾ ਇਕ ਹੀ ਹਾਂ।"

ਰੂਹਾਨੀ ਮੁਕਾਬਲਾ ਅਰਥਾਤ ਜੋ ਮਨ ਨੂੰ ਇੱਕ ਟੱਕ ਵਾਸ਼ਨਾਂ ਰਹਤ ਕਰਕੇ ਈਸ਼੍ਵਰੀ ਸਿਫਤਾਂ ਅਤੇ ਸੱਚੇ ਗਿਆਨ ਦੇ ਮਲੂਮ ਕਰਨ ਵਿਚ ਲਾਇਆ ਜਾਵੇ ਤਾਂ ਇਹੀ ਪ੍ਰਾਰਥਨਾ ਦਾ ਅਸਲੀ ਜੌਹਰ ਅਤੇ ਰੂਹ ਹੈ, ਏਸੇ ਦੁਆਰਾ ਆਤਮਾ ਹੌਲੀ ੨ ਤ੍ਰਕੀ ਕਰਕੇ ਉਸ ਇਕ ਰਸ ਸਰਵ ਸ਼ਕਤੀਮਾਨ ਤਕ ਪੁਜ ਜਾਂਦਾ ਹੈ, ਬਿਨਾਂ ਇੱਕ ਟੱਕ ਬ੍ਰਿਤੀ ਦੇ ਕੇਵਲ ਅਰਦਾਸ ਕਰਨੇ ਤੇ ਬੇਨਤੀਆਂ ਕਰਨੀਆਂ ਅਜਿਹੀਆਂ ਹੀ ਹਨ ਜੇਹੀਆਂ ਕਿ ਸਰੀਰ ਬਿਨਾਂ ਜਾਨ ਦੇ ਅਰ ਉਸ ਤੋਂ ਪੁਰਸ਼ ਦਾ ਮਨ ਅਤੇ ਚਿਤ ਪਾਪ ਅਤੇ ਮੁਸੀਬਤ ਤੋਂ ਖਲਾਸੀ ਪਾ ਕੇ ਅਤੀ ਉੱਚ ਦਰਜੇ ਤੇ ਨਹੀਂ ਪਹੁੰਚ ਸਕਦਾ। ਜੇ ਤੁਸੀਂ ਨਿਤਾਪ੍ਰਤ ਸਿਆਣਪ, ਅਮਨ, ਅਤੇ ਅਤਿ ਉੱਚ ਦਰਜੇ ਦੀ ਪਵਿਤ੍ਰਤਾ ਦੀ ਪ੍ਰਾਪਤੀ ਅਰ ਸੱਚੇ ਗਿਆਨ ਦਾ ਪੂਰਾ ਪੂਰਾ ਧਿਆਨ ਧਾਰਨ ਲਈ ਪ੍ਰਾਰਥਨਾ ਕਰ ਰਹੇ ਹੋ, ਅਰ ਜਿਸ ਚੀਜ਼ ਵਾਸਤੇ ਤੁਸੀਂ ਪ੍ਰਾਰਥਨਾ ਕਰਦੇ ਹੋ ਉਹ ਅਜੇ ਤੁਹਾਥੋਂ ਦੂਰ ਹੈ ਤਾਂ ਉਸ ਦੇ ਇਹ ਅਰਥ ਹਨ ਕਿ ਤੁਸੀਂ ਅਰਦਾਸੇ ਕਿਸੇ ਚੀਜ਼ ਦੀ ਪ੍ਰਾਪਤੀ ਲਈ ਕਰ ਰਹੇ ਹੋ, ਅਰ ਤੁਹਾਡੇ ਖਿਆਲ ਅਤੇ ਅਮਲ ਉੱਤੇ ਕਿਸੇ ਹੋਰ ਚੀਜ਼ ਦਾ ਅਧਿਕਾਰ ਹੈ। ਜੇ ਤੁਸੀਂ ਅਜਿਹੀ ਮਨ ਮੁਖਤਾ ਅਤੇ ਜ਼ਿਦ ਦੀ ਹਾਲਤ ਤੋਂ ਬਾਝ ਰਹੋਗੇ, ਅਰ ਆਪਣੇ ਮਨ ਨੂੰ ਉਨ੍ਹਾਂ ਚੀਜ਼ਾਂ ਤੋਂ ਹਟਾ ਲਓਗੇ ਜਿਨ੍ਹਾਂ ਦੇ ਨਾਲ ਖੁਦਗਰਜ਼ੀ ਨਾਲ ਪਿਆਰ ਕਰਨਾ (ਪੈਂਦਾ ਹੈ) ਜਾਂ ਤੁਹਾਡੀ ਪ੍ਰਾਰਥਨਾ ਦੇ ਅਸਲੀ ਅਤੇ ਪਵਿਤ੍ਰ ਆਸ਼ੇ

ਨੂੰ ਪ੍ਰਾਪਤ ਨਹੀਂ ਕਰ ਸਕਦਾ ਅਰ ਜੋ ਤੁਸੀਂ ਈਸ਼੍ਵਰ ਸਰਬ ਜਗਤ ਅਧਾਰ ਕੋਲੋਂ ਜਿਸ ਚੀਜ਼ ਦੇ ਤੁਸੀਂ ਆਪ ਹੱਕਦਾਰ ਨਹੀਂ ਹੋ ਉਸ ਦੇ ਮੰਗਨ ਦੀ ਦਰਖਾਸਤ ਨਾ ਕਰੋਗੇ, ਜਾਂ ਜੇ ਤੁਸੀਂ ਉਸ ਤੋਂ ਉਸ ਦਯਾ ਅਰ ਪਿਆਰ ਦੀ ਚਾਹ ਵਾਲੇ ਨਾ ਹੋਵੋਗੇ ਸਗੋਂ ਸਚਾਈ ਜਾਂ ਗਯਾਨ ਦੀ ਹਾਲਤ ਵਿਚ ਸੋਚਨਾਂ ਅਰ ਅਮਲ ਕਰਨਾ ਸ਼ੁਰੂ ਕਰੋਗੇ ਤਾਂ ਤੁਹਾਡੇ ਵਿਚ ਦਿਨੋਂ ਦਿਨ ਉਹ ਹਕੀਕਤਾਂ ਪੈਦਾ ਹੁੰਦੀਆਂ ਜਾਣਗੀਆਂ, ਅਰ ਏਥੋਂ ਤਾਈਂ ਕਿ ਛੇਕੜ ਨੂੰ ਤੁਸੀਂ ਅਤੇ ਉਹ ਹਕੀਕਤਾਂ ਇਕ ਹੀ ਚੀਜ਼ ਬਣ ਜਾਓਗੇ।

ਜੇ ਕੋਈ ਪੁਰਸ਼ ਸੰਸਾਰਕ ਲਾਭ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਇਹ ਜ਼ਰੂਰ ਹੈ ਕਿ ਉਹ ਉਸ ਦੀ ਪ੍ਰਾਪਤੀ ਵਾਸਤੇ ਹੁਸ਼ਿਆਰੀ ਨਾਲ ਕੰਮ ਕਰੇ, ਅਰ ਜੋ ਪੁਰਸ਼ ਹੱਥ ਤੇ ਹੱਥ ਧਰੀ ਬੈਠਾ ਹੈ ਅਰ ਇਹ ਆਸ ਕਰ ਰਿਹਾ ਹੈ ਕਿ ਕੇਵਲ ਪ੍ਰਾਰਥਨਾ ਜਾਂ ਅਰਦਾਸੇ ਕਰਨ ਤੋਂ ਹੀ ਉਹ ਲਾਭ ਉਸ ਨੂੰ ਪ੍ਰਾਪਤ ਹੋ ਜਾਵੇ, ਤਾਂ ਇਹ ਉਸ ਦੀ ਨਿਰੀ ਪੁਰੀ ਕਮ ਅਕਲੀ ਤੇ ਅਹਮਕ ਪੁਣਾ ਹੈ। ਤਾਂ ਤੇ ਤੁਸੀਂ ਮਨੋਂ ਕਾਮਨਾ ਜਾਂ ਅਯੋਗਤਾ ਤੋਂ ਇਹ ਖਿਆਲ ਨਾ ਕਰ ਲਉ ਕਿ ਤੁਸਾਨੂੰ ਬਿਨਾਂ ਜਤਨ ਅਰ ਬਿਨਾਂ ਹੱਥ ਪੈਰ ਹਿਲਾਏ ਦੇ ਅਕਾਸ਼ੀ ਪਦਾਰਥ ਪ੍ਰਾਪਤ ਹੋ ਜਾਣਗੇ। ਜਦੋਂ ਤੁਸੀਂ ਤਨ ਮਨ ਕਰਕੇ ਸਚਾਈ ਅਤੇ ਆਤਮ ਗਿਆਨ ਦੇ ਰਸਤੇ ਵਿਖੇ ਕੰਮ ਕਰਨਾ ਸ਼ੁਰੂ ਕਰੋਗੇ ਕੇਵਲ ਉਸੇ ਵੇਲੇ ਤੁਹਾਨੂੰ ਉਤਮ ਪਦਾਰਥ ਵਿਖੇ ਸ਼ਾਮਲ ਹੋਨ ਦੀ ਆਗਯਾ ਹੋਵੇਗੀ, ਨਹੀਂ ਤਾਂ ਨਹੀਂ। ਅਰ ਜਿਸ ਆਤਮਕ ਮਜ਼ੂਰੀ ਦੇ ਤੁਸੀਂ ਚਾਹਵਾਨ ਹੋ, ਤੇ ਜਦੋਂ ਤੁਸੀਂ ਸਬਰ ਅਤੇ ਗੰਭੀਰਤਾ ਨਾਲ ਮੇਹਨਤ ਕਰਕੇ ਉਸ ਮਜੂਰੀ ਨੂੰ ਪ੍ਰਾਪਤ ਕਰ ਲੀਤਾ ਤਾਂ ਉਸ ਮੇਹਨਤ ਦਾ ਬਦਲਾ ਅਤੇ ਫਲ ਤੁਹਾਨੂੰ ਜ਼ਰੂਰ ਮਿਲੇਗਾ, ਅਰ ਤੁਸੀਂ ਉਸ ਥੀਂ ਵਾਂਜੇ ਨਹੀਂ ਰਹੋਗੇ।

ਜੇ ਤੁਸੀਂ ਸੱਚ ਮੁਚ ਆਤਮ ਗਿਆਨ ਦੇ ਚਾਹਵਾਨ ਹੋਵੋ ਨਾ ਕਿ ਮਨ ਦੀ ਪ੍ਰਸੰਨਤਾ ਦੇ, ਜੇ ਤੁਸੀਂ ਆਤਮ ਗਿਆਨ ਨੂੰ ਸਾਰੇ ਸੰਸਾਰੀ ਸੁਆਦਾਂ ਅਤੇ ਨਫਿਆਂ ਨਾਲੋਂ ਵਧਕੇ ਚਾਹੁੰਦੇ ਹੋ, ਸਗੋਂ ਖਾਸ ਖੁਸ਼ੀ ਨਾਲੋਂ ਭੀ ਵਧੀਕ ਸਮਝਦੇ ਹੋ ਤਾਂ ਤੁਸੀਂ ਉਸ ਦੀ ਪ੍ਰਾਪਤੀ ਲਈ ਆਪਣੇ ਆਪ ਜ਼ਰੂਰ ਜਤਨ ਅਤੇ ਉਪਰਾਲਾ ਵਰਤੋਂ ਵਿਚ ਲਿਆਓਗੇ।

ਜੇ ਤੁਸੀਂ ਪਾਪ ਅਤੇ ਤਕਲੀਫ ਤੋਂ ਖਲਾਸੀ ਪਾਣੀ ਚਾਹੁੰਦੇ ਹੋ ਜੇ ਤੁਸੀਂ ਉਸ ਐਬ ਰਹਤ ਪਵਿਤ੍ਰਤਾ ਦਾ ਸੁਆਦ ਚੱਖਣਾ ਚਾਹੁੰਦੇ ਹੋ ਜਿਸਦੀ ਚਿੱਤ ਕਰਕੇ ਇਛਾ ਰਖਦੇ ਹੋ ਅਰ ਪ੍ਰਾਰਥਨਾ ਕਰਦੇ ਹੋ, ਜੇ ਤੁਸੀਂ ਸਿਆਣਪ ਅਤੇ ਵਿਦਯਾ ਪ੍ਰਾਪਤ ਕਰਨੀ ਚਾਹੁੰਦੇ ਹੋ, ਅਰ ਜੇ ਤੁਸੀਂ ਪੂਰਨ ਅਤੇ ਅਟਲ ਅਮਨ ਦੇ ਦਰਜੇ ਤੇ ਪਹੁੰਚਨਾ ਚਾਹੁੰਦੇ ਹੋ ਤਾਂ ਤੁਸੀਂ ਇਸ ਵੇਲੇ ਆ ਕੇ ਇੱਕ ਟੱਕ ਬ੍ਰਿਤੀ ਦੇ ਤਰੀਕੇ ਤੇ ਚਲੋ ਅਰ ਸਚਾਈ ਅਤੇ ਆਤਮ ਗਿਆਨ ਨੂੰ ਆਪਣੀ ਬਿਰਤੀ ਦਾ ਸਭ ਤੋਂ ਉਚ ਆਦਰਸ਼ ਬਨਾਓ।

ਆਦ ਵਿਖੇ ਇੱਕ ਟੱਕ ਬ੍ਰਿਤੀ ਅਰ ਖਿਨ ਭੰਗਰ ਸੰਕਲਪਾਂ ਵਿਖੇ ਜੋ ਆਪਣੇ ਆਪ ਉਪਜਦੇ ਰਹਿੰਦੇ ਹਨ, ਨਿਰਣੇ ਕਰਨਾ ਉਚਿਤ ਹੈ, ਇੱਕ ਟੱਕ ਬ੍ਰਿਤੀ ਵਿਚ ਕੋਈ ਝੂਠੀ ਅਤੇ ਮਨੋਂ ਕਾਮਨਾਂ ਅਤੇ ਅਸਲੀ ਸੋਚ ਵਿਚਾਰ ਦਾ ਕਰਤੂਵ ਹੈ, ਜੋ ਕੇਵਲ ਆਤਮ ਗਿਆਨ ਨੂੰ ਹੀ ਚਿੱਤ ਵਿਖੇ ਨਿਵਾਸ ਦੇਂਦਾ ਹੈ, ਹੋਰ ਕੋਈ ਚੀਜ਼ ਨਹੀਂ ਰਹਨ ਦੇਂਦਾ। ਏਸ ਤਰਾਂ ਨਾਲ ਸੋਚ ਵਿਚਾਰ ਕਰਨ ਤੋਂ ਤੁਸੀਂ ਕਦੀ ਭੀ ਆਪਣੇ ਅੰਦਰ ਪੱਖ ਪਾਤ ਆਦਕਾਂ ਨੂੰ ਵਧਨ ਨਹੀਂ ਦਿਓਗੇ ਅਰ ਸਵਾਰਥ ਨੂੰ ਉਕਾ ਹੀ ਭੁਲਾ ਕੇ ਤੁਹਾਨੂੰ ਕੇਵਲ ਇਹੀ ਯਾਦ ਰਹੇਗਾ

ਕਿ ਅਸੀਂ ਕੇਵਲ ਗਿਆਨ ਦੀ ਹੀ ਭਾਲ ਕਰ ਰਹੇ ਹਾਂ, ਅਰ ਏਸ ਤਰਾਂ ਕਰਨ ਤੋਂ ਤੁਹਾਡੀਆਂ ਪਿਛਲੇ ਜ਼ਮਾਨੇ ਦੀਆਂ ਭੁਲਾਂ ਇਕ ੨ ਕਰਕੇ ਦੂਰ ਹੋ ਜਾਨਗੀਆਂ ਅਤੇ ਸਿਦਕ ਸੰਤੋਖ ਅਰ ਸਹਨ ਸ਼ੀਲਤਾ ਤੋਂ ਅਸਲ ਭੇਦ ਖੁਲ੍ਹ ਜਾਣ ਦੇ ਉਡੀਕਵਾਨ ਰਹੋਗੇ, ਅਰ ਜਦੋਂ ਸਾਰੇ ਭੁਲੇਖੇ ਅਤੇ ਅਗਿਆਨਤਾ ਦੂਰ ਹੋ ਜਾਨਗੀਆਂ ਤਾਂ ਤੁਹਾਡੇ ਅੰਦਰ ਜ਼ਰੂਰ ਹੀ ਭੇਤ ਖੁਲ੍ਹ ਜਾਏਗਾ । ਆਪਣੇ ਹਿਰਦੇ ਦੀ ਏਕਾਂਤ ਅਤੇ ਅਧੀਨ ਹਾਲਤ ਵਿਚ ਤੁਸੀਂ ਏਸ ਗੱਲ ਨੂੰ ਹਛੀ ਤਰਾਂ ਸਮਝੋਗੇ ਕਿ ਸਾਡੇ ਸਾਰਿਆਂ ਦੇ ਅੰਦਰ ਇਕ ਅਤੀ ਗੁੱਝਾ ਅਸਥਾਨ ਹੈ, ਜਿੱਥੇ ਪੂਰੇ ੨ ਆਤਮ ਗਿਆਨ ਦਾ ਨਿਵਾਸ ਹੈ ਅਰ ਉਸ ਦੇ ਚੌਂਹ ਪਾਸੀਂ ਗੰਦੇ ਮਾਸ ਅਤੇ ਤੁਚਾਂ ਦੀ ਗੰਧ ਤੇ ਕੰਧ ਖੜੀ ਹੋਈ ੨ ਹੈ। ਏਸ ਪੂਰਨ ਅਤੇ ਸੁਧ ਵਿਚਾਰ ਨੂੰ ਜੋ ਆਤਮ ਗਿਆਨ ਰੂਪ ਹੈ ਇਕ ਪਰੇਸ਼ਾਨ ਅਤੇ ਭੁਲੇਖੇ ਵਿਚ ਪਾਨ ਵਾਲਾ ਮਾਸ ਦਾ ਜਾਲ ਵੇਖਨ ਨਹੀਂ ਦੇਂਦਾ, ਅਰ ਉਸ ਨੂੰ ਨਿਰਾ ਪੁਰਾ ਕੁਚਲਨ ਵਾਲਾ ਬਣਾ ਦੇਂਦਾ ਹੈ। ਗਿਆਨ ਅਰਥਾਤ ਬੋਧ ਹੋਣਾ ਕੀ ਹੈ ? ਇਹ ਕੇਵਲ ਇਕ ਰਾਹ ਦਾ ਸਾਫ ਕਰਨਾ ਅਤੇ ਖੋਲ੍ਹ ਦੇਣਾ ਹੈ, ਜਿੱਥੋਂ ਕਿ ਲੁਕਿਆ ਹੋਯਾ ਮਾਨਨੀਯ ਪ੍ਰਕਾਸ਼ ਨਿਕਲ ਆਵੇ, ਅਰ ਸਾਫ ਨਜ਼ਰ ਆ ਜਾਏ, ਅਰ ਇਹ ਬਾਹਰਲੀ ਰੋਸ਼ਨੀ ਦਾ (ਕੋਈ) ਅੰਦਰ ਦਾਖਲ ਕਰਨਾ (ਲਿਆਉਣਾ) ਨਹੀਂ ਹੈ, ਕਿੰਤੂ ਅਸਲ ਵਿੱਚ ਇਹ ਪ੍ਰਕਾਸ਼ ਅੰਦਰ ਹੀ ਮੌਜੂਦ ਹੈ, ਅਰ ਇਹ ਬਾਹਰ ਥੀਂ ਨਹੀਂ ਆ ਸਕਦਾ, ਅਰ ਇਹ ਖਿਆਲ ਗਲਤ ਅਤੇ ਫਰਜ਼ੀ ਹੈ ਕਿ ਗਿਆਨ ਦਾ ਪ੍ਰਕਾਸ਼ ਕੋਈ ਬਾਹਰੋਂ ਪ੍ਰਵੇਸ਼ ਪਾਉਣ ਵਾਲੀ ਚੀਜ਼ ਹੈ।

ਇੱਕ ਟੱਕ ਬ੍ਰਿਤੀ ਵਾਸਤੇ ਦਿਨ ਦਾ ਕੋਈ ਖਾਸ ਭਾਗ ਨੀਯਤ ਕਰ ਲਓ ਅਰ ਉਸ ਵੇਲੇ ਨੂੰ ਉਸ ਗਲ ਲਈ ਖਾਸ ਸਮਝੋ, ਸਾਰਿਆਂ ਨਾਲੋਂ ਹੱਛਾ ਵੇਲਾ ਅੰਮ੍ਰਿਤ ਵੇਲਾ ਹੈ ਜਦੋਂ ਕਿ ਹਰ ਇਕ ਚੀਜ਼ ਚੁੱਪ ਚਾਪ ਅਤੇ ਅਮਨ ਦੀ ਹਾਲਤ ਵਿਚ ਹੁੰਦੀ ਹੈ, ਉਸ ਵੇਲੇ ਸਾਰੀਆਂ ਕੁਦਰਤੀ ਹਾਲਤਾਂ ਤੁਹਾਡੀਆਂ ਸਹਾਇਕ ਹੋਣਗੀਆਂ, ਰਾਤ ਨੂੰ ਸਰੀਰ ਦੇ ਚਿਰ ਤਾਈਂ ਭੁਖੇ ਰਹਿਣ ਦੇ ਕਾਰਨ ਸਾਰੇ ਜਜ਼ਬੇ ਅਤੇ ਮਾਨਸਕ ਕਾਮਨਾਂ (ਵਾਸ਼ਨਾਂ) ਆਦ ਵੱਸ ਵਿਚ ਹੋਣਗੀਆਂ। ਪਹਿਲੇ ਦਿਨ ਦਾ ਜੋਸ਼ ਅਤੇ ਤਕਲੀਫਾਂ ਸਭ ਦੂਰ ਹੋ ਜਾਣਗੀਆਂ, ਅਤੇ ਮਨ ਤਿਆਰ ਬਰ ਤਿਆਰ ਸ਼ਾਂਤੀ ਤੇ ਤਸੱਲੀ ਦੀ ਹਾਲਤ ਵਿਖੇ ਹੋ ਕੇ ਆਤਮਕ ਵਿੱਦਯਾ ਨੂੰ ਪ੍ਰਵਾਨ ਕਰੇਗਾ। (ਇਸੇ ਕਰਕੇ ਸ੍ਰੀ ਗੁਰੂ ਮਹਾਰਾਜ ਜੀ ਨੇ "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ।" ਪ੍ਰਭਾਤ ਵੇਲੇ ਨੂੰ ਬਹੁਤ ਕਰਕੇ ਸਲਾਹਿਆ ਹੈ) ਪਰ ਹਾਂ ਏਨਾਂ ਹੋਵੇਗਾ ਕਿ ਤੁਹਾਨੂੰ ਏਸ ਗਲ ਲਈ ਯਤਨ ਜ਼ਰੂਰ ਕਰਨਾ ਪਵੇਗਾ ਕਿ ਦਰਿਦਰ ਅਤੇ ਵਾਸ਼ਨਾਂ ਨੂੰ ਉੱਕਾ ਹੀ ਤਯਾਗ ਦਿਓ, ਅਰ ਜੇ ਇਸ ਤਰਾਂ ਦਾ ਯਤਨ ਨਾ ਕਰੋਗੇ ਤਾਂ ਤੁਸੀਂ ਤ੍ਰੱਕੀ ਨਹੀਂ ਕਰ ਸਕੋਗੇ, ਕਿਉਂਕਿ ਆਤਮਾਂ ਦੀ ਖਾਹਸ਼ ਸੂਖਮ, ਅਸਥੂਲ ਸਮਝਣ ਵਾਲੇ ਹੁਕਮ ਦੀ ਨਿਆਈਂ ਹੈ।

ਆਤਮਕ ਤ੍ਰੱਕੀ ਦੇ ਕਾਰਨ ਸਰੀਰ ਅਤੇ ਦਿਮਾਗ ਨੂੰ ਭੀ ਤ੍ਰੱਕੀ ਹੋਵੇਗੀ, ਜੋ ਲੋਕ ਸੁਸਤ ਹਨ ਅਰ ਆਪਣੀਆਂ ਵਾਸ਼ਨਾਂ ਦੇ ਅਧੀਨ ਹਨ ਓਹਨਾਂ ਨੂੰ ਆਤਮਕ ਗਿਆਨ ਨਹੀਂ ਹੋ ਸਕਦਾ। ਜੋ ਪੁਰਸ਼ ਨਵਾਂ ਨਰੋਇਆ ਅਰੋਗ ਅਤੇ ਹੱਟਾ ਕੱਟਾ ਹੋ ਕੇ ਸਵੇਰ ਦੀ ਏਕਾਂਤ ਅਤੇ ਅਮਨ ਅਮਾਨ ਦੇ ਵਡਮੁਲੇ ਸਮੇਂ ਨੂੰ ਆਲਸ ਅਤੇ ਦਰਿਦਰ ਵਿਖੇ ਗੁਆ ਦੇਂਦਾ ਹੈ ਉਹ ਉੱਕਾ ਹੀ ਏਸ ਯੋਗ ਨਹੀਂ ਕਿ ਉਹ ਉਤਮ ਪਦਵੀ ਨੂੰ ਪ੍ਰਾਪਤ ਕਰ ਸਕੇ। ਜਿਸ ਪੁਰਸ਼

ਨੂੰ ਇਹ ਗਿਆਨ ਹੋ ਗਿਆ ਹੈ ਕਿ ਮੈਂ ਉੱਚ ਦਰਜੇ ਤੇ ਪੁਜ ਸਕਦਾ ਹਾਂ, ਅਰ ਜੋ ਪੁਰਸ਼ ਅਗਿਆਨਤਾ ਦੇ ਉਸ ਹਨੇਰੇ ਪਰਦੇ ਨੂੰ ਜੋ ਸਾਰੇ ਸੰਸਾਰ ਤੇ ਛਾਇਆ ਹੋਇਆ ਹੈ, ਦੂਰ ਕਰਨਾ ਚਾਹੁੰਦਾ ਹੈ, ਉਹ ਤਾਰਿਆਂ ਦੇ ਛਪ ਜਾਨ ਤੋਂ ਪੈਹਲਾਂ ਹੀ ਅੰਮ੍ਰਿਤ ਵੇਲੇ ਉਠਦਾ ਹੈ, ਅਰ ਆਪਣੇ ਅੰਦਰਲੇ ਹਨੇਰੇ ਤੇ ਪ੍ਰਬਲ ਹੋ ਕੇ ਅਰ ਪਵਿਤ੍ਰ ਆਤਮਾਂ ਤਾਈਂ ਪੁਜਨ ਦੀ ਇਛਾ ਰੱਖ ਕੇ ਪ੍ਰਮਾਤਮਾ ਦੇ ਪ੍ਰਕਾਸ਼ ਜਾਂ ਸੱਚੇ ਗਿਆਨ ਦੇ ਪ੍ਰਛਨ ਦਾ ਜਤਨ ਕਰਦਾ ਹੈ, ਅਰ ਉਲਟ ਏਸ ਦੇ ਸਾਰੇ ਸੰਸਾਰ ਦੇ ਹੋਰ ਲੋਕ ਸੁਸਤੀ ਦੀ ਨੀਂਦ ਵਿਚ ਪਏ ਹੋਏ ਸੌਂ ਰਹੇ ਹਨ। ਵਡੇ ਆਦਮੀਆਂ ਨੇ ਜੋ ਮਾਨ ਪ੍ਰਾਪਤ ਕੀਤਾ, ਅਤੇ ਉਸ ਨੂੰ ਅਟੱਲ ਰੱਖਿਆ ਹੈ, ਚੇਤਾ ਰਹੇ ਇਹ ਮਾਨ ਉਨ੍ਹਾਂ ਨੂੰ ਪਲ ਮਾਤ੍ਰ ਵਿਚ ਪ੍ਰਾਪਤ ਨਹੀਂ ਹੋਯਾ ਸੀ, ਸਗੋਂ ਇਹ ਲੋਕ ਰਾਤ ਜਾਗਦੇ ਅਰ ਉਤਮ ਪਦਵੀ ਤੱਕ ਪੁਜਨ ਲਈ ਅਤੀ ਕਠਨ ਤਪ ਸਾਧਦੇ ਸਨ, ਜਦੋਂ ਕਿ ਉਨ੍ਹਾਂ ਦੇ ਹੋਰ ਸਾਥੀ ਤੇ ਸਹਾਇਕ ਸੁੱਤੇ ਹੋਏ ਹੁੰਦੇ ਸਨ।

ਕੋਈ ਸੰਤ ਕੋਈ ਸ੍ਰੇਸ਼ਟ ਜਾਂ ਤਿਆਗੀ ਵਿਰਾਗੀ ਅਤੇ ਹੋਰ ਕੋਈ ਆਤਮ ਬੋਧ ਦੀ ਸਿਖਯਾ ਦੇਨ ਵਾਲਾ ਏਸ ਸੰਸਾਰ ਤੇ ਅਜਿਹਾ ਨਹੀਂ ਹੋਯਾ ਜੋ ਅੰਮ੍ਰਿਤ ਵੇਲੇ ਨਾ ਉਠਦਾ ਹੋਵੇ, ਹਜ਼ਰਤ ਈਸਾ ਅੰਮ੍ਰਿਤ ਵੇਲੇ ਉਠਿਆ ਕਰਦੇ ਸਨ, ਅਰ ਅਕੱਲੇ ਪਹਾੜਾਂ ਉੱਤੇ ਈਸ਼ਰ ਪ੍ਰਵਰਦਗਾਰ ਦੇ ਪਵਿਤ੍ਰ ਦਰਬਾਰ ਵਿਖੇ ਪ੍ਰਵਿਰਤ ਹੋਨ ਲਈ ਚੜ੍ਹ ਜਾਇਆ ਕਰਦੇ ਸਨ। ਬੁਧ ਜੀ ਮਹਾਰਾਜ ਸਦੀਵ ਸੂਰਜ ਉਦੇ ਹੋਨ ਤੋਂ ਇਕ ਘੰਟਾ ਪੈਹਲਾਂ ਉਠਦੇ ਅਰ ਇੱਕ ਟੱਕ ਬ੍ਰਿਤੀ ਵਿਚ ਲਗ ਜਾਂਦੇ ਅਰ ਉਨ੍ਹਾਂ ਦੇ ਸਾਰੇ ਸੇਵਕਾਂ ਨੂੰ ਭੀ ਏਸੇ ਤਰਾਂ ਕਰਨ ਦੀ ਆਗਯਾ ਸੀ। ਜੇ ਤੁਸੀਂ ਆਪਣੇ ਨਿਤਪ੍ਰਤ ਫਰਜ਼ ਬਹੁਤ ਸਵੇਰ ਹੀ ਕਰਦੇ ਹੋ, ਜਾਂ ਤੁਹਾਨੂੰ ਕਰਨੇ ਪੈਂਦੇ ਹਨ, ਅਰ ਏਸੇ ਕਰਕੇ ਸਵੇਰੇ ਤੁਹਾਨੂੰ ਈਸ਼੍ਵਰ ਧਿਆਨ ਵਿਚ ਬੈਠਨਾ ਦਾ ਸਮਾਂ ਨਹੀਂ ਮਿਲਦਾ ਤਾਂ ਰਾਤ ਨੂੰ ਇਕ ਘੰਟਾ ਸਮਾ ਕੱਢੋ, ਅਰ ਜੇ ਤੁਹਾਡਾ ਰੋਜ਼ਾਨਾ ਕੰਮ ਬਹੁਤ ਸਾਰੀ ਮੇਹਨਤ ਦਾ ਹੈ ਅਰ ਚਿਰ ਤੱਕ ਕਰਨਾ ਪੈਂਦਾ ਹੈ ਅਰ ਏਸ ਕਰਕੇ ਤੁਸੀਂ ਥੱਕ ਕੇ ਚੂਰ ਹੋ ਜਾਂਦੇ ਹੋ ਅਰ ਰਾਤ ਨੂੰ ਭੀ ਕੋਈ ਸਮਾ ਨਹੀਂ ਕੱਢ ਸਕਦੇ ਤਾਂ ਤੁਹਾਨੂੰ ਫੇਰ ਭੀ ਨਿਰਾਸ ਨਹੀਂ ਹੋਣਾ ਚਾਹੀਦਾ, ਕਿਉਂਕਿ ਤੁਸੀਂ ਆਪਣੇ ਕੰਮ ਦੇ ਵਿਚਕਾਰ ਵੇਹਲੇ ਵੇਲੇ ਵਿੱਚ ਧਿਆਨ ਲਾ ਸਕਦੇ ਹੋ, ਜਾਂ ਜੋ ਕੁਝ ਥੋਹੜਾ ਜਿਹਾ ਵੇਹਲਾ ਵੇਲਾ ਕਦੀ ਕਦੀ ਤੁਹਾਨੂੰ ਮਿਲਦਾ ਹੈ, ਅਰ ਜਿਸ ਨੂੰ ਤੁਸੀਂ ਐਵੇਂ ਹੀ ਗੁਆ ਦੇਂਦੇ ਹੋ ਉਸ ਵਿਖੇ ਧਿਆਨ ਲਾ ਸਕਦੇ ਹੋ, ਅਰ ਜੇ ਤੁਹਾਡਾ ਕੰਮ ਇਸ ਤਰਾਂ ਦਾ ਹੈ ਕਿ ਹਰ ਰੋਜ਼ ਦੇ ਅਭਿਆਸ ਤੋਂ ਕਲਾ ਵਾਂਗ ਬਰਾਬਰ ਚਲਦਾ ਹੀ ਰਹਿੰਦਾ ਹੈ ਅਰ ਕਦੀ ਵਿੱਚ ਨਾਗਾ ਨਹੀਂ ਪੈਂਦਾ, ਤਾਂ ਤੁਸੀਂ ਉਸ ਕੰਮ ਵਿਚ ਲੱਗੇ ਹੋਏ ਭੀ ਧਿਆਨ ਕਰ ਸਕਦੇ ਹੋ। ਵੇਖੋ ਉਸ ਪ੍ਰਸਿੱਧ ਈਸਾਈ ਵਲੀ ਅਰ ਫਿਲਾਸਫਰ ਜੈਕਬ ਬੀਮ ਨੇ ਈਸ੍ਵਰੀ ਚੀਜ਼ ਦਾ ਖੁਲ੍ਹਾ ਗਿਆਨ ਉਸ ਵੇਲੇ ਪ੍ਰਾਪਤ ਕੀਤਾ ਜਦੋਂ ਕਿ ਉਹ ਬ੍ਰਾਬਰ ਘੰਟਿਆਂ ਤੱਕ ਮੋਚੀ ਦਾ ਕੰਮ ਕਰਦਾ ਰਹਿੰਦਾ ਸੀ। ਹਰ ਇਕ ਹਾਲਤ ਵਿਚ ਸੋਚਣ ਅਤੇ ਵਿਚਾਰ ਕਰਨ ਲਈ ਵੇਹਲ ਹੁੰਦੀ ਹੈ, ਅਰ ਜੋ ਲੋਕ ਅਤੀ ਹੀ ਰੁੱਝੇ ਹੋਏ ਅਰ ਮੇਹਨਤੀ ਹਨ ਉਹ ਭੀ ਈਸ੍ਵਰੀ ਦਰਜੇ ਨੂੰ ਪ੍ਰਾਪਤ ਕਰਨ ਵਾਸਤੇ ਅਰ ਚਿੱਤ ਬ੍ਰਿਤੀਆਂ ਦੇ ਨਿਰੋਧ ਕਰਨ ਵਾਸਤੇ ਏਕਾਂਤ ਬੈਠਨ ਦੀ ਨਿਆਮਤ ਤੋਂ ਹੀਣ ਨਹੀਂ ਹਨ।

ਆਤਮਕ ਉੱਨਤੀ, ਇੱਕ ਟੱਕ ਬ੍ਰਿਤੀ ਅਤੇ ਮਨ ਨੂੰ ਸੁਧਾਰਨਾਂ, ਇਕ ਦੂਜੇ ਨਾਲ ਮਿਲਦੇ ਜੁਲਦੇ ਹਨ, ਏਸ ਵਾਸਤੇ ਤੁਹਾਨੂੰ ਯੋਗ ਹੈ ਕਿ ਆਪਣੇ ਹੀ ਉੱਤੇ ਵਿਚਾਰ ਕਰਨੀ

ਸ਼ੁਰੂ ਕਰੋ, ਤਾ ਕਿ ਆਪਣੀ ਅਸਲੀਅਤ ਅਤੇ ਹਕੀਕਤ ਨੂੰ ਹਛੀ ਤਰਾਂ ਸਮਝ ਸਕੋ, ਕਿਉਂਕਿ ਚੇਤਾ ਰਖੋ ਕਿ ਵਡਾ ਆਦਰਸ਼ ਜੋ ਤੁਹਾਡੇ ਸਾਹਮਣੇ ਹੋਣਾ ਲੋੜੀਏ, ਇਹ ਹੈ ਕਿ ਆਪਣਿਆਂ ਭੁਲੇਖਿਆਂ ਅਤੇ ਅਯੋਗ ਝੂਠੇ ਕਰਤਵਾਂ ਨੂੰ ਦੂਰ ਕਰ ਦਿਓ, ਏਸ ਕਰਕੇ ਕਿ ਤੁਸੀਂ ਆਤਮ ਗਿਆਨ ਦਾ ਠੀਕ ਰਸਤਾ ਢੂੰਡ ਭਾਲ ਕਰਕੇ ਮਲੂਮ ਕਰ ਸਕੋ, ਤੁਸੀਂ ਆਪਣੇ ਸੰਕਲਪ ਅਤੇ ਗਰਜ਼ਾਂ ਅਤੇ ਕੰਮਾਂ ਤੇ ਨੁਕਤਾਚੀਨੀ ਕਰਨ ਲਗੋਗੇ, ਉਨ੍ਹਾਂ ਦਾ ਆਪਣੇ ਸਾਰਥਕ ਵਿਸ਼ਵਾਸਾਂ ਜਾਂ ਮਾਮਲਿਆਂ ਨਾਲ ਟਾਕਰਾ ਕਰੋਗੇ ਅਰ ਉਨ੍ਹਾਂ ਨੂੰ ਤਸੱਲੀ ਬਖਸ਼ ਅਰ ਨਿਰਪੱਖੀ ਦ੍ਰਿਸ਼ਟੀ ਨਾਲ ਵੇਖੋਗੇ। ਏਸ ਢੰਗ ਤੋਂ ਤੁਹਾਡੀ ਬੁਧੀ ਅਰ ਆਤਮਾ ਨਿੱਤ ਪ੍ਰਤੀ ਨਾਲੋਂ ਨਾਲ ਤ੍ਰੱਕੀ ਕਰਦੇ ਰੈਹਣਗੇ, ਜਿਸ ਦੇ ਬਿਨਾਂ ਮਨੁਖ ਜੀਵਨ ਦੇ ਸਮੁੰਦਰ ਤੇ ਨਕੰਮੇ ਅਤੇ ਨਿਰਾਸਰੇ ਤੀਲਿਆਂ ਦੀ ਨਿਆਈਂ ਹਨ, ਜਾਂ ਇਹ ਆਖੋ ਕਿ ਜੇ ਦਿਮਾਗੀ ਅਤੇ ਆਤਮਕ ਤ੍ਰੱਕੀ ਨਾ ਕੀਤੀ ਜਾਏ ਤਾਂ ਏਸ ਸੰਸਾਰ ਵਿਚ ਮਨੁਖ ਜੀਵਨ ਕੁਝ ਭੀ ਕਦਰ ਨਹੀਂ ਰੱਖਦਾ। ਜੇ ਤੁਸੀਂ ਗੁੱਸੇ ਜਾਂ ਵੱਟ ਰੱਖਣ ਦੀ ਵਾਦੀ ਰਖਦੇ ਹੋ ਤਾਂ ਜੇ ਤੁਸੀਂ ਹਲੀਮੀ ਅਤੇ ਮੁਆਫ਼ੀ ਤੇ ਵਿਚਾਰ ਕਰੋਗੇ ਜਿਸ ਤੇ ਤੁਹਾਡੇ ਤੇ ਤੁਸਾਡੀ ਬੇਰਹਿਮੀ ਜਾਂ ਸਖ਼ਤੀ ਅਤੇ ਮੂਰਖਤਾ ਦੀ ਕਾਰਰਵਾਈ ਚੰਗੀ ਤਰਾਂ ਪ੍ਰਗਟ ਹੋ ਜਾਏ ਅਤੇ ਤੁਸੀਂ ਅਜੇਹੀ ਕਰਤੂਤ ਤੋਂ ਗੁੱਸਾ ਤੇ ਦੁਖ ਪ੍ਰਤੀਤ ਕਰਨ ਲਗੋ, ਉਸ ਵੇਲੇ ਤੁਸੀਂ ਪਿਆਰ ਹਲੀਮੀ ਅਤੇ ਸਹਨ ਸ਼ੀਲਤਾ ਅਰ ਬੇਹੱਦ ਖਿਮਾਂ ਅਤੇ ਮੁਆਫ਼ੀ ਵਿਖੇ ਆਪਣਾ ਜੀਵਨ ਬਤੀਤ ਕਰਨ ਲੱਗੋਗੇ, ਅਤੇ ਜਿੰਨਾ ਤੁਸੀਂ ਆਪਣੇ ਨੀਵੇਂ ਦਰਜੇ ਦੀਆਂ ਖ਼ਾਹਸ਼ਾਂ ਨੂੰ ਉੱਚ ਦਰਜੇ ਦੇ ਖਿਆਲਾਂ ਨਾਲ ਅਧੀਨ ਕਰ ਲਵੋਗੇ, ਉੱਨਾਂ ਹੀ ਹੌਲੀ ੨ ਮੁਹੱਬਤ ਦਾ ਕਾਨੂੰਨ ਲਗਾਤਾਰ ਤੁਹਾਡੇ ਦਿਲ ਤੇ ਅਸਰ ਕਰੇਗਾ ਅਰ ਤੁਸੀਂ ਏਹ ਸਮਝ ਲਵੋਗੇ ਕਿ ਇਹ ਕਾਨੂੰਨ ਜੀਵਨ ਦੇ ਹਰ ਇਕ ਕੰਮ ਤੇ ਕਿੰਨਾ ਕੁ ਪ੍ਰਬਲ ਹੈ, ਅਰ ਜਦੋਂ ਤੁਸੀਂ ਏਸ ਗਿਆਤ ਨੂੰ ਆਪਣੇ ਹਰ ਇਕ ਖਯਾਲ ਬਚਨ ਅਤੇ ਕਰਤੱਬ ਉੱਤੇ ਵਰਤੋਗੇ ਤਾਂ ਤੁਸੀਂ ਅਤੀ ਅਧਕ ਹਲੀਮ, ਭਲੇਮਾਨਸ, ਪਯਾਰ ਕਰਨ ਵਾਲੇ ਅਤੇ ਪਵਿੱਤ੍ਰ ਬਣ ਜਾਓਗੇ, ਅਰ ਇਹੀ ਹਾਲ ਹਰ ਇਕ ਤਰਾਂ ਦੀ ਭੁਲ ਜਾਂ ਭੁਲੇਖਾ, ਹਰ ਇਕ ਸਕਾਮ ਇੱਛਾ ਅਤੇ ਹਰ ਇਕ ਤਰਾਂ ਦੀ ਮਨੁਖ ਦੀ ਕਮ ਅਕਲੀ ਦਾ ਹੁੰਦਾ ਹੈ, ਅਰਥਾਤ ਇੱਕ ਟੱਕ ਬ੍ਰਿਤੀ ਦੀ ਜ਼ਬਰਦਸਤ ਤਾਕਤ ਦੇ ਸਾਹਮਣੇ ਇਹ ਸਾਰੀਆਂ ਮੂਰਖਤਾ ਦੀਆਂ ਗੱਲਾਂ ਅਧੀਨ ਹੋ ਜਾਂਦੀਆਂ ਹਨ, ਅਰ ਜਦੋਂ ਕਿ ਹਰ ਇਕ ਤਰਾਂ ਦਾ ਭੁਲੇਖਾ ਅਰ ਹਰ ਇਕ ਤਰਾਂ ਦਾ ਪਾਪ ਮਨੁਸ਼ ਦੇ ਅੰਦਰੋਂ ਖਾਰਜ ਹੋ ਜਾਂਦਾ ਹੈ ਤਾਂ ਉਸ ਦੇ ਥਾਂ ਆਤਮ ਗਯਾਨ ਤੇ ਸਚਾਈ ਦਾ ਅਧਕ ਪੂਰਨ ਅਤੇ ਸਪਸ਼ਟ ਪ੍ਰਕਾਸ਼ ਅਧਕਾਰੀ ਦੀ ਆਤਮਾਂ ਨੂੰ ਪ੍ਰਕਾਸ਼ਵਾਨ ਕਰਦਾ ਹੈ।

ਏਸੇ ਤਰਾਂ ਧਿਆਨ ਕਰਨ ਤੋਂ ਤੁਸੀਂ ਸਦੀਵ ਆਪਣੇ ਅਸਲੀ ਦੁਸ਼ਮਨ ਅਰਥਾਤ ਆਪਣੀ ਸਵਾਰਥ ਵੱਸ ਅਤੇ ਨਾਸ ਹੋਣ ਵਾਲੀ ਖੁਦੀ ਤੋਂ ਬਚੇ ਰਹੋਗੇ ਅਰ ਆਪਣੇ ਅੰਦਰ ਸਚਾਈ ਜਾਂ ਆਤਮ ਗਿਆਨ ਦੀ ਪਵਿਤ੍ਰ ਅਤੇ ਨਾਸ ਰੈਹਤ ਹਾਲਤ ਨੂੰ ਕਾਇਮ ਕਰੋਗੇ। ਤੁਹਾਡੀਆਂ ਚਿੱਤ ਬ੍ਰਿਤੀਆਂ ਦੇ ਨਿਰੋਧ ਦਾ ਪ੍ਰਤੱਖ ਫਲ ਏਹ ਹੋਵੇਗਾ ਕਿ ਤੁਸੀਂ ਆਪਣੇ ਅੰਦਰ ਇਕ ਸ਼ਾਂਤੀ ਭਰਿਆ ਮਨ ਪੈਦਾ ਕਰ ਲਵੋਗੇ, ਜੋ ਜੀਵਨ ਦੀ ਖਿੱਚਮ ਖਿੱਚੀ ਵਿਚ ਤੁਹਾਡੇ ਵਾਸਤੇ ਇਕ ਸਹਾਰਾ ਅਰ ਨਿਵਾਸ ਕਰਨ ਦੀ ਥਾਂ ਜਾਂ ਆਸਰਾ ਅਸਥਾਨ ਹੋਵੇਗਾ। ਪਵਿਤ੍ਰ ਸ੍ਰੇਸ਼ਟ ਖਿਆਲ ਦਾ ਪ੍ਰਬਲ ਬਲ ਬਹੁਤ ਵਡਾ ਹੁੰਦਾ ਹੈ ਅਰ ਏਕਾਂਤ ਸਮੇਂ ਚਿੱਤ

ਬ੍ਰਿਤੀ ਨਿਰੋਧ ਕਰਨ ਦੀ ਹਾਲਤ ਵਿਚ ਜੋ ਬਲ ਅਤੇ ਵਿਦਯਾ ਪ੍ਰਾਪਤ ਹੁੰਦੀ ਹੈ ਉਹ ਆਤਮਾਂ ਨੂੰ ਖਿੱਚਮਖਿੱਚੀ ਗਮ ਤਕਲੀਫ ਅਤੇ ਲਾਲਚ ਦੇ ਵੇਲੇ ਮੁਕਤੀ ਦੇ ਖਿਆਲ ਥੀਂ ਭਰਪੂਰ ਕਰ ਦੇਂਦੀ ਹੈ।

ਚਿੱਤ ਬ੍ਰਿਤੀ ਦੇ ਨਿਰੋਧ ਕਰਨ ਦੀ ਤਾਕਤ ਤੋਂ ਜਿੰਨੇ ਤੁਸੀਂ ਸਿਆਣੇ ਅਤੇ ਬਲਵਾਨ ਹੋ ਜਾਓਗੇ ਉਨੇ ਹੀ ਤੁਸੀਂ ਆਪਣੀਆਂ ਸੁਆਰਥ ਭਰੀਆਂ ਵਾਸ਼ਨਾਂ ਦਾ ਤਿਆਗ ਕਰਦੇ ਜਾਓਗੇ। ਜੋ ਵਾਸ਼ਨਾਂ ਕੱਚੀਆਂ ਤੇ ਅਨਸਥਿਰ ਹੁੰਦੀਆਂ ਹਨ ਅਰ ਜਿਨ੍ਹਾਂ ਥੀਂ ਰੰਜ ਅਤੇ ਤਕਲੀਫਾਂ ਉਤਪਨ ਹੁੰਦੀਆਂ ਹਨ ਉਨ੍ਹਾਂ ਪਰ ਜੇ ਤੁਸੀਂ ਵਧੇਰੇ ਗੰਭੀਰਤਾ ਅਤੇ ਵਿਸ਼ਵਾਸ ਨਾਲ ਇਕ ਰਸ ਅਟੱਲ ਰੈਹਣ ਵਾਲੇ ਅਸੂਲਾਂ ਉੱਤੇ ਕਾਇਮ ਰਹੋਗੇ ਤਾਂ ਸਦਾ ਅਮਨ ਅਤੇ ਅਰਾਮ ਪ੍ਰਾਪਤ ਕਰ ਲਵੋਗੇ।

ਇੱਕ ਟੱਕ ਬ੍ਰਿਤੀ ਦੀ ਜੁਗਤੀ ਦੇ ਵਰਤਨ ਤੋਂ ਅਸੀਂ ਅਟੱਲ ਅਸੂਲਾਂ ਦਾ ਗਿਆਨ ਪ੍ਰਾਪਤ ਕਰਦੇ ਹਾਂ ਅਰ ਚਿੱਤ ਬ੍ਰਿਤੀ ਰੋਕਣ ਥੀਂ ਇਕ ਖਾਸ ਤਾਕਤ ਪ੍ਰਾਪਤ ਹੁੰਦੀ ਹੈ, ਜਿਸ ਦਵਾਰਾ ਅਸੀਂ ਉਨ੍ਹਾਂ ਅਸੂਲਾ ਤੇ ਪੂਰਾ ਪੂਰਾ ਭਰੋਸਾ ਅਤੇ ਯਕੀਨ ਕਰ ਸਕਦੇ ਹਾਂ, ਅਰ ਏਸ ਤਰਾਂ ਸਾਡੇ ਵਿਚ ਅਤੇ ਅਟੱਲ ਨੇਕੀ ਵਿਚ ਕੁਝ ਫਰਕ ਨਹੀਂ ਰੈਂਹਦਾ। ਏਸ ਲਈ ਚਿੱਤ ਬ੍ਰਿਤੀ ਰੋਕਣ ਦਾ ਫਲ ਜਾਂ ਸਿੱਟਾ ਇਹ ਹੈ ਕਿ ਸੱਤ ਗਯਾਨ ਅਰ ਈਸ਼ਵਰੀ ਗਯਾਨ ਸਿੱਧ ਹੋ ਜਾਂਦੇ ਹਨ, ਅਤੇ ਪਵਿਤ੍ਰ ਅਤੇ ਗੈਹਰਾ ਜਾਂ ਉੱਚ ਦਰਜੇ ਦਾ ਅਮਨ ਪ੍ਰਾਪਤ ਹੋ ਜਾਂਦਾ ਹੈ।

ਇੱਕ ਟੱਕ ਬ੍ਰਿਤੀ ਕਰਨ ਵਿਚ ਤੁਹਾਡੇ ਖਿਆਲ ਤੁਹਾਡੀ ਵਰਤਮਾਨ ਆਚਰਨਕ ਦਸ਼ਾ ਥੀਂ ਪ੍ਰਗਟ ਹੋਣੇ ਉਚਿਤ ਹਨ। ਚੇਤਾ ਰੱਖੋ ਕਿ ਤੁਸੀਂ ਗੰਭੀਰਤਾ ਨਾਲ ਧੀਰੇ ੨ ਹੀ ਆਤਮ ਗਿਆਨ ਦੀ ਪ੍ਰਾਪਤੀ ਕਰ ਸਕਦੇ ਹੋ, ਜੇ ਤੁਸੀਂ ਪੱਕੇ ਧਰਮਾਤਮਾਂ ਹੋ ਤਾਂ ਧਾਰਮਕ ਆਗੂਆਂ ਦੇ ਚਾਲ ਚਲਨ ਦੀ ਐਬ ਰਹਤ ਪਵਿਤ੍ਰਤਾ ਅਰ ਪੂਰਨ ਹਛਿਆਈ ਉੱਤੇ ਉੱਤੋੜਤੀ ਵਿਚਾਰ ਕਰਦੇ ਰਹੋ ਅਤੇ ਆਪਣੇ ਬਾਹਯ ਅਤੇ ਅੰਤ੍ਰੀਵ ਜੀਵਨ ਵਿਖੇ ਧਰਮਾਤਮਾਂ ਪੁਰਸ਼ਾਂ ਦੀਆਂ ਸਿੱਖਯਾ ਤੇ ਅਮਲ ਕਰਦੇ ਰਹੋ। (ਭਾਵੇਂ ਤੁਹਾਡਾ ਕਿਸੇ ਭੀ ਮੱਤ ਨਾਲ ਸਬੰਧ ਹੈ, ਤੁਸੀਂ ਓਸ ਦੇ ਹੀ ਪੂਜਯ ਇਸ਼ਟ ਮਹਾਤਮਾਂ ਦੇ ਸਦਾਚਾਰ ਨੂੰ ਆਪਣਾ ਆਦ੍ਰਸ਼ ਬਨਾਈ ਰੱਖੋ) ਤਾਂ ਕਿ ਤੁਸੀਂ ਵਧੇਰੇ ਉਨ੍ਹਾਂ ਵਰਗੀ ਯੋਗਤਾ ਪ੍ਰਾਪਤ ਕਰ ਲਵੋ। ਉਨ੍ਹਾਂ ਨਿੰਦਕ ਮਜ਼ਹਬੀ ਲੋਕਾਂ ਵਾਂਗ ਨਾਂ ਕਰੋ ਜੋ ਆਤਮ ਗਿਆਨ ਦੇ ਨਿਯਮਾਂ ਤੇ ਵਿਚਾਰ ਅਤੇ ਸੋਚ ਕਰਨੀ ਨਹੀਂ ਚਾਹੁੰਦੇ, ਅਰ ਆਪਣੇ ਗੁਰੂ ਜਾਂ ਸਿੱਖਯਾ ਦਾਤਾ ਦੀ ਸਿੱਖਯਾ ਤੇ ਅਮਲ ਕਰਨ ਤੋਂ ਭੀ ਇਨਕਾਰੀ ਹਨ, ਪਰ ਕੇਵਲ ਇਹੋ ਚਾਹੁੰਦੇ ਹਨ ਕਿ ਦਿਖਾਵੇ ਦੀਆਂ ਪ੍ਰਤੱਖ ਰਸਮਾਂ ਨੂੰ ਪੂਰਾ ਕਰਨ, ਆਪਣੇ ਖਾਸ ਨਿਸਚਿਆਂ ਤੇ ਕਾਇਮ ਰਹਨ ਅਰ (ਹਠ ਧਰਮੀ ਦੇ) ਪਾਪ ਅਤੇ ਮੁਸੀਬਤ ਦੇ ਅਥਾਹ ਚੱਕ੍ਰ ਵਿੱਚ ਫਸੇ ਰਹਨ। ਅਸਲੀ ਭਾਵ ਇਹ ਹੈ ਕਿ ਇੱਕ ਟੱਕ ਬ੍ਰਿਤੀ ਕਰਨ ਦੇ ਬਲ ਤੋਂ ਬਿਨਾਂ ਕਿਸੇ ਪੱਖ ਪਾਤ ਅਤੇ ਤਰਫਦਾਰੀ ਦੇ ਖਾਸ ਖਾਸ ਭਰੋਸਿਆਂ ਜਾਂ ਦੇਵਤਿਆਂ ਦੀ ਪੂਜਾ ਦਾ ਖਿਆਲ ਨਾਂ ਕਰਕੇ ਉਤਮ ਹੋਨ ਦਾ ਜਤਨ ਕਰੋ ਅਰ ਰੁੱਖੀਆਂ ਫਿੱਕੀਆਂ ਰਸਮਾਂ ਅਤੇ ਮੂਰਖਤਾ ਦੇ ਦਰਜੇ ਥੀਂ ਨਿੱਕਲ ਕੇ ਤ੍ਰੱਕੀ ਕਰੋ। ਏਸ ਤਰਾਂ ਸਿਆਣਪ ਦੇ ਆਮ ਰਸਤੇ ਤੇ ਟੁਰਨ ਤੋਂ ਅਰ ਮਨ ਨੂੰ ਇਕ ਪਾਸੇ ਕਰਕੇ ਐਬ ਰਹਤ ਸਫਾਈ ਜਾਂ ਈਸ਼ਵਰੀ ਗਿਆਨ ਤੇ ਲਾਭ ਤੋਂ ਤੁਸੀਂ ਕਿਧਰੇ ਨਹੀਂ ਠੋਹਰੋਗੇ ਅਰ ਬਰਾਬਰ ਤ੍ਰੱਕੀ

ਕਰਦੇ ਚਲੇ ਜਾਓਗੇ। ਏਥੋਂ ਤਾਈਂ ਕਿ ਆਤਮ ਗਯਾਨ ਦੀ ਉਸ ਮੰਜ਼ਲ ਤੇ ਜੋਹੜੀ ਕਿ ਯੋਗ ਹੈ, ਪੁੱਜ ਜਾਓਗੇ।

ਜੋ ਪੁਰਸ਼ ਸਿਰ ਸੁੱਟ ਅਤੇ ਜਾਨ ਤੋੜ ਮੇਹਨਤ ਨਾਲ ਚਿੱਤ ਨੂੰ ਇੱਕ ਟੱਕ ਬ੍ਰਿਤੀ ਵਿਚ ਲਾ ਕੇ ਬੈਠਦਾ ਹੈ ਉਹ ਮਾਨੋਂ ਇਕ ਤਰਾਂ ਦੀ ਸਚਾਈ ਜਾਂ ਗਿਆਨ ਨੂੰ ਦੂਰ ਤੋਂ ਹੀ ਮਲੂਮ ਕਰ ਲੈਂਦਾ ਹੈ ਅਰ ਫੇਰ ਨਿਤਾਪ੍ਰਤ ਅਭਿਆਸ ਦੁਆਰਾ ਉਸ ਨੂੰ ਪ੍ਰਾਪਤ ਕਰ ਲੈਂਦਾ ਹੈ, ਈਸ਼੍ਵਰੀ ਬਾਣੀ ਤੇ ਅਮਲ ਕਰਨ ਵਾਲਾ ਹੀ ਸਚਾਈ ਜਾਂ ਗਿਆਨ ਦੇ ਮਸਲੇ ਨੂੰ ਸਮਝ ਸਕਦਾ ਹੈ, ਕਿਉਂਕਿ ਭਾਵੇਂ ਸੰਕਲਪਾਂ ਦੇ ਪਵਿਤ੍ਰ ਹੋਨ ਤੋਂ ਸਚਾਈ ਜਾਂ ਆਤਮ ਗਿਆਨ ਦਾ ਰਸਤਾ ਵਖਾਲੀ ਤਾਂ ਦੇ ਜਾਂਦਾ ਹੈ ਪਰ ਉਸ ਮੰਜ਼ਲ ਤੇ—ਜਿੱਥੇ ਕਿ ਪੁੱਜਨ ਲਈ ਪੈਰ ਉਠਾਨਾਂ ਹੈ—ਅਮਲ ਕਰਨਾ ਜ਼ਰੂਰੀ ਹੈ। "ਆਪਸ ਕਉ ਜੋ ਭਲਾ ਕਹਾਵੈ। ਤਿਸਹਿ ਭਲਾਈ ਨਿਕਟ ਨ ਆਵੈ" ਬਚਨ ਅਨੁਸਾਰ ਬੁੱਧ ਜੀ ਮਹਾਰਾਜ ਦਾ ਬਚਨ ਹੈ "ਜੋ ਪੁਰਸ਼ ਆਪਣੇ ਆਪ ਨੂੰ ਹੱਛਾ ਸਮਝਨ ਵਿਚ ਫਸਿਆ ਰਹਿੰਦਾ ਹੈ ਅਰ ਚਿੱਤ ਬ੍ਰਿਤੀ ਦੇ ਨਿਰੋਧ ਵਿਖੇ ਨਹੀਂ ਲਗਦਾ ਉਹ ਜੀਵਨ ਦਾ ਅਸਲੀ ਆਦਰਸ਼ ਭੁਲ ਜਾਂਦਾ ਹੈ ਅਰ ਸੰਸਾਰਕ ਸੁਆਦ ਪ੍ਰਾਪਤ ਕਰਨਾ ਚਾਹੁੰਦਾ ਹੈ। ਉਸ ਲਈ ਇਕ ਵੇਲਾ ਅਜਿਹਾ ਆਵੇਗਾ ਕਿ ਉਹ ਉਸ ਪੁਰਸ਼ ਨਾਲ ਈਰਖਾ ਕਰੇਗਾ, ਜੋ ਚਿੱਤ ਬ੍ਰਿਤੀ ਨਿਰੋਧ ਵਿੱਚ ਤਨ ਮਨ ਥੀਂ ਰੁੱਝਿਆ ਹੋਇਆ ਹੈ। ਉਨ੍ਹਾਂ ਨੇ ਅਪਣਿਆਂ ਚੇਲਿਆਂ ਨੂੰ ਜੋ ਪੰਜ ਪ੍ਰਕਾਰ ਦੇ ਧਿਆਨ ਦੀ ਸਿੱਖਯਾ ਦਿੱਤੀ ਹੈ, ਉਹ ਹੇਠਾਂ ਲਿਖਦੇ ਹਾਂ :-

ਪੈਹਲਾ ਮੁਰਾਕਬਾ ਅਰਥਾਤ ਚਿੱਤ ਬ੍ਰਿਤੀ ਨੂੰ ਇਕ ਟੱਕ ਕਰਕੇ ਡੂੰਘੀ ਵਿਚਾਰ ਦੀ ਪੈਹਲੀ ਹਾਲਤ ਪ੍ਰੇਮ ਜਾਂ ਮੁਹੱਬਤ ਦਾ ਧਿਆਨ ਹੈ। ਇਸ ਧਿਆਨ ਵਿਚ ਤੁਸੀਂ ਆਪਣੇ ਦਿਲ ਨੂੰ ਏਸ ਤਰਾਂ ਸਿਖਾਂਦੇ ਹੋ ਕਿ ਤੁਸੀਂ ਸਾਰੀ ਸ੍ਰਿਸ਼ਟੀ ਦਾ ਲਾਭ ਅਤੇ ਭਲਿਆਈ ਚਾਹੁੰਦੇ ਹੋ। ਏਥੋਂ ਤਾਈਂ ਕਿ ਆਪਣੇ ਵੈਰੀਆਂ ਦੀ ਭੀ ਭਲਿਆਈ ਹੀ ਮੁੱਖ ਰਖਦੇ ਹੋ, ਉਸ ਨੂੰ ਸਰਵ ਮੈਤ੍ਰੀ ਆਖਦੇ ਹਨ, ਅਰ ਉਸ ਵਿਚ ਇਹ ਪ੍ਰਾਰਥਨ ਹੈ ਕਿ ਹੇ ਈਸ਼੍ਵਰ ! ਸਰਬ ਜੀਵਾਂ ਦਾ ਭਲਾ ਕਰ (ਜੇਹਾ ਕਿ "ਤੇਰੇ ਭਾਣੇ ਸਰਬੱਤ ਦਾ ਭਲਾ" ਗੁਰੂ ਜੀ ਨੇ ਭੀ ਰੋਜ਼ ਅਰਦਾਸ ਕਰਣੀ ਗੁਰਸਿੱਖਾਂ ਨੂੰ ਸਿਖਾਲੀ ਸੀ)। ਦੂਜਾ ਮੁਰਾਕਬਾ ਅਰਥਾਤ ਦਯਾ ਦਾ ਧਿਆਨ ਹੈ, ਇਸ ਵਿਖੇ ਤੁਸੀਂ ਇਹ ਖਿਆਲ ਕਰਦੇ ਹੋ ਕਿ ਸਾਰੀ ਸ੍ਰਿਸ਼ਟੀ ਮੁਸੀਬਤ ਵਿਚ ਹੈ, ਅਰ ਆਪਣੀ ਵਿਚਾਰ ਸ਼ਕਤੀ ਦੁਆਰਾ ਉਨ੍ਹਾਂ ਦੀਆਂ ਤਕਲੀਫਾਂ ਤੇ ਚਿੰਤਾ ਦੀ ਤਸਵੀਰ ਆਪਣੇ ਦਿਲ ਦੇ ਪੱਤਰੇ ਉੱਤੇ ਖਿੱਚਦੇ ਹੋ, ਤਾਂ ਕਿ ਤੁਹਾਡੀ ਆਤਮਾਂ ਨੂੰ ਉਨ੍ਹਾਂ ਦੀ ਦੁਖ ਭਰੀ ਦਸ਼ਾ ਤੇ ਬਹੁਤ ਕੁਝ ਤਰਸ ਅਤੇ ਦਯਾ ਆਵੇ। (ਜੇਹਾ ਕਿ—"ਸਤਿਗੁਰ ਸਭਨਾ ਦਾ ਭਲਾ ਮਨਾਇਦਾ" ਬਚਨ ਤੋਂ ਮਹਾਂ ਪੁਰਖਾਂ ਦੀ ਬਾਣ ਸੁਝਦੀ ਹੈ। ਤੀਜਾ ਮੁਰਾਕਬਾ ਖੁਸ਼ੀ ਦਾ ਧਿਆਨ ਹੈ, ਇਸ ਵਿਖੇ ਤੁਸੀਂ ਦੂਜਿਆਂ ਦੀ ਭਲਿਆਈ ਖਿਆਲ ਕਰਦੇ ਹੋ, ਅਰ ਉਨ੍ਹਾਂ ਦੀ ਖੁਸ਼ੀ ਵਿਚ ਖੁਸ਼ੀ ਮਨਾਂਦੇ ਹੋ। ਜਿਸ ਤਰਾਂ—"ਸੁਖ ਪਾਇ ਸਾਧਨ ਕੇ ਸੁਖੀ" ਭਗਵੰਤ ਦੀ ਬਾਣ ਹੈ, ਭਗਤਾਂ ਦੀ ਭੀ ਅਜੇਹੀ ਹੋਣੀ ਲੋੜੀਏ। ਚੌਥਾ ਮੁਰਾਕਬਾ (ਧਿਆਨ) ਅਰਥਾਤ ਅਸ਼ੁੱਧੀ ਜਾਂ ਅਪਵਿਤ੍ਰਤਾ ਦਾ ਧਿਆਨ ਹੈ, ਇਸ ਵਿਚ ਤੁਸੀਂ ਬੁਰਾਈ ਦੇ ਬੁਰੇ ਫਲਾਂ ਅਤੇ ਪਾਪ ਅਰ ਰੋਗਾਂ ਦੇ ਮੰਦੇ ਸਿੱਟਿਆਂ ਉੱਤੇ ਵਿਚਾਰ ਕਰਦੇ ਹੋ, ਵਿਸ਼ੇਸ਼ ਕਰਕੇ ਆਰਜ਼ੀ ਖੁਸ਼ੀ ਕਹੀ ਕੁ ਤੁਛ ਹੁੰਦੀ ਹੈ, ਅਤੇ ਉਸ ਦੇ ਫਲ ਕਹੇ ਕੁ ਮਾਰੂ ਹੁੰਦੇ ਹਨ ? (ਯਥਾ ਗੁਰਵਾਕ—"ਵਿਖਿਆ

ਲੈ ਡੁਬੀ ਪਰਵਾਰ")। ਪੰਜਵਾਂ ਮੁਰਾਕਬਾ ਅਮਨ ਅਤੇ ਅਰਾਮ ਜਾਂ ਸ਼ਾਂਤੀ ਦਾ ਧਿਆਨ ਹੈ। ਇਸ ਵਿਚ ਤੁਸੀਂ ਪਿਆਰ ਅਤੇ ਘ੍ਰਿਣਾ, ਸਖਤੀ ਅਤੇ ਧੱਕਾ, ਦੌਲਤ ਅਤੇ ਗਰੀਬੀ ਕਿਸੇ ਚੀਜ਼ ਦੀ ਪ੍ਰਵਾਹ ਨਹੀਂ ਕਰਦੇ ਅਰ ਆਪਣੀ ਪ੍ਰਾਰਬਧ ਤੇ ਹਰ ਤਰਾਂ ਸੰਤੋਖ ਕਰਦੇ ਹੋ ਅਰ ਹਰ ਹਾਲਤ ਵਿਚ ਪਰਮ ਆਤਮਾ ਦੇ ਧੰਨਵਾਦੀ ਹੋ ! (ਜੀਕੁਰ—"ਤੇਰਾ ਭਾਣਾ ਮੀਠਾ ਲਾਗੇ। ਹਰਿ ਨਾਮੁ ਪਦਾਰਥ ਨਾਨਕ ਮਾਂਗੇ" ਗੁਰ ਬਚਨ ਤੋਂ ਸਹੀ ਹੁੰਦਾ ਹੈ।)

ਉਕਤ ਦੱਸੇ ਮੁਰਾਕਬਿਆਂ ਅਰਥਾਤ ਧਿਆਨਾਂ ਵਿਚ ਰੁੱਝ ਕੇ ਬੁੱਧ ਜੀ ਮਹਾਰਾਜ ਦੇ ਚੇਲਿਆਂ ਨੇ ਸਤ ਗਿਆਨ ਪ੍ਰਾਪਤ ਕੀਤਾ। ਇਸ ਗੱਲ ਨਾਲ ਕੁਝ ਝਗੜਾ ਨਹੀਂ ਕਿ ਤੁਸੀਂ ਏਹਨਾਂ ਖਾਸ ਮੁਰਾਕਬਿਆਂ ਅਰਥਾਤ ਧਿਆਨਾਂ ਵਿਚ ਲੱਗੇ ਹੋਏ ਹੋ ਜਾਂ ਨਹੀਂ, ਪਰ ਵਿਚਾਰ ਇਹ ਹੈ ਕਿ ਤੁਹਾਡਾ ਅਸਲੀ ਭਾਵ ਸੱਤ ਗਿਆਨ ਦੀ ਭਾਲ ਕਰਨਾ ਹੋਣਾ ਚਾਹੀਦਾ ਹੈ, ਅਰ ਤੁਹਾਡੇ ਅੰਦਰ ਉਸ ਤਰਾਂ ਸਤਵਾਦੀ ਹੋਣ ਦੀ ਭੁੱਖ ਅਤੇ ਤ੍ਰੇਹ ਹੋਣੀ ਲੋੜੀਏ, ਜਿਸ ਦਾ ਪਵਿਤ੍ਰ ਸੁਭਾਉ ਅਤੇ ਬੇਐਬ (ਗੁਰਮੁਖ) ਜੀਵਨ ਨਾਲ ਸੰਬੰਧ ਹੈ, ਤਾਂ ਤੇ ਆਪਣੇ ਧਿਆਨਾਂ ਵਿੱਚ ਆਪਣੇ ਚਿਤ ਅੰਦਰ ਸਰਬ ਮੈਤ੍ਰੀ ਅਰਥਾਤ ਹਰ ਜੀਵ ਮਾਤ੍ਰ ਨਾਲ ਪਿਆਰ ਉਤਪੰਨ ਕਰੋ, ਨੀਚਤਾ ਛੱਡ ਕੇ ਸਰਬ ਸ੍ਰਿਸ਼ਟੀ ਦੇ ਭਲਾ ਚਾਹੁਣ ਵਾਲੇ ਬਣੋਂ, ਏਥੋਂ ਤਾਈਂ ਕਿ ਤੁਹਾਡਾ ਚਿੱਤ ਈਰਖਾ, ਵਿਸ਼ੇ ਵਿਕਾਰ ਅਤੇ ਮੰਦਾ ਬੋਲਣ ਥੀਂ ਰਹਤ ਹੋ ਕੇ ਸਰਬ ਸ੍ਰਿਸ਼ਟੀ ਦਾ ਭਲਾ ਚਾਹੁੰਣ ਲੱਗ ਪਵੇ, ਅਰ ਸਭ ਦੇ ਨਾਲ ਹਮਦਰਦੀ ਅਤੇ ਪਿਆਰ ਨਾਲ ਪੇਸ਼ ਆਵੇ। ਜਿਸ ਤਰਾਂ ਫੁਲ ਅੰਮ੍ਰਿਤ ਵੇਲੇ ਦਾ ਪ੍ਰਕਾਸ਼ ਪ੍ਰਾਪਤ ਕਰਨ ਲਈ ਆਪਣੀਆਂ ਪੰਖੜੀਆਂ ਖੋਹਲ ਦੇਂਦਾ ਹੈ, ਏਸੇ ਤਰਾਂ ਤੁਸੀਂ ਭੀ ਖੁਲ੍ਹੇ ਹੌਸਲੇ ਨਾਲ ਆਪਣੀ ਆਤਮਾਂ ਨੂੰ ਆਤਮ ਗਿਆਨ ਦਾ ਪ੍ਰਕਾਸ ਭਰਿਆ ਦਰਸ਼ਨ ਅੰਦਰ ਆਉਣ ਲਈ ਖੁਲਿਆਂ ਰੱਖੋ, ਉੱਚ ਦ੍ਰਿਸ਼ਟੀ ਦੀਆਂ ਬਾਹਾਂ ਦੁਆਰਾ ਉਪਰ ਨੂੰ ਉਡਾਰੀ ਮਾਰੋ, ਨਿਰਭੈ ਰਹੋ, ਅਰ ਅਤੀ ਹੀ ਉੱਚ ਦਰਜੇ ਦੀਆਂ ਗੱਲਾਂ ਵਿਚ ਵਿਸ਼ਵਾਸ ਕਰੋ। ਇਹ ਨਿਸਚੇ ਕਰੋ ਕਿ ਪੂਰਨ ਹਲੀਮੀ ਦਾ ਜੀਵਨ ਬਤੀਤ ਕਰਨਾ ਸੰਭਵ ਹੈ, ਇਹ ਨਿਸਚੇ ਕਰੋ ਕਿ ਐਬ ਰਹਤ ਪਵਿਤ੍ਰਤਾ ਦਾ ਜੀਵਨ ਬਤੀਤ ਕਰਨਾ ਭੀ ਸੰਭਵ ਹੈ, ਅਰ ਇਹ ਯਕੀਨ ਕਰੋ ਕਿ ਪੂਰਨ ਪਵਿਤ੍ਰਤਾ ਦੀ ਹਾਲਤ ਵਿਚ ਜੀਵਨ ਬਤੀਤ ਕਰਨਾ ਸੰਭਵ ਹੈ, ਅਰ ਇਹ ਭੀ ਨਿਸਚੇ ਕਰੋ ਕਿ ਅਤੀ ਉੱਚ ਦਰਜੇ ਦਾ ਆਤਮ ਗਿਆਨ ਪ੍ਰਾਪਤ ਕਰਨਾ ਵੀ ਸੰਭਵ ਹੈ। ਜੋ ਪੁਰਸ਼ ਵਿਸ਼ਵਾਸ ਕਰਦਾ ਹੈ ਅਤੇ ਭਰੋਸਾ ਕਰਦਾ ਹੈ ਉਹ ਬਹੁਤ ਛੇਤੀ ਆਤਮ ਗਿਆਨ ਦੀਆਂ ਪੌੜੀਆਂ ਤੇ ਚੜ੍ਹ ਜਾਂਦਾ ਹੈ, ਉਲਟ ਇਸ ਦੇ ਨਿਰਵਿਸ਼ਵਾਸੀ ਅਤੇ ਬੇਮਜ਼ਹਬੇ ਲੋਕ ਖੱਡੇ ਵਾਲੀਆਂ ਨੀਵੀਆਂ ਘਾਟੀਆਂ ਦੇ ਹਨੇਰੇ ਵਿਚ ਪਏ ਰਹਿੰਦੇ ਹਨ, ਅਰ ਦੁਖ ਸਹਾਰਦੇ ਹਨ।

ਏਸ ਤਰਾਂ ਯਕੀਨ ਕਰਨਾਂ, ਉੱਚ ਦਰਜੇ ਦੇ ਸੰਕਲਪ ਰੱਖਣੇ ਅਰ ਧਿਆਨ ਕਰਨ ਤੋਂ ਤੁਹਾਡੀ ਆਤਮਕ ਪ੍ਰੀਖਿਆ ਅਤੀ ਹੀ ਸੁੰਦਰ ਅਤੇ ਪ੍ਰਸੰਨਤਾ ਦਾਤੀ ਹੋਵੇਗੀ, ਅਰ ਤੁਹਾਡੇ ਇਲਹਾਮ ਉੱਚੀ ਸ਼ਾਨ ਦੇ ਹੋਣਗੇ, ਜਿਸਤੋਂ ਤੁਹਾਡੀ ਆਤਮਾਂ ਅਤਯੰਤ ਮਸਤੀ ਦੀ ਹਾਲਤ ਵਿਚ ਆ ਜਾਏਗੀ ਅਤੇ ਉੱਚ ਦਰਜੇ ਦੀ ਖੁਸ਼ੀ ਪ੍ਰਾਪਤ ਕਰੇਗੀ। ਜਿੰਨੇ ਤੁਸੀਂ ਈਸ਼੍ਵਰੀ ਪਿਆਰ ਅਤੇ ਈਸ਼੍ਵਰੀ ਨਿਆਇ, ਈਸ਼੍ਵਰੀ ਪਵਿਤ੍ਰਤਾ ਤੇ ਨੇਕੀ ਦੇ ਪੂਰਨ ਨਿਯਮ ਅਰਥਾਤ ਇਸ ਤਰਾਂ ਕਰਕੇ ਕਰਤਾਰ ਅਕਾਲ ਪੁਰਖ ਨੂੰ ਚੰਗੀ ਤਰਾਂ ਸਮਝੋਗੇ, ਉੱਨੀਂ ਹੀ ਤੁਹਾਨੂੰ ਅਤਯੰਤ ਦਰਜੇ ਦੀ ਖੁਸ਼ੀ ਅਤ ਮਾਨਸਕ ਅਮਨ ਪ੍ਰਾਪਤ ਹੋਵੇਗਾ, ਪੁਰਾਣੀਆਂ ਚੀਜ਼ਾਂ

ਦੂਰ ਹੋ ਜਾਣਗੀਆਂ ਅਰ ਸਾਰੀਆਂ ਚੀਜ਼ਾਂ ਨਵੀਆਂ ਹੀ ਨਵੀਆਂ ਹੋ ਜਾਣਗੀਆਂ। ਅਰਥਾਤ ਇਸ ਮਾਇਕ ਸੰਸਾਰ ਦਾ ਪਰਦਾ ਅਗਯਾਨਤਾ ਦੀਆਂ ਅੱਖੀਆਂ ਲਈ ਬੜਾ ਮੋਟਾ ਅਤੇ ਜਿਸ ਵਿਚੋਂ ਲੰਘਿਆ ਨਾਂ ਜਾ ਸਕੇ, ਅਜੇਹਾ ਹੈ, ਅਰ ਆਤਮ ਗਯਾਨ ਦੀਆਂ ਅੱਖੀਆਂ ਵਾਸਤੇ ਬੜਾ ਹੀ ਬਾਰੀਕ ਅਤੇ ਜਾਲੀ ਦੀ ਨਿਆਈਂ ਝੱਟ ਪੱਟ ਤੁਹਾਡੀਆਂ ਅੱਖੀਆਂ ਸਾਹਮਣਿਓਂ ਉੱਠ ਜਾਏਗਾ ਅਰ ਆਤਮਕ ਸ੍ਰਿਸ਼ਟੀ ਪ੍ਰਗਟ ਹੋ ਜਾਏਗੀ। ਸਮੇਂ ਦੀ ਕੈਦ ਜਾਂਦੀ ਰਹੇਗੀ ਅਰ ਤੁਸੀਂ ਕੇਵਲ ਅਟੱਲ ਸੰਸਾਰ ਵਿਖੇ ਜੀਵਨ ਬਤੀਤ ਕਰੋਗੇ, ਅਦਲ ਬਦਲ ਅਤੇ ਮੌਤ ਅਰ ਫਨਾਹ ਥੀਂ ਤੁਹਾਨੂੰ ਅਗੋਂ ਜ਼ਰਾ ਵੀ ਤਕਲੀਫ ਅਤੇ ਰੰਜ ਨਹੀਂ ਹੋਵੇਗਾ, ਕਿਉਂਕਿ ਇਕ ਰਸ ਹਾਲਤ ਵਿੱਚ ਇਸਥਿਤ ਹੋ ਜਾਓਗੇ, ਅਰ ਸਦੀਵੀ ਹਯਾਤੀ ਦੇ ਐਨ ਵਿਚਕਾਰ ਨਿਵਾਸ ਕਰੋਗੇ।

ਧਯਾਨ ਪ੍ਰਭਾਤ ਲਗਾਈਏ, ਇਕ ਟੱਕ ਅੱਖ ਪਲੱਟ।
ਝਾਕੀ ਰੰਗ ਮਹੱਲ ਦੀ ਪਾਵੇਂ ਚੋੜ ਚਪੱਟ।

2

## ਦੋ ਹਾਕਮ—ਖੁਦੀ ਅਤੇ ਗਜਾਨ

ਰਾਜ ਕਰੇਗੀ ਜੇ ਖੁਦੀ, ਦੇਸ ਜਾਊ ਬਰਬਾਦ ।
ਖਾਸ ਖੁਦਾਈ ਆਤਮਾਂ, ਰਾਜਾ ਦੇਸ ਅਬਾਦ ।

... ... ...

ਮਨੁੱਖੀ ਆਤਮਾਂ ਦੀ ਲੜਾਈ ਦੇ ਮੈਦਾਨ ਤੇ ਦੋ ਹਾਕਮ ਸਰਦਾਰੀ ਦਾ ਤਾਜ ਪਹਿਨਣ ਲਈ ਅਤੇ ਦਿਲ ਉੱਤੇ ਹਕੂਮਤ ਕਰਨ ਅਤੇ ਪ੍ਰਬਲ ਹੋਣ ਵਾਸਤੇ ਸਦਾ ਲੜਦੇ ਰਹਿੰਦੇ ਹਨ । ਇੱਕ ਹਾਕਮ ਖੁਦੀ (ਮਾਨ ਹੰਕਾਰ) ਹੈ, ਜਿਸ ਨੂੰ ਇਸ ਸੰਸਾਰ ਦਾ ਸ਼ਾਹਜ਼ਾਦਾ ਭੀ ਆਖਦੇ ਹਨ, ਅਰ ਦੂਜਾ ਹਾਕਮ ਸਚਿਆਈ ਅਰਥਾਤ ਗਿਆਨ ਹੈ, ਜਿਸ ਨੂੰ ਈਸ਼੍ਵਰ ਪ੍ਰਵਰਦਗਾਰ ਭੀ ਆਖਦੇ ਹਨ । ਖੁਦੀ ਹਾਕਮ ਓਹ ਬਾਗੀ ਤੇ ਆਕੜਿਆ ਹੋਇਆ ਸਰਦਾਰ ਹੈ ਜਿਸ ਦੇ ਹਥਯਾਰ ਕਾਮ, ਘੁਮੰਡ, ਲਾਲਚ ਅਤੇ ਆਪਣੇ ਆਪ ਨੂੰ ਹੱਛਾ ਸਮਝਨਾਂ, ਸਾਰੇ ਅਗਿਆਨਤਾ ਦੇ ਸਾਮਾਨ ਹਨ । ਆਤਮ ਗਿਆਨ ਜਾਂ ਸਚਾਈ ਹਲੀਮ ਅਤੇ ਨਿਰਮਾਨ ਹਾਕਮ ਹੈ ਜਿਸ ਦੇ ਹਥਯਾਰ ਅਸ਼੍ਰਫਤ, ਹਲੀਮੀ, ਪਵਿਤ੍ਰਤਾ, ਆਜਜ਼ੀ, ਅਧੀਨਗੀ, ਪਿਆਰ ਸਾਰੇ 'ਰੋਸ਼ਨੀ' ਅਰਥਾਤ ਦੈਵੀ ਸੰਪਤਾ ਦੇ ਹਥਯਾਰ ਹਨ । ਇਹ ਲੜਾਈ ਜਾਂ ਖਿੱਚਮਖਿੱਚੀ ਹਰ ਇਕ ਆਤਮਾਂ ਵਿੱਚ ਹੁੰਦੀ ਰਹਿੰਦੀ ਹੈ ਅਰ ਜਿਸ ਤਰਾਂ ਕਿ ਸਿਪਾਹੀ ਇਕ ਦਮ ਦੋ ਵਿਰੋਧੀ ਫੌਜਾਂ ਵਿੱਚ ਸ਼ਾਮਲ ਨਹੀਂ ਹੋ ਸਕਦਾ ਏਸੇ ਤਰਾਂ ਹਰ ਇਕ ਦਿਲ ਜਾਂ ਤਾਂ ਖੁਦੀ ਦੀ ਕਤਾਰ ਵਿੱਚ ਭਰਤੀ ਹੁੰਦਾ ਹੈ ਜਾਂ ਆਤਮ ਗਿਆਨ ਦੀ ਕਤਾਰ ਵਿਖੇ ਹੋ ਕੇ ਲੜਦਾ ਹੈ । ਏਥੇ ਕੋਈ ਅੱਧੋ ਅੱਧੀ ਵੰਡ ਨਹੀਂ ਹੋ ਸਕਦੀ, ਇਹ ਸ੍ਵਾਰਥ ਹੈ, ਓਹ ਨਿਰਸ੍ਵਾਰਥ ਗਜਾਨ ਹੈ, ਜਿੱਥੇ ਸ੍ਵਾਰਥ ਹੈ ਓਥੇ ਗਜਾਨ ਨਹੀਂ, ਅਰ ਜਿੱਥੇ ਨਿਰਸ੍ਵਾਰਥ ਗਜਾਨ ਹੈ ਓਥੇ ਸਵਾਰਥ ਨਹੀਂ । ਏਹੀ ਬੁਧ ਜੀ ਮਹਾਰਾਜ ਆਤਮ ਗਿਆਨ ਦੀ ਸਿੱਖਯਾ ਕਰਨ ਵਾਲੇ ਦਾ ਬਚਨ ਸੀ, ਅਰ ਹਜ਼ਰਤ ਈਸਾ ਮਸੀਹ ਨੇ ਇਹ ਕਥਨ ਕੀਤਾ ਹੈ ਕਿ ਕੋਈ ਪੁਰਸ਼ ਦੋ ਅਫਸਰਾਂ ਦੀ ਸੇਵਾ ਨਹੀਂ ਕਰ ਸਕਦਾ, ਕਿਉਂਕਿ ਜਾਂ ਤਾਂ ਓਹ ਇਕ ਕੋਲੋਂ ਘ੍ਰਿਣਾਂ ਕਰੇਗਾ ਅਰ ਦੂਜੇ ਨਾਲ ਪਿਆਰ ਕਰੇਗਾ, ਜਾਂ ਓਹ ਦੂਸਰੇ ਦਾ ਤਰਫਦਾਰ ਹੋ ਕੇ ਉਸਦੀ ਸਹੈਤਾ ਕਰੇਗਾ ਅਰ ਪਹਿਲੇ ਨੂੰ ਬੁਰਾ ਸਮਝੇਗਾ । ਤੁਸੀਂ ਈਸਵਰ ਪਰਵਰਦਗਾਰ ਅਤੇ ਮਾਇਆ ਦੀ ਇਕ ਹੀ ਵੇਲੇ ਇਕ ਦਮ ਸੇਵਾ ਨਹੀਂ ਕਰ ਸਕਦੇ । ਮਾਇਆ ਅਤੇ ਰਾਮ ਦੋਵੇਂ ਨਹੀਂ ਮਿਲ ਸਕਦੇ । ਗੁਰੂ ਮਹਾਰਾਜ ਜੀ ਦੇ ਬਚਨ ਹਨ ਕਿ :-

ਮਾਇਆ ਕੇ ਮਦਿ ਜਨਮੁ ਸਿਰਾਇਓ ।
ਰਾਜ ਭਜਨ ਨਹੀ ਲਾਗਿਓ ।

... ... ...

ਮਾਇਆ ਨਾਮ ਗਰਭ ਜੋਨਿ ਕਾ
ਤਿਹ ਤਜ ਦਰਸਨ ਪਾਵਉ ।

... ... ...

ਆਤਮ ਗਿਆਨ ਜਾਂ ਸਚਾਈ ਦਾ ਢੰਗ ਅਜੇਹਾ ਸਿੱਧਾ ਸਾਦਾ ਅਤੇ ਉੱਕਾ ਹੀ ਅਜੇਹਾ ਇਕ ਰਸ ਅਰ ਬੇਲਾਗ ਹੈ ਕਿ ਉਸ ਵਿੱਚ ਕਿਸੇ ਤਰਾਂ ਦੀ ਵੱਟ ਗੁੰਝਲ ਮੋੜ ਅਤੇ ਬੰਦਸ਼ ਨਹੀਂ ਹੈ, ਖੁਦੀ ਦਾ ਢੰਗ ਅਜਿਹਾ ਮਨ ਮੋਹਣਾ, ਦਿਲ ਫਰੇਬ ਅਤੇ ਡਿੰਗਾ ਅਰ ਇਸ ਤਰਾਂ ਦਾ ਚਲਾਕ ਅਤੇ ਵੱਟਾਂ ਤੇ ਗੁੰਝਲਾਂ ਵਾਲੀਆਂ ਖਾਹਸ਼ਾਂ ਨਾਲ ਘਿਰਿਆ ਹੋਇਆ ਹੈ ਕਿ ਉਸ ਵਿਚ ਅਣਗਿਣਤ ਮੋੜ ਅਤੇ ਬੰਦਸ਼ਾਂ ਹਨ, ਅਰ ਜੋ ਲੋਕ ਧੋਖੇ ਨਾਲ ਖੁਦੀ ਦੇ ਚੇਲੇ ਹਨ ਉਨ੍ਹਾਂ ਦਾ ਇਹ ਖਿਆਲ ਝੂਠਾ ਹੈ ਕਿ ਅਸੀਂ ਹਰ ਇਕ ਸੰਸਾਰਕ ਖਾਹਸ਼ਾਂ ਨੂੰ ਪੂਰਿਆਂ ਕਰ ਸਕਦੇ ਹਾਂ, ਅਰ ਨਾਲ ਹੀ ਆਤਮ ਗਿਆਨ ਦੇ ਤ੍ਰੀਕੇ ਨੂੰ ਭੀ ਪ੍ਰਾਪਤ ਕਰ ਸਕਦੇ ਹਾਂ, ਪਰ ਆਤਮ ਗਿਆਨ ਦੇ ਚਾਹਵਾਨ ਖੁਦੀ ਨੂੰ ਤਿਆਗ ਕੇ ਹੀ ਆਤਮ ਗਿਆਨ ਦੇ ਪਿੱਛੇ ਲੱਗ ਜਾਂਦੇ ਹਨ, ਅਰ ਸੰਸਾਰਕ ਕਾਮਨਾਂ ਅਤੇ ਖੁਦ ਪਸੰਦੀ ਤੋਂ ਆਪਣੇ ਆਪ ਨੂੰ ਬਚਾ ਰੱਖਦੇ ਹਨ ।

ਜੇ ਤੁਸੀਂ ਆਤਮ ਗਿਆਨ ਪ੍ਰਾਪਤ ਕਰਨਾ ਅਰ ਉਸ ਦੇ ਭਾਵ ਨੂੰ ਚੰਗੀ ਤਰਾਂ ਸਮਝਣਾ ਚਾਹੁੰਦੇ ਹੋ, ਤਾਂ ਤੁਹਾਨੂੰ ਹਉਮੈ ਨੂੰ ਨਾਸ ਕਰਨੇ ਅਤੇ ਖੁਦੀ ਦੇ ਤਿਆਗ ਕਰਨੇ ਵਾਸਤੇ ਤਿਆਰ ਹੋਣਾ ਉੱਚਿਤ ਹੈ, ਕਿਉਂਕਿ ਪ੍ਰਕਾਸ਼ ਸਹਤ ਆਤਮ ਗਿਆਨ ਉਸੇ ਵੇਲੇ ਮਲੂਮ ਹੋ ਸਕਦਾ ਹੈ ਅਰ ਸਮਝ ਵਿਚ ਆ ਸਕਦਾ ਹੈ ਜਦੋਂ ਕਿ ਖੁਦੀ ਉੱਕੀ ਹੀ ਨਸ਼ਟ ਹੋ ਜਾਵੇ ਅਰ ਉਸ ਦਾ ਕੁਝ ਭੀ ਅਸਰ ਬਾਕੀ ਨਾ ਰਹੇ । ਹਜ਼ਰਤ ਈਸਾ ਦਾ ਕਥਨ ਹੈ ਕਿ ਜੋ ਪੁਰਸ਼ ਮੇਰਾ ਸ਼ਿਸ਼ ਜਾਂ ਚੇਲਾ ਹੋਣਾ ਚਾਹੁੰਦਾ ਹੈ ਉਸ ਨੂੰ ਨਿਤਾ ਪ੍ਰਤੀ ਸੁਾਰਥ ਦਾ ਤਿਆਗ ਕਰਨਾ ਉੱਚਿਤ ਹੈ, ਜੇ ਤੁਸੀਂ ਖੁਦੀ ਨੂੰ ਛੱਡਨ ਅਤੇ ਕਾਮ ਕ੍ਰੋਧ ਆਦਿ ਪੱਖ ਪਾਤ ਅਤੇ ਵਿਕਲਪ ਜਾਂ ਸਲਾਹਾਂ ਦੇ ਤਿਆਗ ਕਰਨ ਲਈ ਰਾਜ਼ੀ ਹੋ ਤਾਂ ਤੁਸੀਂ ਆਤਮ ਗਿਆਨ ਦੀ ਸੌੜੀ ਤੇ ਤੰਗ ਗਲੀ ਵਿਚ ਪ੍ਰਵਿਰਤ ਹੋ ਸਕਦੇ ਹੋ, ਅਰ ਉਹ ਅਮਨ ਅਤੇ ਸ਼ਾਂਤੀ ਪ੍ਰਾਪਤ ਕਰ ਸਕਦੇ ਹੋ ਜੋ ਇਸ ਸੰਸਾਰ ਵਿਚ ਪ੍ਰਾਪਤ ਨਹੀਂ । ਨਿਰਾ ਪੂਰਾ ਆਪਣਾ ਆਪ ਭੁੱਲ ਜਾਣਾ ਅਰ ਸੁਾਰਥ ਦਾ ਮੂਲੋਂ ਹੀ ਤਿਆਗ ਕਰ ਦੇਣਾ ਆਤਮ ਗਿਆਨ ਦੀ ਪੂਰਨ ਹਾਲਤ ਹੈ । ਗੁਰੂ ਮਹਾਰਾਜ ਜੀ ਨੇ ਸਾਫ ਬਚਨ ਕੀਤਾ ਹੈ ਕਿ "ਪਹਿਲਾ ਮਰਣ ਕਬੂਲਿ ਜੀਵਣ ਕੀ ਛਡਿ ਆਸ । ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ।" ਬੱਸ ਸਾਰੇ ਮਜ਼ਹਬ ਅਤੇ ਫਿਲਸਫੇ ਏਸ ਉਤਮ ਦਰਜੇ ਨੂੰ ਪ੍ਰਾਪਤ ਕਰਨ ਲਈ ਇਕ ਤਰਾਂ ਦੀ ਸਹਾਇਤਾ ਕਰਦੇ ਹਨ ।

ਸੁਾਰਥ ਹੰਕਾਰ (ਹਉਮੈ, ਕਰਣੀ) ਆਤਮ ਗਿਆਨ ਤੋਂ ਇਨਕਾਰੀ ਹੋਣਾ ਹੈ ਅਰ ਆਤਮ ਗਿਆਨ ਹੰਕਾਰ ਰਹਤ ਹੋਣਾ ਹੈ । ਜਦ ਤੁਸੀਂ ਖੁਦੀ ਨੂੰ ਉੱਕਾ ਹੀ ਨਾਸ ਕਰ ਦਿਓਗੇ ਤਾਂ ਤੁਸੀਂ ਆਤਮ ਗਿਆਨ ਵਿਚ ਨਵੇਂ ਸਿਰੇ ਜਨਮ ਲਵੋਗੇ, ਅਰ ਜਦ ਤੁਸੀਂ ਖੁਦੀ ਨਾਲ ਪਿਆਰ ਕਰੋਗੇ ਤਾਂ ਆਤਮ ਗਿਆਨ ਤੁਹਾਡੇ ਕੋਲੋਂ ਛਪ ਜਾਏਗਾ । ਜਦੋਂ ਤੁਸੀਂ ਖੁਦੀ ਵਿਚ ਮਸਤ ਰਹੋਗੇ ਤਦ ਤੁਹਾਡੇ ਰਸਤੇ ਵਿਚ ਚਹੁੰ ਪਾਸੀਂ ਤਕਲੀਫਾਂ ਹੀ ਤਕਲੀਫਾਂ ਪੇਸ਼ ਆਉਣਗੀਆਂ ਅਰ ਬਾਰ ਬਾਰ ਦੀਆਂ ਮੁਸੀਬਤਾਂ ਅਤੇ ਰੰਜ ਅਰ ਨਿਰਾਸਤਾਈਆਂ

ਤੁਹਾਨੂੰ ਤੰਗ ਕਰਨਗੀਆਂ, ਕਿਉਂਕਿ "ਆਤਮ ਨ ਚੀਨੈ ਸੋ ਭ੍ਰਮਿ ਭ੍ਰਮਿ ਰੋਵੈ" ਆਤਮ ਗਜ਼ਾਨ ਬਾਝੋਂ ਭ੍ਰਮ ਵਿਚ ਭਟਕ ਭਟਕ ਰੋਣਾ ਹੀ ਲੱਭਦਾ ਹੈ, ਤੇ ਉਲਟ ਇਸ ਦੇ ਆਤਮ ਗਜ਼ਾਨ ਦੇ ਢੰਗ ਵਿਚ ਕਿਸੇ ਤਰਾਂ ਦੀ ਰੋਕ ਰੁਕਾਵਟ ਨਹੀਂ ਹੈ ਅਰ ਆਤਮ ਗਜ਼ਾਨ ਪ੍ਰਾਪਤ ਕਰਕੇ ਤੁਸੀਂ ਸਾਰੀਆਂ ਤਕਲੀਫ਼ਾਂ, ਗ਼ਮ ਅਤੇ ਨਿਰਾਸਤਾਈਆਂ ਤੋਂ ਬਰੀ ਹੋ ਜਾਉਗੇ। ("ਆਪ ਸਵਾਰਹਿ ਮੈਂ ਮਿਲਹ ਮੈ ਮਿਲਿਆ ਸੁਖ ਹੋਇ। ਜੇ ਤੂੰ ਮੇਰਾ ਹੋ ਰਹੇ ਸਭ ਜਗ ਤੇਰਾ ਹੋਇ" ਕੇਹਾ ਟਿਕਾਣੇ ਸਿਰ ਦਾ ਗੁਰੂ ਬਚਨ ਹੈ।)

ਆਤਮ ਗਿਆਨ ਵਾਸਤਵ ਵਿਚ ਗੁੱਝੀ ਛਿੰਨੀ ਅਤੇ ਹਨੇਰਾ ਨਹੀਂ ਹੈ, ਉਹ ਹਮੇਸ਼ਾ ਪ੍ਰਤੱਖ ਅਤੇ ਪ੍ਰਗਟ ਰਹਿੰਦੀ ਹੈ, ਅਰ ਉੱਕਾ ਹੀ ਸਾਫ਼ ਅਤੇ ਸੁਥਰੀ ਹੈ ਪਰ ਖ਼ੁਦੀ (ਹੰਕਾਰ) ਆਪਣੇ ਅੰਨ੍ਹੇ ਪੁਣੇ ਅਰ ਜਿਦ ਦੇ ਮਾਰੇ ਉਸ ਨੂੰ ਵੇਖ ਨਹੀਂ ਸਕਦੀ, ਜਿਸ ਤਰਾਂ ਦਿਨ ਦਾ ਚਾਨਨਾਂ ਅੰਨ੍ਹਿਆਂ (ਉਲੂਆਂ, ਚਮਗਿਦੜਾਂ ਤੇ ਚਮਚਿੱਠਾਂ) ਤੋਂ ਛੁਟ ਹੋਰ ਕਿਸੇ ਵਾਸਤੇ ਗੁੱਝਾ ਅਤੇ ਛਿਪਿਆ ਹੋਇਆ ਨਹੀਂ ਹੈ, ਏਸੇ ਤਰਾਂ ਆਤਮ ਗਿਆਨ ਦਾ ਪ੍ਰਕਾਸ਼ ਭੀ ਸਭ ਤੇ ਪ੍ਰਗਟ ਹੈ ਅਰ ਕਿਸੇ ਵਾਸਤੇ ਗੁਝਾ ਨਹੀਂ, ਪਰ ਜੋ ਲੋਕ ਹੰਕਾਰ ਕਰਕੇ ਅੰਨ੍ਹੇ ਜਾਂ ਮਨਮੱਤੇ ਹਨ, ਉਹ ਉਸ ਨੂੰ ਕਦਾ ਚਿਤ ਨਹੀਂ ਵੇਖ ਸਕਦੇ।

ਇਸ ਸ੍ਰਿਸ਼ਟੀ ਵਿਖੇ ਆਤਮ ਗਿਆਨ ਹੀ ਇਕ ਸੱਚੀ ਚੀਜ਼ ਹੈ, ਇਹੀ ਹਿਰਦੇ ਦੀ ਖ਼ੁਸ਼ੀ, ਪੂਰਨ ਇਨਸਾਫ਼ ਅਤੇ ਅਟੱਲ ਪਿਆਰ ਹੈ, ਇਸ ਵਿੱਚ ਵਾਧਾ ਘਾਟਾ ਨਹੀਂ ਹੋ ਸਕਦਾ। ਇਹ ਕਿਸੇ ਪੁਰਸ਼ ਤੇ ਨਿਰਭਰ ਨਹੀਂ, ਸਗੋਂ ਸਾਰੇ ਪੁਰਸ ਇਸ ਦੇ ਆਸਰੇ ਪਰਨੇ ਹਨ। ਜਾਂ ਇਹ ਕਹੋ ਕਿ ਆਤਮ ਗਿਆਨ ਹੀ ਸਰਬ ਜੀਵ ਮਾਤ੍ਰ ਦਾ ਸਹਾਰਾ ਹੈ। ਜਦੋਂ ਕਿ ਤੁਸੀਂ ਹੰਕਾਰ ਦੀਆਂ ਅੱਖੀਆਂ ਨਾਲ ਵੇਖਦੇ ਹੋ ਤਦ ਤੁਸੀਂ ਆਤਮ ਗਿਆਨ ਦੀ ਚੜ੍ਹਿਆਈ ਅਤੇ ਸੁੰਦ੍ਰਤਾ ਨੂੰ ਮਲੂਮ ਨਹੀਂ ਕਰ ਸਕਦੇ। ਯਥਾ ਜੇ ਤੁਸੀਂ ਘੁਮੰਡੀ ਹੋ ਤਾਂ ਹਰ ਇਕ ਚੀਜ਼ ਤੇ ਤੁਹਾਡੇ ਘੁਮੰਡ ਪੁਣੇ ਦਾ ਰੰਗ ਚੜ੍ਹ ਜਾਏਗਾ, ਜੇ ਤੁਸੀਂ ਕਾਮੀ ਪੁਰਸ਼ ਹੋ ਤਾਂ ਤੁਹਾਡਾ ਚਿੱਤ ਅਤੇ ਮਨ ਜਜ਼ਬੇ, ਕਾਮ ਚੇਸਟਾ ਦੇ ਧੂਏਂ ਅਤੇ ਭਬਾਕਿਆਂ ਤੋਂ ਏਨਾਂ ਹਨੇਰਾ ਹੋ ਜਾਏਗਾ ਕਿ ਹਰ ਇਕ ਚੀਜ਼ ਉਨ੍ਹਾਂ ਦੇ ਕਾਰਨ ਅਸਲੀ ਹਾਲਤ ਵਿਚ ਨਜ਼ਰ ਆਉਣ ਦੀ ਥਾਂ ਮੰਦੀ ਤੇ ਕੋਝੀ ਵਖਾਲੀ ਦੇਵੇਗੀ। ਜੇ ਤੁਸੀਂ ਘੁਮੰਡੀ ਅਤੇ ਪੱਖੀ ਹੋਵੋਗੇ ਤਾਂ ਤੁਸੀਂ ਸਾਰੇ ਸੰਸਾਰ ਵਿੱਚ ਆਪਣੀਆਂ ਰਾਵਾਂ ਅਤੇ ਖਿਆਲਾਂ ਦੀ ਕਦਰ ਅਤੇ ਉਪਮਾਂ ਤੋਂ ਛੁਟ ਹੋਰ ਕੁਝ ਨਾਂ ਵੇਖ ਸਕੋਗੇ।

ਇੱਕ ਗੁਣ ਹੈ ਜਿਸ ਦੁਆਰਾ ਗਜ਼ਾਨੀ ਅਤੇ ਅਗਜ਼ਾਨੀ ਦਾ ਨਿਰਣਯ ਹੋ ਸਕਦਾ ਹੈ ਅਰ ਓਹ ਗੁਣ ਗਰੀਬੀ ਤੇ ਨਿੰਮ੍ਰਤਾ ਹੈ। ਆਪਣੇ ਆਪ ਨੂੰ ਹੱਛਾ ਜਾਨਣਾ ਅਤੇ ਆਪਣੀ ਉਪਮਾਂ ਕਰਨੀ ਅਤੇ ਜ਼ਿਦ ਤੋਂ ਬਰੀ ਨਾਂ ਰਹਣਾਂ ਸਗੋਂ ਆਪਣੀਆਂ ਰਾਵਾਂ ਨੂੰ ਕਦਰ ਦੀ ਨਜ਼ਰ ਖਿਆਲ ਨਾਂ ਕਰਨਾ, ਸੱਚ ਮੁਚ ਹਦੀਨਗੀ ਅਰਥਾਤ ਨਿੰਮ੍ਰਤਾ ਹੈ।

ਜੋ ਪੁਰਸ਼ ਹੰਕਾਰ ਵਿਚ ਡੁੱਬਾ ਹੋਇਆ ਹੁੰਦਾ ਹੈ, ਉਹ ਆਪਣੀਆਂ ਰਾਵਾਂ ਅਰਥਾਤ ਖ਼ਿਆਲਾਂ ਨੂੰ ਆਤਮ ਗਿਆਨ ਤੁੱਲ ਸਮਝਦਾ ਹੈ ਅਰ ਦੂਜੇ ਪੁਰਸ਼ ਦੀਆਂ ਰਾਵਾਂ ਅਰਥਾਤ ਖਿਆਲਾਂ ਨੂੰ ਅਗਿਆਨ ਤੁੱਲ ਸਮਝਦਾ ਹੈ। ਪਰ ਜੋ ਪੁਰਸ਼ ਸੱਚੇ ਆਤਮ ਗਿਆਨ ਦਾ ਦਿਲ ਥੀਂ ਚਾਹਵਾਨ ਹੈ ਅਰ ਜਿਸ ਨੇ ਨਿਰਪੱਖ ਰਾਇ ਅਤੇ ਅਸਲ ਸਚਾਈ ਵਿਚ ਨਿਰਣੇ ਕਰਨਾਂ ਸਿੱਖ ਲੀਤਾ ਹੈ, ਉਹ ਸਾਰੇ ਪੁਰਸ਼ਾਂ ਨੂੰ ਦਰਯਾ ਦਿਲੀ ਅਤੇ ਇਨਸਾਫ਼ ਦੀ ਨਜ਼ਰ ਨਾਲ

ਵੇਖਦਾ ਹੈ, ਅਰ ਉਨ੍ਹਾਂ ਦੀਆਂ ਰਾਵਾਂ ਦੇ ਮੁਕਾਬਲੇ ਵਿਚ ਆਪਣੀਆਂ ਰਾਵਾਂ ਦੀ ਖਾਹ-ਮਖਾਹ ਮਦਦ ਕਰਨੀ ਨਹੀਂ ਚਾਹੁੰਦਾ, ਸਗੋਂ ਆਪਣੀ ਰਾਇ ਦਾ ਤਿਆਗ ਕਰ ਦੇਂਦਾ ਹੈ, ਤਾਕਿ ਉਸ ਵਿਚ ਈਸ਼੍ਵਰੀ ਪਿਆਰ ਹੋਰ ਵਧੇ, ਅਰ ਇਸ ਤੋਂ ਆਤਮ ਗਯਾਨ ਦਾ ਪ੍ਰਕਾਸ਼ ਹੋਵੇ, ਕਿਉਂਕਿ ਆਤਮ ਗਯਾਨ ਵਾਸਤਵ ਵਿਚ ਅਕਹਿ ਹੈ, ਅਰਥਾਤ ਕਥਨੀ ਤੋਂ ਬਾਹਰ ਹੈ। ਅਰ ਕੇਵਲ ਅਸੀਂ ਆਪਣੇ ਵਰਤਾਉ ਵਿਚ ਇਸ ਉੱਤੇ ਅਮਲ ਕਰ ਸਕਦੇ ਹਾਂ। ਜਿਸ ਪੁਰਸ਼ ਵਿੱਚ ਸਾਰਿਆਂ ਨਾਲੋਂ ਜ਼ਿਆਦਾ ਦਰਯਾ ਦਿਲੀ ਜਾਂ ਖੈਰਖਾਹੀ ਹੈ ਉਸੇ ਵਿਚ ਸਭ ਨਾਲੋਂ ਜ਼ਿਆਦਾ ਆਤਮ ਗਿਆਨ ਹੈ।

ਪੁਰਸ਼ ਬੜੇ ਜੋਸ਼ ਅਤੇ ਸਿਰ ਸੁੱਟ ਮੇਹਨਤ ਨਾਲ ਵਾਦ ਵਿਵਾਦ ਵਿਖੇ ਸ਼ਰੀਕ ਹੁੰਦੇ ਹਨ ਅਰ ਮੂਰਖਤਾ ਤੋਂ ਇਹ ਖਿਆਲ ਕਰਦੇ ਹਨ ਕਿ ਉਹ ਆਤਮ ਗਿਆਨ ਦੇ ਅਧਕਾਰੀ ਹਨ। ਅਸਲ ਵਿਚ ਉਹ ਆਪਣੀਆਂ ਹੀ ਛੋਟੀਆਂ ਗਰਜ਼ਾਂ ਅਤੇ ਖਿਣ ਭੰਗਰ ਖਿਆਲਾਂ ਦੇ ਪੱਖੀ ਹੋ ਕੇ ਲੜ ਰਹੇ ਹਨ। ਖੁਦੀ ਦਾ ਚੇਲਾ ਹੋਰ ਲੋਕਾਂ ਤੇ ਹਮਲਾ ਕਰਨ ਲਈ ਤਿਆਰ ਹੁੰਦਾ ਹੈ ਅਰ ਸਚਾਈ ਜਾਂ ਆਤਮ ਗਿਆਨ ਦਾ ਸ਼ਿਸ਼ ਆਪਣੇ ਆਪ ਉੱਤੇ ਚੜ੍ਹਾਈ ਕਰਦਾ ਹੈ। ਸਚਾਈ ਜਾਂ ਆਤਮ ਗਿਆਨ ਇਕ ਰਸ ਅਤੇ ਅਨਾਦੀ ਹੈ, ਏਸੇ ਵਾਸਤੇ ਓਹ ਮੇਰੀ ਅਤੇ ਤੁਹਾਡੀ ਸਲਾਹ ਤੇ ਨਿਰਭਰ ਨਹੀਂ। ਅਸੀਂ ਜਾਂ ਤਾਂ ਗਿਆਨ ਦੇ ਅੰਦਰ ਪ੍ਰਵਿਰਤ ਹੋ ਸਕਦੇ ਹਾਂ, ਅਰਥਾਤ ਜਾਂ ਤਾਂ ਅਸੀਂ ਆਤਮ ਗਿਆਨ ਨੂੰ ਪ੍ਰਵਾਨ ਕਰ ਸਕਦੇ ਹਾਂ, ਜਾਂ ਉਸ ਤੋਂ ਇਨਕਾਰੀ ਹੋ ਸਕਦੇ ਹਾਂ। ਪਰ ਸਾਡੀ ਅਨੁਸਾਰਤਾ ਜਾਂ ਵਿਰੋਧਤਾ ਦੋਵੇਂ ਬੇਅਰਥ ਹਨ, ਅਰ ਉਨ੍ਹਾਂ ਦਾ ਉਲਟਾ ਅਸਰ ਸਾਡੇ ਤੇ ਹੀ ਪੈਂਦਾ ਹੈ।

ਜੋ ਪੁਰਸ਼ ਅਤੀ ਹੀ ਗੁਸੈਲ, ਘੁਮੰਡੀ ਅਤੇ ਹੋਰਨਾਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਣ ਵਾਲੇ ਹਨ, ਅਰ ਆਪਣੇ ਮਨ ਦੇ ਗੋੱਲੇ ਹਨ, ਓਹ ਆਪਣੇ ਹੀ ਖਾਸ ਵਿਸ਼ਵਾਸ ਜਾਂ ਮਜ਼੍ਹਬ ਨੂੰ ਸਚਾਈ ਤੇ ਤੁਲਿਆ ਹੋਇਆ ਮੰਨਦੇ ਹਨ, ਅਰ ਬਾਕੀ ਦੇ ਸਾਰੇ ਮਜ਼੍ਹਬਾਂ ਨੂੰ ਝੂਠਾ ਅਤੇ ਭੁੱਲਾ ਹੋਇਆ ਸਮਝਦੇ ਹਨ, ਉਹ ਬੜੇ ਜੋਸ਼ ਅਤੇ ਸਿਰ ਸੁੱਟ ਮੇਹਨਤ ਨਾਲ ਲੋਕਾਂ ਨੂੰ ਮੁਰੀਦ ਬਨਾਂਦੇ ਹਨ। ਅਸਲ ਵਿਚ ਇੱਕ ਹੀ ਮਜ਼੍ਹਬ ਹੈ ਅਰ ਉਹ ਮਜ਼ਹਬ ਆਤਮ ਗਿਆਨ (ਗੁਰਮੁਖਤਾ) ਦਾ ਹੈ, ਅਰ ਕੇਵਲ ਇਕ ਹੀ ਭੁਲੇਖਾ ਹੈ ਅਰ ਓਹ ਭੁਲੇਖਾ ਖੁਦੀ ਦਾ ਹੈ, ਸਚਾਈ ਜਾਂ ਆਤਮ ਗਯਾਨ ਕੁਝ ਬਨਾਵਟ ਵਾਲਾ ਧਰਮ ਈਮਾਨ ਨਹੀਂ ਹੈ, ਇਹ ਇਕ ਅਜਿਹਾ ਦਿਲ ਹੈ ਜਿਸ ਵਿਖੇ ਸ੍ਵਾਰਥ ਦੀ ਲੇਸ ਤੱਕ ਨਹੀਂ ਹੈ, ਅਰ ਹੱਛੀ ਹਾਲਤ ਵਿਖੇ ਪੁਜਨ ਦੀ ਇੱਛਾ ਰੱਖਦਾ ਹੈ, ਅਰ ਜਿਸ ਪੁਰਸ਼ ਦੇ ਅੰਦਰ ਇਹ ਸੱਤ ਗਯਾਨ ਹੈ ਉਹ ਸਭ ਨਾਲ ਪਿਆਰ ਰੱਖਣ ਵਾਲਾ, ਦੇਸ਼ ਹਿਤੈਸ਼ੀ ਪਵਿਤ੍ਰ ਆਤਮਾਂ ਹੈ। ਜੇ ਤੁਸੀਂ ਹੌਲੀ ੨ ਆਪਣੇ ਮਨ ਅਤੇ ਚਾਲ ਚਲਨ ਨੂੰ ਬੜੇ ਧਿਆਨ ਨਾਲ ਵੇਖੋ ਤਾਂ ਤੁਸੀਂ ਸੌਖੀ ਤਰਹਾਂ ਮਲੂਮ ਕਰ ਲਵੋਗੇ ਕਿ ਅਸੀਂ ਸਤ ਗਿਆਨ ਦੇ ਮੰਨਣ ਵਾਲੇ ਹਾਂ, ਜਾਂ ਸ੍ਵਾਰਥ ਤੇ ਹੰਕਾਰ ਦੇ ਚੇਲੇ ਹਾਂ। ਕੀ ਤੁਸੀਂ ਆਪਣੇ ਅੰਤਸ਼ਕਰਨ ਵਿਚ ਅਗਯਾਨਤਾ, ਵੈਰ, ਈਰਖਾ ਕਾਮ ਚੇਸ਼ਟਾ, ਘਮੰਡ ਦੇ ਖਿਆਲਾਂ ਨੂੰ ਲਈ ਬੈਠੇ ਹੋ, ਜਾਂ ਤੁਸੀਂ ਬੜੇ ਯਤਨ ਨਾਲ ਓਹਨਾਂ ਦਾ ਟਾਕਰਾ ਕਰਦੇ ਅਰ ਤਨ ਮਨ ਕਰਕੇ ਓਹਨਾਂ ਦੀ ਜੜ੍ਹ ਪੁੱਟਣ ਦਾ ਉਪ੍ਰਾਲਾ ਕਰਦੇ ਹੋ? ਪਹਿਲੀ ਹਾਲਤ ਵਿੱਚ ਤੁਸੀਂ ਜ਼ਰੂਰ ਖੁਦੀ ਦੇ ਅਧੀਨ ਹੋ, ਚਾਹੇ ਤੁਹਾਡਾ ਮਜ਼ਹਬ ਕੁਝ ਹੀ ਹੋਵੇ। ਦੂਸਰੀ ਹਾਲਤ ਵਿੱਚ ਤੁਸੀਂ ਆਤਮ ਗਿਆਨ ਦੇ ਚਾਹਵਾਨ ਹੋ। ਭਾਵੇਂ ਪ੍ਰਤੱਖ ਤੁਸੀਂ

ਕਿਸੇ ਮਜ਼ਹਬ ਨੂੰ ਨਾ ਮੰਨੇ । ਕੀ ਤੁਸੀਂ ਕ੍ਰੋਧੀ, ਕਹਰਵਾਨ ਅਰ ਆਪਣੇ ਆਪ ਨੂੰ ਚੰਗਾ ਜਾਨਣ ਵਾਲੇ ਹੋ ? ਸਦੀਵ ਆਪਣੀਆਂ ਹੀ ਲੋੜਾਂ ਨੂੰ ਪ੍ਰਾਪਤ ਕਰਨਾ ਚਾਹੁੰਦੇ ਹੋ ? ਅਰ ਸਵਾਰਥ ਵਿਖੇ ਡੁਬੇ ਹੋਏ ਹੋ, ਅਰ ਸਾਰਾ ਨਿਰਬਾਹ ਤੁਹਾਡਾ ਖ਼ੁਦੀ ਤੇ ਹੈ ? ਜਾਂ ਤੁਸੀਂ ਹਲੀਮ ਅਤੇ ਭਲੇ ਮਾਨਸ ਹੋ ? ਅਰ ਤੁਹਾਡੇ ਮਨ ਦੇ ਅੰਦਰ ਸੁਆਰਥ ਰੰਚਕ ਭੀ ਨਹੀਂ ਅਤੇ ਸਦੀਵ ਖ਼ੁਦੀ ਜਾਂ ਅਪਣੱਤਤਾ ਦਾ ਤਿਆਗ ਕਰਨਾ ਚਾਹੁੰਦੇ ਹੋ ? ਪਹਿਲੀ ਹਾਲਤ ਵਿਚ ਖ਼ੁਦੀ ਤੁਹਾਡੀ ਹਾਕਮ ਹੈ ਅਰ ਦੂਜੀ ਹਾਲਤ ਵਿਚ ਆਤਮ ਗਿਆਨ ਤੁਹਾਡਾ ਮਨ ਭਾਉਂਦਾ ਆਸ਼ਾ ਹੈ। ਕੀ ਤੁਸੀਂ ਧਨ ਦੌਲਤ ਲਈ ਯਤਨ ਕਰਦੇ ਹੋ ? ਕੀ ਤੁਸੀਂ ਆਪਣੇ ਸਾਥੀਆਂ ਦੇ ਤਰਫਦਾਰ ਹੋ ਕੇ ਬੜੇ ਜੋਸ਼ ਨਾਲ ਲੜਦੇ ਹੋ ? ਕੀ ਤੁਹਾਨੂੰ ਹਕੂਮਤ ਅਤੇ ਸਰਦਾਰੀ ਦੀ ਹੱਦ ਤੋਂ ਵਧ ਕੇ ਇੱਛਾ ਹੈ ? ਕੀ ਤੁਹਾਡੇ ਅੰਦਰ ਆਪਣੀ ਉਪਮਾਂ ਸੁਣਨ ਦੀ ਦਿਖਾਵੇ ਅਤੇ ਵਡਿਆਈ ਦੀ ਵਾਦੀ ਹੈ ? ਜਾਂ ਇਹ ਕਿ ਤੁਸਾਂ ਧਨ ਦੌਲਤ ਦਾ ਲਾਲਚ ਛੱਡ ਦਿੱਤਾ ਹੈ ? ਤੁਸਾਂ ਕਿਸੇ ਤਰਾਂ ਦੇ ਲੜਾਈ ਝਗੜਿਆਂ ਨਾਲ ਕੁਝ ਵਾਸਤਾ ਨਹੀਂ ਰੱਖਿਆ ? ਤੁਸੀਂ ਸਭ ਤੋਂ ਨੀਵਾਂ ਦਰਜਾ ਪਾਣ ਦੇ ਅਰ ਲੋਪ ਅਰਥਾਤ ਗੁਝੇ ਰਹਿਣ ਦੇ ਚਾਹਵਾਨ ਹੋ, ਅਰ ਤੁਸਾਂ ਆਪਣਾ ਵਰਨਨ ਕਰਨਾਂ ਜਾਂ ਆਪਣੇ ਆਪ ਤਾਈਂ ਚੰਗਾ ਸਮਝਣਾ ਤਿਆਗ ਦਿੱਤਾ ਹੈ ? ਪਹਿਲੀ ਹਾਲਤ ਵਿਚ ਖ਼ੁਦੀ, ਤੁਹਾਡੇ ਮਨ ਦਾ ਆਸਰਾ ਹੈ, ਭਾਵੇਂ ਤੁਸੀਂ ਇਹ ਖਿਆਲ ਕਰਦੇ ਹੋ ਕਿ ਅਸੀਂ ਤਾਂ ਈਸ਼ਵਰ ਦੀ ਭਗਤੀ ਪੂਜਾ ਆਦਿ ਕਰਦੇ ਹਾਂ। ਦੂਜੀ ਹਾਲਤ ਵਿੱਚ ਤੁਹਾਡੀ ਸਮੀਪਤਾ ਈਸ਼ਵਰ ਪ੍ਰਮਾਤਮਾਂ ਨਾਲ ਹੈ, ਭਾਵੇਂ ਤੁਸੀਂ ਜਿਹਵਾ ਕਰਕੇ ਉਸ ਦੀ ਪੂਜਾ ਨਾਂ ਕਰੋ।

ਜੇਹੜੇ ਚਿੰਨ੍ਹਾਂ ਤੋਂ ਆਤਮ ਗਿਆਨ ਦਾ ਰਸੀਆ (ਜਗਜਾਸੀ) ਪਛਾਣਿਆਂ ਜਾਂਦਾ ਹੈ, ਓਹਨਾਂ ਵਿੱਚ ਕਿਸੇ ਭੀ ਤਰਾਂ ਦੀ ਭੁੱਲ ਨਹੀਂ ਹੋ ਸਕਦੀ। ਵੇਖੋ ਸ੍ਰੀ ਕ੍ਰਿਸ਼ਨ ਜੀ ਮਹਾਰਾਜ ਨੇ ਭਗਵਤ ਗੀਤਾ ਵਿੱਚ ਓਹਨਾ ਨਸ਼ਾਨੀਆਂ ਨੂੰ ਏਸ ਤਰਾਂ ਵਰਨਨ ਕੀਤਾ ਹੈ :- (ਸ਼ਲੋਕ ੧-੩ ਸੋਹਲਵਾਂ ਅਧਯਾਯ) "ਨਿਰਭੈਤਾ, ਪਵਿਤ੍ਰਤਾ, ਆਤਮ ਗਿਆਨ ਦੀ ਪ੍ਰਾਪਤੀ ਲਈ ਇਰਾਦੇ ਸਹਤ ਯਤਨ ਕਰਨਾਂ, ਉਦਾਰਤਾ, ਆਪਣੇ ਆਪ ਨੂੰ ਸੰਕੋਚ ਕੇ ਰੱਖਣਾ, ਰੱਬ ਥੀਂ ਡਰਨਾਂ, ਵਿਦਯਾ ਦਾ ਸ਼ੌਕ, ਤਪ, ਸੁਭ ਮਾਰਗ ਤੇ ਚੱਲਨਾ, ਹਿੰਸਾ ਨਾਂ ਕਰਨੀ, ਸੱਚ ਬੋਲਨਾ, ਕ੍ਰੋਧ ਰਹਤ ਹੋਣਾ, ਚਿੱਤ ਵਿਖੇ ਦਲੇਰੀ ਹੋਣੀ, ਸ਼ਾਂਤੀ, ਵੇਖ ਕੇ ਅਨਡਿਠ ਕਰਨਾ, ਦਿਆਲਤਾ, ਸਬਰ, ਸੰਤੋਖ ਅਤੇ ਵਾਸ਼ਨਾਂ ਰਹਤ ਹੋਣਾ, ਚਿੱਤ ਦੀ ਕੋਮਲਤਾ, ਹਯਾ, ਸ਼ਰਮ, ਚੇਹਰੇ ਤੇ ਨੂਰ, ਹਲੀਮੀ, ਗੰਭੀਰਤਾ, ਪਵਿਤ੍ਰਤਾ ਨਿਸ਼ਕਾਮ ਰਹਣਾ, ਆਪਣੇ ਆਪ ਨੂੰ ਸਭ ਤੋਂ ਨੀਵਾਂ ਸਮਝਣਾ, ਹੇ ਅਰਜਨ ! ਇਹ ਸਾਰੀਆਂ ਨਸ਼ਾਨੀਆਂ ਓਹਨਾਂ ਲੋਕਾਂ ਵਿੱਚ ਦ੍ਰਿਸ਼ਟੀ ਆਉਂਦੀਆਂ ਹਨ, ਜੋ ਉੱਚ ਦਰਜੇ ਦੀ ਮਹੱਤਤਾ ਪ੍ਰਾਪਤ ਕਰਨੀ ਚਾਹੁੰਦੇ ਹਨ।"

ਜਦੋਂ ਤੋਂ ਪੁਰਸ਼ ਹੈਂਕੜ ਦੇ ਡਿੰਗੇ ਰਸਤਿਆਂ ਵਿਖੇ ਭੁਲੇਖੇ ਵਿੱਚ ਪਏ ਹੋਏ ਪਵਿਤ੍ਰਤਾ ਅਤੇ ਸਚਾਈ ਨੂੰ ਭੁਲ ਗਏ ਹਨ ਤਦੋਂ ਤੋਂ ਓਹ ਇਕ ਦੂਜੇ ਤੇ ਰਾਇ ਲਾਣ ਲਈ ਬਨਾਵਟੀ ਕਸੌਟੀ ਨੀਯਤ ਕਰਦੇ ਹਨ ਅਰ ਆਪਣੇ ਹੀ ਖਾਸ ਮਜ਼ਹਬੀ ਭਰੋਸਿਆਂ ਨੂੰ ਮੰਨਦੇ ਹਨ ਅਰ ਓਹਨਾਂ ਦੇ ਪਿੱਛੇ ਲੱਗ ਕੇ ਆਤਮ ਗਿਆਨ ਦੀ ਕਸੌਟੀ ਬਨਾਂਦੇ ਹਨ, ਅਰ ਇਸ ਤਰਾਂ ਨਾਲ ਪੁਰਸ਼ ਇਕ ਦੂਜੇ ਦੇ ਵਿਰੋਧੀ ਹੋ ਜਾਂਦੇ ਹਨ, ਅਰ ਓਹਨਾਂ ਵਿੱਚ ਫੁਟ ਪੈ ਜਾਂਦੀ ਹੈ। ਇਸ ਦਾ ਫਲ ਲਗਾਤਾਰ ਵੈਰ ਅਤੇ ਝਗੜੇ ਉਠਨੇ ਤੇ ਅਥਾਹ ਤਕਲੀਫ ਅਤੇ ਸਖਤੀ ਸਹਾਰਨਾ

ਹੁੰਦਾ ਹੈ।

ਸੱਜਨ ਜੀ! ਜੇ ਤੁਸੀਂ ਆਤਮ ਗਿਆਨ ਵਿਖੇ ਜਨਮ ਲੈਣਾ ਚਾਹੁੰਦੇ ਹੋ ਤਾਂ ਉਸ ਦੀ ਪ੍ਰਾਪਤੀ ਦਾ ਕੇਵਲ ਇਕ ਹੀ ਢੰਗ ਹੈ, ਅਰ ਉਹ ਇਹ ਹੈ ਕਿ ਮਾਨ ਨੂੰ ਛਡ ਦਿਓ, ਤੁਸੀਂ ਹੁਣ ਤਾਈਂ ਜਿਨ੍ਹਾਂ ਵਿਸ਼ਿਆਂ, ਭੁਖਾਂ, ਕਾਮਨਾਂ ਅਤੇ ਰਾਈ ਤੁੱਲ ਤੁੱਛ ਖਿਆਲਾਂ ਅਤੇ ਪੱਖ ਪਾਤਾਂ ਤੇ ਮਸਤ ਹੋਏ ਹੋ, ਉਨ੍ਹਾਂ ਸਾਰਿਆਂ ਨੂੰ ਇਕ ਦਮ ਤਿਆਗ ਦਿਓ, ਅਗੋਂ ਉਨ੍ਹਾਂ ਦੀ ਹਦੀਨਗੀ ਨਾਂ ਕਰੋ, ਆਤਮ ਗਿਆਨ ਤੁਹਾਨੂੰ ਪ੍ਰਾਪਤ ਹੋ ਜਾਏਗਾ। ਇਹ ਖਿਆਲ ਵੀ ਛਡ ਦਿਓ ਕਿ ਤੁਹਾਡਾ ਹੀ ਮਜ਼ਹਬ ਹੋਰਨਾਂ ਸਾਰਿਆਂ ਮਜ਼ਹਬਾਂ ਨਾਲੋਂ ਉੱਚਾ ਹੈ, ਅਰ ਨਿੰਮ੍ਰਤਾ ਥੀਂ ਉਦਾਰਤਾ ਅਤੇ ਦਲੇਰੀ ਦੀ ਉੱਚ ਸੰਥਾ ਸਿੱਖਨ ਦਾ ਯਤਨ ਕਰੋ। ਇਸ ਖਿਆਲ ਤੇ ਕਦੀ ਭੀ ਤੁਲੇ ਨਾ ਰਹੋ ਕਿ ਜਿਸ ਮੁਕਤੀ ਦਾਤਾ ਦੀ ਤੁਸੀਂ ਪੂਜਾ ਕਰਦੇ ਹੋ ਉਹੀ ਇਕ ਮੁਕਤੀ ਦਾਤਾ ਹੈ, ਅਰ ਜਿਸ ਮੁਕਤੀ ਦਾਤਾ ਦੀ ਤੁਹਾਡਾ ਭਾਈ ਸੱਚੇ ਦਿਲ ਅਰ ਬੜੀ ਮੇਹਨਤ ਨਾਲ ਪੂਜਾ ਕਰਦਾ ਹੈ ਉਹ ਧੋਖੇ ਬਾਜ਼ ਹੈ, ਕਿਉਂਕਿ ਇਹ ਖਿਆਲ ਝਗੜੇ ਅਤੇ ਵਿਰੋਧ ਜਨਕ ਹਨ ਉਲਟ ਇਸ ਦੇ ਤੁਹਾਡੇ ਵਾਸਤੇ ਉਚਿਤ ਹੈ ਕਿ ਮੇਹਨਤ ਅਤੇ ਹੁਸ਼ਿਆਰੀ ਨਾਲ ਪਵਿਤ੍ਰਤਾ ਦਾ ਰਸਤਾ ਢੂੰਡੋ, ਅਰ ਫੇਰ ਤੁਹਾਨੂੰ ਚੰਗੀ ਤਰਾਂ ਮਲੂਮ ਹੋ ਜਾਏਗਾ ਕਿ ਹਰ ਇਕ ਪਵਿਤ੍ਰ ਪੁਰਸ਼ ਜੀਵ ਮਾਤ੍ਰ ਨੂੰ ਮੁਕਤੀ ਦੇਨ ਵਾਲਾ ਹੈ। ਮਾਨ ਦਾ ਤਿਆਗਨਾਂ ਕੇਵਲ ਬਾਹਰਲੀਆਂ ਚੀਜ਼ਾਂ ਦਾ ਤਿਆਗ ਕਰਨਾ ਨਹੀਂ ਹੈ, ਇਹ ਅਸਲ ਵਿਚ ਅੰਦਰਲੇ ਪਾਪ ਅਰ ਅੰਦਰਲੇ ਭੁਲੇਖੇ ਦਾ ਤਿਆਗਨਾਂ ਹੈ। ਆਤਮ ਗਿਆਨ ਕੇਵਲ ਏਹਨਾਂ ਗੱਲਾਂ ਦੇ ਕਰਨ ਤੋਂ ਪ੍ਰਾਪਤ ਨਹੀਂ ਹੁੰਦਾ, ਕਿ ਵਖਾਵੇ ਦੀ ਪੁਸ਼ਾਕ ਤਿਆਗ ਦੇਈਏ, ਧਨ ਦੌਲਤ ਤੇ ਫਿਟਕਾਰ ਕਰੀਏ, ਜਾਂ ਕਈ ਪ੍ਰਕਾਰ ਦੇ ਭੋਜਨਾਂ ਤੋਂ ਪਰਹੇਜ਼ ਕਰੀਏ, ਸਗੋਂ ਆਤਮ ਗਿਆਨ ਦੀ ਪ੍ਰਾਪਤੀ ਇਸ ਤਰਾਂ ਹੁੰਦੀ ਹੈ ਕਿ ਸੁਭਾਉ ਵਿਚੋਂ ਘੁਮੰਡ ਦੀ ਮੈਲ ਉੱਕੀ ਹੀ ਦੂਰ ਹੋ ਜਾਏ, ਧਨ ਦੌਲਤ ਦੀ ਇੱਛਾ ਸਰੀਰ ਅੰਦਰ ਪੈਦਾ ਹੀ ਨਾ ਹੋਵੇ, ਮਨ ਦੀ ਪੂਜਾ (ਮਨਮਤ) ਤੋਂ ਆਪਣੇ ਆਪ ਹੀ ਘ੍ਰਿਣਾ ਹੋ ਜਾਏ, ਹਰ ਪ੍ਰਕਾਰ ਦੀ ਈਰਖਾ, ਵੱਟ, ਝਗੜੇ, ਬੁਰਾਈ ਅਤੇ ਆਪਣੇ ਆਪ ਨੂੰ ਹੱਛਾ ਜਾਨਨਾਂ ਚਿੱਤ ਥੀਂ ਨਿਕਲ ਜਾਵੇ, ਅਰ ਏਹਨਾਂ ਦੀ ਥਾਂ ਭਲਮਨਸਊ, ਨੇਕ ਨੀਯਤੀ ਅਤੇ ਅੰਤਸ਼ ਕਰਨ ਦੀ ਸੁਧੀ ਪ੍ਰਤੀਤ ਹੋਵੇ, ਪੈਹਲੀ ਭਾਂਤ ਦੇ ਕੰਮ ਕਰਨੇ ਅਰ ਦੂਜੀ ਭਾਂਤ ਦੇ ਨਾਂ ਕਰਨੇ ਲੁਚ ਪੁਣਾ ਅਤੇ ਧੋਖਾ ਬਾਜ਼ੀ ਹੈ। ਉਲਟ ਇਸ ਦੇ ਦੂਜੀ ਭਾਂਤ ਦੇ ਕੰਮ ਕਰਨ ਵਿਚ ਪੈਹਲੀ ਭਾਂਤ ਦੇ ਕੰਮ ਭੀ ਸ਼ਾਮਲ ਹਨ, ਤੁਸੀਂ ਵਖਾਵੇ ਦੀ ਹਾਲਤ ਨੂੰ ਛਡ ਸਕਦੇ ਹੋ, ਅਰ ਆਪ ਅਕੱਲੇ ਕਿਸੇ ਪਹਾੜ ਦੀ ਖੱਡ ਜਾਂ ਕਿਸੇ ਸੁਨਸਾਨ ਜੰਗਲ ਵਿਚ ਕਿਧਰੇ ਦੂਰ ਜਾ ਕੇ ਬੈਠ ਸਕਦੇ ਹੋ ਪਰ ਤੁਸੀਂ ਆਪਣੀ ਖੁਦਗਰਜ਼ੀ ਤਾਂ ਆਪਣੇ ਨਾਲ ਉਥੇ ਭੀ ਲੈ ਜਾਓਗੇ, ਅਰ ਜਦੋਂ ਤਾਈਂ ਏਸ ਖੁਦਗਰਜ਼ੀ ਨੂੰ ਤੁਸੀਂ ਨਾ ਛੱਡੋਗੇ, ਤੁਸੀਂ ਹੋਰ ਵਧੇਰੇ ਮੁਸੀਬਤ ਅਤੇ ਧੋਖੇ ਵਿਚ ਫਸ ਜਾਓਗੇ, ਜਿਥੇ ਤੁਸੀਂ ਹੋਵੋ ਉਥੇ ਹੀ ਰਹੋ, ਆਪਣੇ ਫਰਜ਼ਾਂ ਨੂੰ ਪੂਰਾ ਕਰੋ, ਅਰ ਆਪਣੇ ਅੰਦਰਲੇ ਵੈਰੀਆਂ ਅਰਥਾਤ ਸੰਸਾਰਕ ਝਗੜਿਆਂ ਨੂੰ ਛਡ ਦਿਓ। ਸਭ ਤੋਂ ਉੱਚ ਦਰਜੇ ਦੀ ਯੋਗਤਾ ਅਰ ਪੂਰਨ ਸ਼ਾਂਤੀ ਇਹ ਹੈ ਕਿ ਸੰਸਾਰ ਵਿਚ ਵਸਦਿਆਂ ਹੋਇਆਂ ਸੰਸਾਰੀ ਨਾਂ ਬਣੋਂ, "ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ।" ਅਰ ਇਹੀ ਸਾਰਿਆਂ ਨਾਲੋਂ ਉਤਮ ਫਤੇ ਪ੍ਰਾਪਤ ਕਰਨੀ ਹੈ, ਮਾਨ (ਖੁਦੀ) ਦਾ ਤਿਆਗ ਹੀ ਆਤਮ ਗਿਆਨ ਦਾ ਤ੍ਰੀਕਾ ਹੈ, ਏਸ ਵਾਸਤੇ "ਮਾਨ ਨੂੰ ਤਿਆਗ

ਕੇ ਆਤਮ ਗਿਆਨ ਵਿਖੇ ਪ੍ਰਵਿਰਤ ਹੋ ਜਾਓ।" ਯਥਾ :—"ਮਾਨ ਤਿਆਗ ਹਰਿ ਚਰਣੀ ਲਾਗ" ਈਰਖਾ ਵਰਗਾ ਹੋਰ ਕੋਈ ਦੁੱਖ ਨਹੀਂ, "ਸੁਆਦ ਬਾਦ ਈਰਖ ਮਦ ਮਾਇਆ। ਇਨ ਸੰਗਿ ਲਾਗਿ ਰਤਨ ਜਨਮ ਗਵਾਇਆ।" ਕਾਮ ਚੇਸ਼ਟਾ ਆਦਕ ਵਰਗਾ ਹੋਰ ਕੋਈ ਕਸ਼ਟ ਨਹੀਂ, ਪੰਜਾਂ ਇੰਦ੍ਰੀਆਂ ਵਰਗਾ ਹੋਰ ਕੋਈ ਧੋਖਾ ਨਹੀਂ, ਜੋ ਪੁਰਸ਼ ਏਹਨਾਂ ਵਿਚੋਂ ਕਿਸੇ ਇਕ ਨੂੰ ਭੀ ਪੈਰਾਂ ਤਲੇ ਮਲ ਦੇਂਦਾ ਹੈ ਉਹ ਮਾਨੋਂ ਆਤਮ ਗਿਆਨ ਦੇ ਰਸਤੇ ਵਿਚ ਬਹੁਤ ਦੂਰ ਤਾਈਂ ਚਲਾ ਗਿਆ ਹੈ।

ਜਦੋਂ ਤੁਸੀਂ ਮਾਨ (ਸ੍ਵਾਰਥ) ਨੂੰ ਵੱਸ ਕਰ ਲਵੋਗੇ ਤਾਂ ਤੁਹਾਨੂੰ ਚੀਜ਼ਾਂ ਦੇ ਅਸਲੀ ਤੇ ਸੱਚੇ ਸਬੰਧ ਮਲੂਮ ਹੋ ਜਾਨਗੇ। ਜੋ ਪੁਰਸ਼ ਕਿਸੇ ਖਾਹਸ਼, ਪੱਖ ਪਾਤ, ਪਸਿੰਦ ਕਰਨਾਂ ਜਾਂ ਘ੍ਰਿਣਾ ਕਰਨੀ ਆਦ ਵਾਦੀਆਂ ਦੇ ਵੱਸ ਵਿਚ ਹੁੰਦਾ ਹੈ, ਉਹ ਹਰ ਇਕ ਚੀਜ਼ ਦਾ ਉਸ ਖਾਸ ਪਿਆਰ ਨਾਲ ਅੰਦਾਜ਼ਾ ਕਰਦਾ ਹੈ, ਅਰ ਆਪਣੇ ਵੀ ਫਰੇਬ ਅਤੇ ਧੋਖਿਆਂ ਨੂੰ ਵੇਖਦਾ ਰਹਿੰਦਾ ਹੈ। ਜੋ ਪੁਰਸ਼ ਸਾਰੀਆਂ ਵਾਸ਼ਨਾਂ, ਪੱਖਪਾਤ, ਚਾਹ ਰੱਖਣੀ ਅਤੇ ਤਰਫਦਾਰੀ ਤੋਂ ਉੱਕਾ ਹੀ ਬਰੀ ਹੈ, ਉਹ ਆਪਣੇ ਆਪ ਨੂੰ ਅਰ ਹੋਰਨਾਂ ਨੂੰ ਅਸਲੀ ਹਾਲਤ ਵਿਚ ਵੇਖਦਾ ਹੈ, ਅਰ ਸਾਰੀਆਂ ਚੀਜ਼ਾਂ ਨੂੰ ਉਨ੍ਹਾਂ ਦੇ ਯੋਗ ਸਬੰਧ ਅਰ ਠੀਕ ਸਾਕਦਾਰੀ ਵਿਖੇ ਵੇਖਦਾ ਹੈ, ਕਿਉਂਕਿ ਉਸ ਨੇ ਨਾ ਕਿਸੇ ਤੇ ਹਮਲਾ ਕਰਨਾ ਹੁੰਦਾ ਹੈ ਅਰ ਨਾ ਕਿਸੇ ਦੀ ਹਮਾਇਤ ਕਰਨੀ ਹੁੰਦੀ ਹੈ, ਨਾ ਕੁਛ ਲੁਕੋਣ ਦੀ ਲੋੜ ਹੈ ਅਰ ਨਾ ਕਿਸੇ ਗਰਜ਼ ਨੂੰ ਮੁਖ ਰੱਖਣਾ ਹੈ, ਏਸ ਲਈ ਉਹ ਅਮਨ ਅਤੇ ਸ਼ਾਂਤੀ ਦੀ ਹਾਲਤ ਵਿਚ ਹੈ, ਉਸ ਨੇ ਉੱਚ ਦਰਜੇ ਦਾ ਸੱਚਾ ਆਤਮ ਗਿਆਨ ਪ੍ਰਾਪਤ ਕਰ ਲੀਤਾ ਹੈ, ਮਨ ਅਤੇ ਚਿੱਤ ਦੀ ਇਹ ਨਿਰਪੱਖ ਆਰਾਮ ਵਾਲੀ ਅਤੇ ਪਵਿਤ੍ਰ ਹਾਲਤ ਹੀ ਆਤਮ ਗਿਆਨ ਦੀ ਹਾਲਤ ਹੈ। ਜੋ ਪੁਰਸ਼ ਏਸ ਹਾਲਤ ਨੂੰ ਪੁਜ ਜਾਂਦਾ ਹੈ ਉਹ ਦੇਵਤਿਆਂ ਦੀ ਪੰਗਤੀ ਵਿਚ ਸਾਮਲ ਹੋ ਜਾਂਦਾ ਹੈ, ਅਰ ਈਸ਼੍ਵਰ ਦੀ ਸਮੀਪਤਾ ਪ੍ਰਾਪਤ ਕਰ ਲੈਂਦਾ ਹੈ। ਜਿਸ ਪੁਰਸ਼ ਨੂੰ ਉੱਚ ਨਿਯਮਾਂ ਦਾ ਪਤਾ ਹੈ ਅਰ ਕਸ਼ਟ ਮੁਸੀਬਤ ਦੀ ਅਸਲੀਅਤ ਦੀ ਖਬਰ ਹੈ, ਅਰ ਜੋ ਦੁਖ ਦੇ ਭੇਤ ਤੋਂ ਜਾਣੂ ਹੈ ਅਰ ਇਹ ਜਾਣਦਾ ਹੈ ਕਿ ਆਤਮ ਗਿਆਨ ਦੇ ਕਾਰਨ ਹੀ ਮੁਕਤੀ ਮਿਲ ਸਕਦੀ ਹੈ, ਫੇਰ ਅਜਿਹਾ ਪੁਰਸ਼ ਲੜਾਈ ਝਗੜੇ ਜਾਂ ਬੁਰਾਈ ਵਿਚ ਕਿਸ ਤਰਾਂ ਸ਼ਰੀਕ ਹੋ ਸਕਦਾ ਹੈ, ਭਾਵੇਂ ਉਹ ਜਾਣਦਾ ਹੈ ਕਿ ਅੰਨ੍ਹੀਂ ਅਤੇ ਆਪਣੇ ਆਪ ਨੂੰ ਹੱਛਾ ਜਾਨਣ ਵਾਲੀ ਸ੍ਰਿਸ਼ਟੀ ਜੋ ਆਪਣਿਆਂ ਹੀ ਧੋਖਿਆਂ ਦੇ ਬੱਦਲਾਂ ਨਾਲ ਘਿਰੀ ਹੋਈ ਹੈ ਅਰ ਮਾਨ ਅਤੇ ਭਰਮ ਦੇ ਹਨੇਰੇ ਵਿਚ ਡੁਬੀ ਹੋਈ ਹੈ, ਆਤਮ ਗਿਆਨ ਦੇ ਅਟੱਲ ਰਹਣ ਵਾਲੇ ਪ੍ਰਕਾਸ਼ ਨੂੰ ਮਲੂਮ ਨਹੀਂ ਕਰ ਸਕਦੀ ? ਅਰ ਜਿਸ ਪੁਰਸ਼ ਨੇ ਜਾਨ ਦੇ ਦਿਤੀ ਹੈ ਜਾਂ ਜਾਨ ਦੇ ਰਿਹਾ ਹੈ, ਸਵਾਰਥ ਤੇ ਘੁਮੰਡ ਦੇ ਮੁਕਾਬਲੇ ਵਿਚ ਉਸ ਦੇ ਦਿਲ ਦੀ ਪੂਰਨ ਸੁਧੀ ਅਤੇ ਸਾਦਗੀ ਨੂੰ ਨਹੀਂ ਸਮਝ ਸਕਦੀ, ਤਦ ਉਹ ਇਹ ਭੀ ਜਾਣਦਾ ਹੈ ਕਿ ਜਦੋਂ ਦੁਖੀ ਅਤੇ ਮੁਸੀਬਤ ਦੇ ਮਾਰੇ ਲੋਕਾਂ ਨੇ ਹਰ ਸਮੇਂ ਜਾਂ ਜੁਗ ਵਿਚ ਕਸ਼ਟ ਅਤੇ ਤਕਲੀਫ ਦੇ ਪਹਾੜ ਉਤੇ ਪਹਾੜ ਖਲੇ ਕਰ ਦਿੱਤੇ ਹਨ, ਤੇ ਏਹ ਸੰਸਾਰ ਦੀ ਦੁਖਾਈ ਹੋਈ, ਅਤੇ ਉਦਾਸੀਨ ਆਤਮਾਂ ਆਪਣੇ ਅੰਤਮ ਆਸ਼ਰਾ (ਵਾਹਿਗੁਰੂ) ਵੱਲ ਦੌੜ ਕੇ ਨੱਸੇਗੀ, ਅਰ ਜਦੋਂ ਮਹਾਂ ਪਰਲਯ ਹੋ ਜਾਏਗੀ ਤਦੋਂ ਹਰ ਇਕ ਰਾਹ ਥੀਂ ਭੁਲਾ ਹੋਇਆ ਪੁਰਸ਼ ਆਤਮ ਗਿਆਨ ਦੇ ਸੱਚੇ ਰਸਤੇ ਵਿੱਚ ਮੁੜ ਆਵੇਗਾ। ਏਸ ਤਰਾਂ ਨਾਲ ਉਹ ਸਾਰਿਆਂ ਦਾ ਹਿਤਕਾਰੀ ਹੈ, ਅਰ ਸਭਨਾ ਨੂੰ ਉਸ ਪਿਆਰ ਭਰੀ ਦਯਾ ਦ੍ਰਿਸ਼ਟੀ ਨਾਲ ਵੇਖਦਾ ਹੈ, ਜਿਹਾ

ਕਿ ਪਿਤਾ ਆਪਣੇ ਜ਼ਿਦੀ ਅਤੇ ਹਠੀਲੇ ਬੱਚੇ ਤੇ ਤਰਸ ਖਾਂਦਾ ਹੈ।

ਸਾਰੇ ਪੁਰਸ਼ ਆਤਮ ਗਿਆਨ ਜਾਂ ਸਚਾਈ ਨੂੰ ਨਹੀਂ ਸਮਝ ਸਕਦੇ। ਕਿਉਂਕਿ ਓਹ ਖੁਦੀ ਦੇ ਪਿਆਰੇ ਹਨ, ਸਵਾਰਥ ਹੀ ਉਨ੍ਹਾਂ ਦਾ ਈਮਾਨ ਹੈ ਤੇ ਓਹ ਉਸੇ ਤੇ ਰੀਝੇ ਹੋਏ ਹਨ, ਅਰ ਉਸੇ ਨੂੰ ਅਸਲੀ ਸਚਾਈ ਖਿਆਲ ਕਰਦੇ ਹਨ, ਹਾਲਾਂ ਕਿ ਉਹ ਉੱਕਾ ਧੋਖਾ ਹੀ ਧੋਖਾ ਹੈ।

ਜਦੋਂ ਤੁਸੀਂ ਹੰਕਾਰ (ਖੁਦੀ) ਤੇ ਭਰੋਸਾ ਕਰਨਾ ਅਰ ਉਸ ਦੇ ਨਾਲ ਪਿਆਰ ਕਰਨਾ ਬੰਦ ਕਰ ਦਿਓਗੇ ਤਦ ਤੁਸੀਂ ਉਸ ਨੂੰ ਤਿਆਗ ਕਰ ਦਿਓਗੇ, ਅਰ ਆਤਮ ਵਲ ਨੱਸ ਕੇ ਝੁਕੋਗੇ, ਅਰ ਅਟੱਲ ਅਸਥਾਨ ਵਿਖੇ ਜਾ ਵੱਸੋਗੇ।

ਜਦੋਂ ਲੋਕ ਲੁਚਪੁਣੇ ਹੰਕਾਰ ਅਤੇ ਝੂਠੀ ਖੁਸ਼ੀ ਤੇ ਖੁਦੀ ਦੀ ਸ਼ਰਾਬ ਪੀ ਕੇ ਬੇਹੋਸ਼ ਹੋ ਜਾਂਦੇ ਹਨ, ਤਦ ਜੀਉਣੇ ਦੀ ਇੱਛਾ ਉਨ੍ਹਾਂ ਦੇ ਅੰਦਰ ਵਧਦੀ ਜਾਂਦੀ ਹੈ ਅਰ ਡੂੰਘੀ ਚਾਹ ਹੁੰਦੀ ਜਾਂਦੀ ਹੈ ਅਤੇ ਉਨ੍ਹਾਂ ਦੇ ਦਿਲ ਅੰਦਰ ਇਹ ਨਕੰਮਾਂ ਅਤੇ ਝੂਠਾ ਖਿਆਲ ਸਮਾ ਜਾਂਦਾ ਹੈ ਕਿ ਇਹ ਸਰੀਰ ਨਾਸ ਰਹਤ ਹੈ, ਪਰ ਜਦੋਂ ਓਹ ਆਪਣੇ ਬੀਜੇ ਹੋਏ ਫਸਲ ਨੂੰ ਵੱਢਣ ਲਗਦੇ ਹਨ, ਅਰ ਦੁੱਖ ਦਰਦ ਪ੍ਰਬਲ ਹੁੰਦਾ ਹੈ ਤਾਂ ਉਸ ਵੇਲੇ ਉਹ ਚਕਨਾ ਚੂਰ ਅਤੇ ਖੁਆਰ ਹੋ ਕੇ ਸ੍ਵਾਰਥ ਅਤੇ ਉਸ ਦਾ ਸਾਰਾ ਨਸ਼ਾ ਭੁਲ ਜਾਂਦੇ ਹਨ ਅਤੇ ਪੀੜਵਾਨ ਦਿਲਾਂ ਥੀਂ ਉਸ ਨਾਸ ਰਹਤ ਹਾਲਤ ਵੱਲ ਝੁਕ ਜਾਂਦੇ ਹਨ, ਜਿਸ ਤੋਂ ਸਾਰੇ ਧੋਖੇ ਨਸ਼ਟ ਹੋ ਜਾਂਦੇ ਹਨ। "ਦੁਖ ਦਾਰੂ ਸੁਖ ਰੋਗ ਭਇਆ।"

ਲੋਕ ਬਦੀ ਤੋਂ ਨੇਕੀ ਵੱਲ ਅਰ ਮਾਨ ਤੋਂ ਆਤਮ ਗਿਆਨ ਵੱਲ ਦੁਖ ਅਤੇ ਤਕਲੀਫ ਦੇ ਹਨੇਰੇ ਦਰਵੱਜੇ ਵਿੱਚਦੀ ਹੋ ਕ ਆਉਂਦੇ ਹਨ, ਕਿਉਂਕਿ ਕ੍ਰੋਧ ਅਤੇ ਸ੍ਵਾਰਥ ਇਕ ਦੂਜੇ ਨਾਲ ਮਿਲਦੇ ਜੁਲਦੇ ਹਨ, ਕੇਵਲ ਆਤਮ ਗਿਆਨ ਦੀ ਸੁਭਾਗ ਅਤੇ ਸ਼ਾਂਤੀ ਭਰੀ ਹਾਲਤ ਵਿੱਚੋਂ ਹੀ ਸਭ ਪ੍ਰਕਾਰ ਦੀ ਤਕਲੀਫ ਦੂਰ ਹੋ ਜਾਂਦੀ ਹੈ, ਜੇ ਤੁਸਾਨੂੰ ਏਸ ਗੱਲ ਤੋਂ ਨਿਰਾਸਤਾ ਹੈ ਕਿ ਸਾਡੇ ਸਾਰੇ ਮਨਸੂਬੇ ਪੂਰੇ ਨਹੀਂ ਹੋਏ ਜਾਂ ਫਲਾਣੇ ਪੁਰਸ਼ ਨੇ ਸਾਡੀਆ ਉਮੈਦਾਂ ਦੇ ਅਨੁਸਾਰ ਕਾਰਵਾਈ ਨਹੀਂ ਕੀਤੀ ਅਰਥਾਤ ਤੁਹਾਨੂੰ ਉਸ ਤੋਂ ਬਹੁਤ ਸਾਰੀਆਂ ਆਸਾਂ ਸਨ, ਪਰ ਓਹ ਕਿਸੇ ਕੰਮ ਦਾ ਨਹੀਂ ਨਿਕਲਿਆ, ਤਾਂ ਏਸ ਸਾਰੇ ਦਾ ਕਾਰਨ ਇਹ ਹੈ ਕਿ ਤੁਸੀਂ ਹੰਕਾਰ ਵਿੱਚ ਫਸੇ ਹੋਏ ਹੋ, ਜੇ ਤੁਹਾਨੂੰ ਆਪਣੇ ਚਾਲ ਚਲਨ ਤੇ ਪਸ਼ੇਮਾਨੀ ਹੈ ਤਾਂ ਉਸ ਦਾ ਕਾਰਨ ਇਹ ਹੈ ਕਿ ਤੁਸੀਂ ਸ੍ਵਾਰਥ ਦੇ ਅਧੀਨ ਹੋ, ਜੇ ਤੁਸੀਂ ਉਦਾਸ ਅਤੇ ਦੁਖੀ ਦਿਲ ਏਸ ਲਈ ਹੋ ਕਿ ਫਲਾਣਾ ਪੁਰਸ਼ ਤੁਹਾਡੇ ਨਾਲ ਹੱਛਾ ਵਰਤਾਉ ਨਹੀਂ ਕਰਦਾ ਤਾਂ ਉਸ ਦਾ ਕਾਰਨ ਇਹੋ ਹੈ ਕਿ ਤੁਸੀਂ ਘੁਮੰਡੀ ਹੋ। ਜੋ ਕੁਝ ਤੁਹਾਡੇ ਨਾਲ ਕੀਤਾ ਗਿਆ ਹੈ ਜਾਂ ਜੋ ਕੁਝ ਤੁਹਾਡੀ ਬਾਬਤ ਕਿਹਾ ਗਿਆ ਹੈ ਜੇ ਇਸ ਤੋਂ ਤੁਹਾਡੀ ਹੱਤਕ ਇੱਜ਼ਤ ਹੋਈ ਹੈ ਅਰ ਤੁਹਾਡਾ ਦਿਲ ਦੁਖਿਆ ਹੈ ਤਾਂ ਇਸ ਦਾ ਕਾਰਨ ਇਹੀ ਹੈ ਕਿ ਤੁਸੀਂ ਸ੍ਵਾਰਥ ਦੇ ਦੁਖਦਾਈ ਰਸਤੇ ਵਿਖੇ ਚਲ ਰਹੇ ਹੋ, ਸਾਰੀ ਤਕਲੀਫ ਦਾ ਅਰੰਭ ਸ੍ਵਾਰਥ ਤੋਂ ਹੈ, ਅਰ ਸਾਰਿਆਂ ਕਸ਼ਟਾਂ ਦੀ ਸਮਾਪਤੀ ਆਤਮ ਗਿਆਨ ਹੈ। ਜੇ ਤੁਸਾਂ ਆਤਮ ਗਿਆਨ ਦੇ ਤ੍ਰੀਕੇ ਵਿੱਚ ਪ੍ਰਵਿਰਤ ਹੋ ਕੇ ਉਸ ਨੂੰ ਹੱਛੀ ਤਰਾਂ ਸਮਝ ਲੀਤਾ ਹੈ ਤਾਂ ਤੁਹਾਨੂੰ ਅੱਗੋਂ ਨਿਰਾਸਤਾ, ਪਸ਼ੇਮਾਨੀ ਅਰ ਅਫਸੋਸ ਦੀ ਤਕਲੀਫ ਉਠਾਣੀ ਨਹੀਂ ਪਵੇਗੀ ਅਰ ਦੁਖ ਤੁਹਾਥੋਂ ਦੂਰ ਨੱਸ ਜਾਏਗਾ।

"ਸੁਆਰਥ ਹੀ ਇੱਕ ਕੈਦ ਘਰ ਹੈ ਜੋ ਆਤਮਾਂ ਨੂੰ ਸਦੀਵ ਕੈਦ ਵਿਖੇ ਰੱਖ ਸਕਦਾ ਹੈ। ਆਤਮ ਗਿਆਨ ਹੀ ਉਹ ਦਿਉਤਾ ਹੈ ਜੋ ਬੰਦ ਦਰਵਾਜਿਆਂ ਨੂੰ ਖੁਲ੍ਹਨ ਦਾ ਹੁਕਮ ਦੇ ਸਕਦਾ ਹੈ, ਅਰ ਜਦੋਂ ਉਹ ਫਰਿਸ਼ਤਾ ਤੈਨੂੰ ਬੁਲਾਣ ਲਈ ਆਵੇ ਤਾਂ ਤੂੰ ਉਠ ਖੜਾ ਹੋ ਅਰ ਝੱਟ ਪੱਟ ਉਸ ਦੇ ਪਿਛੇ ਹੋ ਟੁਰ, ਭਾਵੇਂ ਉਹ ਹਨੇਰੇ ਵਿੱਚ ਥੀਂ ਲੰਘੇਗਾ ਪਰ ਅੰਤ ਨੂੰ ਉਹ ਤੈਨੂੰ ਪ੍ਰਕਾਸ਼ ਵਿੱਚ ਪੁਚਾ ਦੇਵੇਗਾ।

ਸੰਸਾਰਕ ਦੁਖ ਸੰਸਾਰ ਦਾ ਹੀ ਪੈਦਾ ਕੀਤਾ ਹੋਯਾ ਜਾਂ ਮੁੱਲ ਲੀਤਾ ਹੋਇਆ ਹੈ, ਤਕਲੀਫ ਆਤਮਾਂ ਨੂੰ ਪਵਿਤ੍ਰ ਕਰ ਦੇਂਦੀ ਹੈ ਅਰ ਜ਼ਿਆਦਾ ਸਿਆਣਾ ਅਤੇ ਵਿਚਾਰਵਾਨ ਬਣਾ ਦੇਂਦੀ ਹੈ। ਤਕਲੀਫ ਦਾ ਅੰਤ ਆਤਮ ਗਿਆਨ ਦਾ ਸ਼ੁਰੂ ਹੈ।

ਕੀ ਤੁਸਾਂ ਬਹੁਤ ਤਕਲੀਫ ਉਠਾਈ ਹੈ ? ਕੀ ਤੁਸਾਂ ਬਹੁਤ ਕਸ਼ਟ ਸਹਾਰਿਆ ਹੈ ? ਕੀ ਤੁਸੀਂ ਜੀਵਨ ਦੀ ਗੰਢ ਉੱਤੇ ਅਤੀ ਡੂੰਘੀ ਵਿਚਾਰ ਕੀਤੀ ਹੈ ? ਜੇ ਤੁਸਾਂ ਸੱਚ ਮੁੱਚ ਇਉਂ ਕੀਤਾ ਹੈ ਤਾਂ ਤੁਸੀਂ ਏਸ ਯੋਗ ਹੋ ਕਿ ਖੁਦੀ ਨਾਲ ਟਾਕਰਾ ਕਰਕੇ ਯੁੱਧ ਕਰੋ ਅਤੇ ਗੁਰਮੁਖ ਸੰਤ ਜਾਂ ਬ੍ਰਹਮ ਗਿਆਨੀ ਅਖਵਾਓ।

ਜੋ ਪੁਰਸ਼ ਆਪਣੇ ਆਪ ਨੂੰ ਅਕਲ ਦੇ ਪੁਤਲੇ ਸਮਝਦੇ ਹਨ, ਉਹ ਖੁਦੀ ਨੂੰ ਤਿਆਗਣ ਦੀ ਲੋੜ ਹੀ ਨਹੀਂ ਰੱਖਦੇ। ਏਸ ਸ੍ਰਿਸ਼ਟੀ ਦੀ ਬਾਬਤ ਅਥਾਹ ਮਨਸੂਬੇ ਘੜ ਲੈਂਦੇ ਹਨ ਅਰ ਉਹਨਾਂ ਨੂੰ ਸਚਾਈ ਦੇ ਮਸਲੇ ਆਖਦੇ ਹਨ। ਪਰ ਤੁਹਾਨੂੰ ਉਹੀ ਸਿੱਧਾ ਚਲਨ ਗ੍ਰਹਣ ਕਰਨਾ ਉੱਚਿਤ ਹੈ ਜੋ ਸ਼ੁਭ ਮਾਰਗ ਦੇ ਅਭਿਆਸ ਤੇ ਨਿਰਭਰ ਹੈ, ਅਰ ਤੁਹਾਨੂੰ ਉਹ ਅਸਲੀ ਆਤਮ ਗਿਆਨ ਪ੍ਰਾਪਤ ਹੋਵੇਗਾ ਜਿਸ ਦਾ ਕਾਢ ਕਲਪਨਾ ਨਾਲ ਕੋਈ ਸਬੰਧ ਨਹੀਂ, ਅਰ ਜੋ ਸਦਾ ਇੱਕ ਰਸ ਰਹਿੰਦਾ ਹੈ। ਤੁਸੀਂ ਆਪਣੇ ਦਿਲ ਦੀ ਖੇਤੀ ਦਾ ਯਤਨ ਕਰੋ ਅਰਥਾਤ ਚਿੱਤ ਨੂੰ ਸੁਧਾਰੋ ਅਰ ਉਸ ਨੂੰ ਨਿਸ਼ਕਾਮ ਪ੍ਰੀਤੀ ਅਤੇ ਅਤ੍ਯੰਤ ਦਿਆਲਤਾ ਦੇ ਪਾਣੀ ਨਾਲ ਸਿੰਜਦੇ ਰਹੋ, ਅਤੇ ਜੋ ਖਿਆਲ ਅਰ ਤਾਸੀਰਾਂ ਪਿਆਰ ਨਾਲ ਸਬੰਧ ਨਹੀਂ ਰਖਦੀਆਂ ਉਨ੍ਹਾਂ ਸਭਨਾਂ ਨੂੰ ਆਪਣੇ ਦਿਲ ਦੇ ਅੰਦਰ ਉਤਪਤ ਨਾਂ ਹੋਨ ਦਿਓ। ਬੁਰਾਈ ਦੇ ਬਦਲੇ ਭਲਾਈ ਅਰ ਈਰਖਾ ਦੇ ਬਦਲੇ ਪਿਆਰ ਕਰੋ, ਬੁਰੇ ਵਰਤਾਉ ਦੇ ਬਦਲੇ ਭਲਮਨਸਊ ਨਾਲ ਵਰਤਾਉ ਕਰੋ, ਅਰ ਜਦ ਕੋਈ ਤੁਹਾਡੇ ਤੇ ਵਾਰ ਕਰੇ ਤਾਂ ਚੁਪ ਰਹੋ, "ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ। ਦੇਹੀ ਰੋਗ ਨ ਲਗਈ ਪਲੈ ਸਭੁ ਕਿਛੁ ਪਾਇ।" ਏਸ ਤਰਾਂ ਨਾਲ ਤੁਸੀਂ ਆਪਣੀਆਂ ਸਾਰੀਆਂ ਸੁਆਰਥ ਭਰੀਆਂ ਖਾਹਸ਼ਾਂ ਨੂੰ ਪਿਆਰ ਦਾ ਖਰਾ ਕੁੰਦਨ ਬਨਾ ਲਓਗੇ, ਅਰ ਆਤਮ ਗਿਆਨ ਦੇ ਸਾਹਮਣੇ ਖੁਦੀ ਕਾਫੂਰ ਹੋ ਜਾਏਗੀ, ਏਸ ਤਰਾਂ ਤੁਸੀਂ ਪਾਪ ਰਹਤ ਹੋ ਕੇ ਨਿੰਮ੍ਰਤਾ ਦੇ ਅਨੰਦ ਦਾਤਾ ਖੇਲ ਜੂਏ ਵਿਖੇ ਜਿੱਤ ਕੇ ਹਦੀਨਗੀ ਦੀ ਪਵਿਤ੍ਰ ਪੁਸ਼ਾਕ ਪੈਹਨ ਕੇ ਸੱਜ ਫਬ ਕੇ ਲੋਕਾਂ ਦੇ ਸਾਹਮਣੇ ਟੁਰੇ ਫਿਰੋਗੇ। ਕਿਸੇ ਨੇ ਸੱਚ ਆਖਿਆ ਹੈ ਕਿ ਦੁਸ਼ਮਨ ਨੂੰ ਫੁਲਾਦ ਦੀ ਤਲਵਾਰ ਨਾਲ ਨਹੀਂ ਸਗੋਂ ਦਿਆਲਤਾ ਦੀ ਤਲਵਾਰ ਨਾਲ ਮਾਰਨਾ ਜ਼ਰੂਰੀ ਗੱਲ ਹੈ :-

ਸੁਰ ਸੰਪਤ ਦੀ ਸੈਣ ਤੇ ਕਰ ਅਪਨਾ ਅਧਿਕਾਰ।
ਆਤਮ ਬਲ ਸੰਭਾਲ ਲੈ ਅਸੁਰ ਸੰਪਤਾ ਮਾਰ।

3

# ਆਤਮਕ ਬਲ ਪ੍ਰਾਪਤ ਕਰਨਾ

ਛੱਡ ਗੁਲਾਮੀ ਦੂਜਿਆਂ ਅਪਨਾ ਗੋਲਾ ਹੋਹ ।
ਕੁੰਜੀ ਸੱਚੇ ਭਾਣ ਦੀ ਦੂਆ ਸਗਲ ਧ੍ਰੋਹ ।

ਇਸ ਸੰਸਾਰ ਵਿਖੇ ਅਜਿਹੇ ਇਸਤ੍ਰੀ ਪੁਰਸ਼ ਭਰੇ ਹੋਏ ਹਨ ਜੋ ਖੁਸ਼ੀ ਜੋਸ਼ ਅਤੇ ਤਰੋ ਤਾਜ਼ਗੀ ਦੇ ਚਾਹਵਾਨ ਹਨ, ਜੋ ਸਦੀਵ ਇਸ ਗਲ ਦੇ ਢੂੰਡਾਊ ਹਨ, ਕਿ ਉਹ ਖਿੜ ਖਿੜ ਕਰਕੇ ਹੱਸਨ ਜਾਂ ਖੂਬ ਰੋਣ ਜੋ ਮਜ਼ਬੂਤੀ ਇਸਥਿਰਤਾ ਅਤੇ ਬਲ ਦੀ ਢੂੰਡ ਵਿੱਚ ਨਹੀਂ ਹਨ, ਸਗੋਂ ਕਮ ਅਕਲੀ ਦੀ ਇੱਛਾ ਰਖਦੇ ਹਨ, ਅਰ ਜੋ ਕੁਝ ਬਲ ਉਨ੍ਹਾਂ ਵਿਚ ਹੈ ਉਸ ਦੇ ਗੁਆਣ ਦੀ ਚਿੰਤਾ ਵਿਚ ਲਗੇ ਹੋਏ ਹਨ ।

ਅਸਲੀ ਬਲ ਅਤੇ ਰੋਹਬ ਵਾਲੇ ਇਸਤ੍ਰੀ ਪੁਰਸ਼ ਬਹੁਤ ਹੀ ਘੱਟ ਹਨ, ਕਿਉਂਕਿ ਬਹੁਤ ਘੱਟ ਲੋਕ ਏਸ ਗਲ ਵਾਸਤੇ ਤਿਆਰ ਹਨ ਕਿ ਬਲ ਦੀ ਪ੍ਰਾਪਤੀ ਲਈ ਲੋੜ ਅਨੁਸਾਰ ਕੁਰਬਾਨੀ ਵਰਤੋਂ ਵਿਚ ਲਿਆਉਣ, ਅਰ ਉਨ੍ਹਾਂ ਵਿਚੋਂ ਭੀ ਘਟ ਲੋਕ ਅਜਿਹੇ ਹਨ ਜੋ ਸਬਰ ਅਤੇ ਸੰਤੋਖ ਨਾਲ ਆਪਣੇ ਅੰਦਰ ਸੁਭ ਅਤੇ ਸੋਭਨੀਕ ਪਵਿਤ੍ਰ ਲੱਛਨਾਂ ਨੂੰ ਕਾਇਮ ਕਰਨ ਲਈ ਤਿਆਰ ਹੋਨ ।

ਆਪਣੇ ਭਾਵਾਂ ਡੋਲ ਖਿਆਲਾਂ, ਅਰ ਚੰਚਲਤਾਈ ਦੇ ਵੱਸ ਵਿਚ ਹੋ ਜਾਣਾ, ਅਰ ਉਨ੍ਹਾਂ ਤੇ ਅਮਲ ਕਰਨਾ ਨਿਰਬਲ ਹੋਣਾ ਹੈ। ਏਹਨਾਂ ਸ਼ਕਤੀਆਂ ਅਰਥਾਤ ਸੰਕਲਪ ਆਦਕਾਂ ਨੂੰ ਠੀਕ ਤਰਾਂ ਵਸ ਵਿਚ ਰੱਖਨਾਂ ਅਰ ਸੁਭ ਮਾਰਗ ਤੇ ਲੈ ਕੇ ਟੁਰਨਾਂ ਮਜ਼ਬੂਤ ਅਤੇ ਬਲਵਾਨ ਹੋਣਾ ਹੈ, ਜਿਨ੍ਹਾਂ ਪੁਰਸ਼ਾਂ ਵਿਚ ਪਸੂ ਲੱਛਨ ਪ੍ਰਬਲ ਹੁੰਦੇ ਹਨ, ਉਨ੍ਹਾਂ ਦੇ ਦਿਲਾਂ ਅੰਦਰ ਪਸੂਆਂ ਵਾਂਗ ਤੇਜ਼ੀ ਬਹੁਤ ਕੁਝ ਹੁੰਦੀ ਹੈ, ਪਰ ਇਹ ਬਲ ਨਹੀਂ ਹੈ, ਬਲ ਦੇ ਮਿਸ੍ਰਤ ਭਾਗ ਮੌਜੂਦ ਹਨ। ਪਰ ਅਸਲੀ ਬਲ ਉਸ ਵੇਲੇ ਸ਼ੁਰੂ ਹੁਦਾ ਹੈ ਜਦੋਂ ਕਿ ਇਸ ਤ੍ਰਿਖੇ ਪੁਣੇ ਨੂੰ ਉੱਚ ਦਰਜੇ ਦੀ ਅਕਲ ਨਾਲ ਹਦੀਨ ਅਤੇ ਵੱਸ ਵਿਚ ਕੀਤਾ ਜਾਵੇ, ਕਿਉਂਕਿ ਪੁਰਸ਼ ਬਲ ਉਸੇ ਵੇਲੇ ਪ੍ਰਾਪਤ ਕਰ ਸਕਦੇ ਹਨ ਜਦੋਂ ਕਿ ਉਹ ਬੁੱਧੀ ਅਤੇ ਆਤਮ ਗਿਆਨ ਦੀਆਂ ਉੱਚ ਤੋਂ ਉੱਚ ਹਾਲਤਾਂ ਆਪਣੇ ਅੰਦਰ ਪੈਦਾ ਕਰ ਲੈਣ ।

ਤੁੱਛ ਬੁਧੀ ਅਤੇ ਬਲਵਾਨ ਪੁਰਸ਼ ਵਿਚ ਇਹ ਫਰਕ ਨਹੀਂ ਹੈ ਕਿ ਇਕ ਪੁਰਸ਼ ਦੀ ਆਪਣੇ ਆਪ ਦੀ ਇਰਾਦਿਆਂ ਦੀ ਸ਼ਕਤੀ ਦੂਜੇ ਪੁਰਸ਼ ਨਾਲੋਂ ਵਧੇਰੇ ਪੱਕੀ ਹੈ, ਕਿਉਂਕਿ ਜ਼ਿੱਦੀ ਅਤੇ ਹਠੀਲਾ ਆਦਮੀ ਆਮ ਤੌਰ ਤੇ ਘੱਟ ਅਕਲ ਵਾਲਾ ਅਤੇ ਬੇਵਕੂਫ ਹੁੰਦਾ ਹੈ, ਸਗੋਂ ਉਨ੍ਹਾਂ ਦਾ ਫਰਕ ਆਤਮ ਗਿਆਨ ਦੀ ਸ਼ਕਤੀ ਵਿਚ ਹੈ, ਜੋ ਉਨ੍ਹਾਂ ਦੀਆਂ ਵਿਦਜਕ ਹਾਲਤਾਂ ਨੂੰ ਪਰਗਟ ਕਰਦੀ ਹੈ ।

ਖੁਸ਼ੀ ਦੇ ਢੂੰਡਿਆਊ, ਜੋਸ਼ ਦੇ ਚਾਹਵਾਨ, ਤਾਜ਼ਗੀ ਦੇ ਅਭਿਲਾਖੀ ਮਨ ਦੇ ਰੌਂਦੀ ਅਤੇ

ਗੰਦੇ ਖਿਆਲਾਂ ਦੇ ਬੰਦਿਆਂ ਦੇ ਦਿਲਾਂ ਅੰਦਰ ਨਿਯਮਾਂ ਦਾ ਓਹ ਗਿਆਨ ਨਹੀਂ ਹੈ ਜਿਸ ਤੋਂ ਮਾਨ, ਇੱਜ਼ਤ, ਪਤ ਅਤੇ ਰੋਹਬ ਪੈਦਾ ਹੋਵੇ।

ਜੋ ਪੁਰਸ਼ ਆਪਣੇ ਜਜ਼ਬਿਆਂ ਅਤੇ ਸੁਆਰਥ ਭਰੀਆਂ ਖਾਹਸ਼ਾਂ ਨੂੰ ਰੋਕ ਕੇ ਆਪਣੇ ਅੰਦਰਲੇ ਉੱਚ ਤੋਂ ਉੱਚ ਅਤੇ ਅਨੰਦ ਦਾਤਾ ਆਤਮ ਗਿਆਨ ਦੇ ਪਾਸੇ ਝੁਕਦਾ ਹੈ ਅਰ ਆਪਣੇ ਆਪ ਨੂੰ ਕਿਸੇ ਹੱਛੇ ਅਸੂਲ ਤੇ ਕਾਇਮ ਕਰਨ ਲਗਦਾ ਹੈ ਉਹੀ ਪੁਰਸ਼ ਬਲਵਾਨ ਅਤੇ ਰਿਸ਼ਟ ਪੁਸ਼ਟ ਹੋਣ ਲਗਦਾ ਹੈ।

ਆਤਮ ਗਜਾਨ ਵਿਖੇ ਇੱਕ ਰਸ ਅਸੂਲਾਂ ਦਾ ਮਲੂਮ ਕਰਨਾ ਅਤੇ ਸਮਝਨਾਂ ਅਤੀ ਉੱਤਮ ਬਲ ਪ੍ਰਾਪਤ ਕਰਨ ਦਾ ਵਸੀਲਾ ਅਤੇ ਸਹਾਰਾ ਹੈ।

ਜਦੋਂ ਬਹੁਤ ਸਾਰੀ ਢੂੰਡ ਭਾਲ, ਤਕਲੀਫ ਅਤੇ ਕੁਰਬਾਨੀ ਤੋਂ ਪਿਛੋਂ ਅਟੱਲ ਨਿਯਮਾਂ ਦਾ ਪ੍ਰਕਾਸ਼ ਆਤਮਾ ਤੇ ਪੈਂਦਾ ਹੋਵੇ ਤਾਂ ਉਸ ਦਾ ਸਿੱਟਾ ਇਹ ਹੋਵੇਗਾ ਕਿ ਉੱਚ ਦਰਜੇ ਦਾ ਅਮਨ ਪ੍ਰਾਪਤ ਹੋਵੇਗਾ। ਅਰ ਪੂਰਨ ਖੁਸ਼ੀ ਨਾਲ ਬਚਿਆ ਰਹੇਗਾ।

ਜਿਸ ਪੁਰਸ਼ ਨੇ ਇਸ ਪ੍ਰਕਾਰ ਦੇ ਨਿਯਮ ਨੂੰ ਪਾ ਲੀਤਾ ਹੈ ਉਹ ਬੇਅਰਥ ਫਿਰਨ ਫਰਾਨ ਤੋਂ ਛੁਟ ਜਾਂਦਾ ਹੈ, ਅਰ ਆਪਣੇ ਸੁਭਾਉ ਦਾ ਮਾਲਕ ਹੋ ਜਾਂਦਾ ਹੈ। ਉਹ ਆਪਣੇ ਮਨ ਦੇ ਜੋਸ਼ ਦਾ ਗੁਲਾਮ ਨਹੀਂ ਰਹਿੰਦਾ, ਅਰ ਆਪਣੀ ਪ੍ਰਾਰਬਧ ਦੇ ਮੰਦਰ ਦਾ ਮੀਰ ਇਮਾਰਤ (ਕਰਤਾ) ਹੈ। ਮਾਨੋਂ ਹੁਣ ਉਸ ਦੇ ਮੰਦੇ ਦਿਨ ਗਏ ਅਰ ਹੱਛੇ ਦਿਨ ਆ ਗਏ। ਜੋ ਪੁਰਸ਼ ਖੁਦੀ ਦੇ ਵੱਸ ਵਿੱਚ ਹੈ ਅਰ ਕਿਸੇ ਅਸੂਲ ਤੇ ਕਾਇਮ ਨਹੀਂ ਹੈ, ਉਹ ਜਦੋਂ ਕਦੀ ਉਸ ਦੇ ਸੁਆਰਥ ਭਰੇ ਅਰਾਮ ਅਤੇ ਅਨੰਦ ਵਿਖੇ ਵਿਘਨ ਪੈਂਦਾ ਹੈ ਝੱਟ ਆਪਣਾ ਮੂੰਹ ਮੋੜ ਲੈਂਦਾ ਹੈ, ਉਹ ਆਪਣੀਆਂ ਲੋੜਾਂ ਦੀ ਰਾਖੀ ਕਰਨ ਵਲ ਝੁਕੇ ਹੋਏ ਹੋਣ ਦੇ ਕਾਰਨ ਉਨ੍ਹਾਂ ਸਾਰਿਆਂ ਵਸੀਲਿਆਂ ਨੂੰ ਸਮਝੇਗਾ, ਜਿਨ੍ਹਾਂ ਤੋਂ ਉਸ ਦੀਆਂ ਮਨ ਦੀਆਂ ਲੋੜਾਂ ਪੂਰੀਆਂ ਹੋਣ, ਉਹ ਲਗਾਤਾਰ ਇਹ ਮਨਸੂਬੇ ਘੜਦਾ ਰਹਿੰਦਾ ਹੈ ਕਿ ਉਹ ਆਪ ਆਪਣੇ ਵੈਰੀਆਂ ਤੋਂ ਕਿਸ ਤਰਾਂ ਬਚਿਆ ਰਹ ਸੱਕੇ। ਉਹ ਹੰਕਾਰ ਵਿਖੇ ਐਨਾਂ ਮਸਤ ਹੈ ਕਿ ਇਹ ਨਹੀਂ ਮਲੂਮ ਕਰ ਸਕਦਾ ਕਿ ਅਸਲ ਵਿਚ ਉਹ ਆਪਣਾ ਵੈਰੀ ਆਪ ਹੀ ਹੈ। ਅਜਿਹੇ ਪੁਰਸ਼ ਦਾ ਕੰਮ ਵਿਗੜ ਜਾਂਦਾ ਹੈ, ਕਿਉਂਕਿ ਉਹ ਸਚਾਈ ਅਤੇ ਬਲ ਥੀਂ ਰਹਤ ਹੁੰਦਾ ਹੈ, ਹਰ ਇਕ ਤਰਹਾਂ ਦਾ ਜਤਨ ਜੋ ਖੁਦੀ ਤੇ ਨਿਰਭਰ ਹੈ, ਨਸ਼ਟ ਹੋ ਜਾਂਦਾ ਹੈ, ਕੇਵਲ ਓਹੀ ਕੰਮ ਅਟੱਲ ਹੈ ਜੋ ਇਕ ਅਟੱਲ ਨਿਯਮਾਂ ਤੇ ਨਿਰਭਰ ਹੈ।

ਜੋ ਪੁਰਸ਼ ਇੱਕ ਅਸੂਲ ਤੇ ਕਾਇਮ ਹੈ, ਉਹ ਹਰ ਹਾਲਤ ਵਿੱਚ ਇਕੋ ਜਿਹਾ ਨਿਧੜਕ ਨਿੱਡਰ ਅਤੇ ਦਲੇਰ ਰਹਿੰਦਾ ਹੈ। ਜਦੋਂ ਪ੍ਰੀਖਯਾ ਦਾ ਸਮਾਂ ਆਉਂਦਾ ਹੈ ਅਰ ਉਸ ਨੇ ਆਪਣੇ ਆਪ ਦੇ ਅਰਾਮ ਅਤੇ ਸੱਚੀ ਗੱਲ ਦਾ ਫੈਸਲਾ ਕਰਨਾ ਹੁੰਦਾ ਹੈ, ਉਹ ਆਪਣੇ ਆਰਾਮ ਅਤੇ ਅਨਦ ਨੂੰ ਛੱਡ ਦੇਂਦਾ ਹੈ, ਅਤੇ ਗੰਭੀਰ ਤੇ ਦ੍ਰਿੜ੍ਹ ਵਿਸ਼ਵਾਸ ਰਹਿੰਦਾ ਹੈ। ਜੇ ਉਸ ਨੂੰ ਦੁੱਖ ਜਾਂ ਮੌਤ ਦਾ ਡਰ ਦੱਸਿਆ ਜਾਵੇ ਤਦ ਭੀ ਉਹ ਡਿਡਰ ਨਿਰਭੈ ਹੋ ਕੇ ਆਪਣੇ ਪੱਕੇ ਇਰਾਦੇ ਜਾਂ ਸਚਾਈ ਦੇ ਰਸਤੇ ਤੋਂ ਬੇਮੁਖ ਨਹੀਂ ਹੁੰਦਾ। ਜੋ ਪੁਰਸ਼ ਸਵਾਰਥ ਦਾ ਚਾਹਵਾਨ ਹੈ ਉਹ ਆਪਣੀ ਦੌਲਤ, ਆਪਣੇ ਆਰਾਮ ਜਾਂ ਆਪਣੇ ਜੀਵਨ ਦੇ ਨੁਕਸਾਨ ਨੂੰ ਇੱਕ ਬੜੀ ਭਾਰੀ ਬਿਪਤਾ ਸਮਝਦਾ ਹੈ, ਜੋ ਉਸ ਉੱਤੇ ਵਾਪਰ ਸਕਦੀ ਹੈ। ਜੋ ਪੁਰਸ਼ ਨਿਯਮ ਅਨੁਸਾਰ ਵਿਹਾਰ ਕਾਰ ਕਰਦਾ ਹੈ, ਉਹ ਉਨ੍ਹਾਂ ਵਾਕਿਆਂ ਨੂੰ ਆਪਣੇ ਅਸੂਲ ਜਾਂ

ਸਚਾਈ ਦੇ ਮੁਕਾਬਲੇ ਵਿਚ ਤੁੱਛ ਸਮਝਦਾ ਹੈ ਅਰ ਉਸ ਦੇ ਖਿਆਲ ਅਨੁਸਾਰ ਇਹ ਗੱਲਾਂ ਸਦਾਚਾਰ ਅਤੇ ਸਚਾਈ ਦੇ ਨੁਕਸਾਨ ਦਾ ਕਦਾਚਿਤ ਕੁਝ ਉਪ੍ਰਾਲਾ ਨਹੀਂ ਕਰ ਸਕਦੀਆਂ। ਉਸ ਪੁਰਸ਼ ਦੇ ਖਿਆਲ ਵਿਚ ਸਚਾਈ ਦਾ ਤਿਆਗ ਕਰਨਾ ਹੀ ਇਕ ਅਜਿਹਾ ਵਾਕਿਆ ਹੈ ਜਿਸ ਨੂੰ ਅਸਲ ਵਿਚ ਬਿਪਤਾ ਜਾਂ ਬੜੀ ਭਾਰੀ ਮੁਸੀਬਤ ਆਖ ਸਕਦੇ ਹਾਂ।

ਧੀਰਜ, ਧਰਮ, ਮਿਤ੍ਰ ਅਰ ਨਾਰੀ।
ਬਿਪਤ ਕਾਲ ਏ ਪਰਖੀਏ ਚਾਰੀ।

ਕਰੜੀ ਭੀੜ ਜਾਂ ਔਕੜ ਦੇ ਸਮੇਂ ਹੀ ਏਸ ਗੱਲ ਦਾ ਫੈਸਲਾ ਹੁੰਦਾ ਹੈ ਕਿ ਕੇਹੜੇ ਪੁਰਸ਼ ਮੂਰਖਤਾ ਅਰਥਾਤ ਅੰਧਕਾਰ ਅਗਯਾਨ ਨੂੰ ਪਸੰਦ ਕਰਦੇ ਹਨ, ਅਰ ਕੇਹੜੇ ਹਨ ਜੋ ਪ੍ਰਕਾਸ਼ ਅਰਥਾਤ ਗਿਆਨ ਦੇ ਚਾਹਵਾਨ ਹਨ। ਔਕੜ, ਬਰਬਾਦੀ ਅਰ ਕਸ਼ਟ ਸਮੇਂ ਵਿਚ ਹੀ ਇਹ ਪਤਾ ਲੱਗ ਸਕਦਾ ਹੈ ਕਿ ਮਰਦ ਕੌਣ ਹਨ ਅਰ ਨਮਰਦ ਕੌਣ ? ਅਰ ਭਵਿਖਤ ਕਾਲ ਦੀ ਦ੍ਰਿਸ਼ਟੀ ਵਿਖੇ ਇਹ ਪ੍ਰਗਟ ਹੋ ਜਾਂਦਾ ਹੈ ਕਿ ਬਲਵਾਨ ਇਸਤ੍ਰੀ ਪੁਰਸ਼ ਕੌਣ ੨ ਹਨ ?

ਜਦੋਂ ਤਾਈਂ ਕਿ ਇੱਕ ਪੁਰਸ਼ ਕੋਲ ਹਰ ਪ੍ਰਕਾਰ ਦੀ ਖੁਸ਼ੀ ਅਤੇ ਪ੍ਰਸੰਨਤਾ ਦੇ ਕਾਰਨ ਮੌਜੂਦ ਹਨ ਉਸ ਦੇ ਵਾਸਤੇ ਇਹ ਨਿਸ਼ਚੇ ਕਰ ਲੈਣਾ ਕਿ ਉਹ ਸਰਵ ਮੈਤ੍ਰੀ ਤੇ ਮਿਲਾਪ ਦੇ ਅਸੂਲਾਂ ਤੇ ਵਿਸ਼ਵਾਸ ਰਖਦਾ ਹੈ ਅਰ ਉਨ੍ਹਾਂ ਤੇ ਕਾਇਮ ਹੈ ਸੰਭਵ ਹੈ, ਪਰ ਜਦੋਂ ਉਸ ਦੇ ਰੰਗ ਵਿਚ ਭੰਗ ਪੈ ਜਾਏ ਜਾਂ ਜਦੋਂ ਉਸ ਨੂੰ ਇਹ ਖਿਆਲ ਹੋਵੇ ਕਿ ਮੈਥੋਂ ਮੇਰੇ ਅਰਾਮ ਦੇ ਸਾਮਾਨ ਖੁੱਸ ਜਾਨਗੇ, ਅਰ ਜ਼ੋਰ ਸ਼ੋਰ ਨਾਲ ਯੁੱਧ ਲਈ ਲਲਕਾਰੇ ਤਾਂ ਉਸ ਵੇਲੇ ਉਹ ਆਪਣੇ ਕਰਤੱਵਾਂ ਤੋਂ ਇਹ ਸਿੱਧ ਕਰ ਦੇਂਦਾ ਹੈ ਕਿ ਇਹ ਪੁਰਸ਼ ਨਾ ਤਾਂ ਸਰਵ ਮੈਤ੍ਰੀ ਅਤੇ ਮਿਲਾਪ ਤੇ ਵਿਸ਼ਵਾਸ ਰਖਦਾ ਹੈ ਅਰ ਨਾ ਏਹਨਾਂ ਤੇ ਕਾਇਮ ਹੈ, ਸਗੋਂ ਲੜਾਈ ਝਗੜੇ, ਖੁਦਗਰਜ਼ੀ ਅਤੇ ਈਰਖਾ ਲਈ ਤਿਆਰ ਹੈ ਅਰ ਉਨ੍ਹਾਂ ਨੂੰ ਹੀ ਸਭ ਕੁਝ ਸਮਝਦਾ ਹੈ।

ਜੇ ਕਿਸੇ ਪੁਰਸ਼ ਕੋਲੋਂ ਹਰ ਇਕ ਸੰਸਾਰਕ ਚੀਜ਼ ਖੋਹ ਲਈ ਜਾਵੇ, ਏਥੋਂ ਤਾਈਂ ਕਿ ਉਸ ਦੀ ਪ੍ਰਸੰਸਾ ਪ੍ਰਤਿਸ਼ਟਾ ਤੇ ਜਾਨ ਤੱਕ ਭੀ ਜਾਂਦੀ ਰਹੇ ਅਰ ਫੇਰ ਭੀ ਆਪਣੇ ਨਿਯਮਾਂ ਨੂੰ ਨਾ ਤਿਆਗੇ, ਤਾਂ ਅਜਿਹਾ ਪੁਰਸ਼ ਬਲਵਾਨ ਹੈ। ਇਹ ਪੁਰਸ਼ ਅਜਿਹਾ ਹੈ ਜਿਸ ਦੀ ਹਰ ਇਕ ਗੱਲ ਤੇ ਕੰਮ ਇਸਥਿਰ ਹੈ ਅਰ ਜਿਸ ਦੇ ਮਰਨ ਤੋਂ ਪਿਛੋਂ ਸੰਸਾਰ ਉਸ ਦੀ ਇੱਜ਼ਤ, ਪ੍ਰਤਿਸ਼ਟਾ ਅਤੇ ਪੂਜਾ ਕਰਦਾ ਹੈ। ਵੇਖੋ ਪੁਰਾਤਨ ਮਹਾਤਮਾਂ ਇਸ਼ਕ ਇਲਾਹੀ (ਈਸ਼ਵਰੀ ਪ੍ਰੇਮ) ਦੇ ਅਸੂਲ ਤੇ ਕਾਇਮ ਸਨ ਅਰ ਉਸ ਵਿਚ ਉਨ੍ਹਾਂ ਨੂੰ ਪੂਰਾ ੨ ਵਿਸ਼ਵਾਸ ਸੀ, ਉਨ੍ਹਾਂ ਨੇ ਕਦਾਚਿਤ ਏਸ ਨਿਯਮ ਦਾ ਤਿਆਗ ਨਹੀਂ ਕੀਤਾ, ਸਗੋਂ ਹੱਦ ਤੋਂ ਵਧੀਕ ਤਕਲੀਫ ਅਤੇ ਮੁਸੀਬਤ ਤੇ ਔਕੜਾਂ ਸਹਾਰੀਆਂ, ਅਰ ਅੱਜ ਦੇ ਦਿਹਾੜੇ ਸਾਰੀ ਸ੍ਰਿਸ਼ਟੀ ਜੋਸ਼ ਭਰੀ ਪ੍ਰੇਮ ਤੋਂ ਉਨ੍ਹਾਂ ਦੇ ਪਵਿਤ੍ਰ ਨਾਮ ਰੂਪੀ ਚਰਨਾਂ ਤੇ ਸੀਸ ਝੁਕਾਂਦੀ ਹੈ ਅਤੇ ਬੰਦਨਾ ਕਰਨੀ ਹੈ।

ਆਤਮ ਬਲ ਦੀ ਪ੍ਰਾਪਤੀ ਦਾ ਸਿਵਾਇ ਉਸ ਅੰਦਰਲੇ ਪ੍ਰਕਾਸ਼ ਅਤੇ ਗਿਆਨ ਦੇ ਜਿਸ ਤੋਂ ਭਾਵ ਆਤਮਕ ਅਸੂਲਾਂ ਦਾ ਚੰਗੀ ਤਰਾਂ ਸਮਝਣਾ ਹੈ ਹੋਰ ਕੋਈ ਵਸੀਲਾ ਨਹੀਂ ਹੈ, ਅਰ ਇਹ ਨਿਯਮ ਲਗਾਤਾਰ ਅਭਿਆਸ ਕਰਨ ਤੋਂ ਹੀ ਸਮਝ ਵਿੱਚ ਆ ਸਕਦੇ ਹਨ।

ਇਸ਼ਕ ਇਲਾਹੀ ਅਰਥਾਤ ਪ੍ਰੇਮਾ ਭਗਤੀ ਦੇ ਨਿਯਮ ਨੂੰ ਲਓ, ਅਰ ਉਸ ਦੇ ਭਾਵ ਨੂੰ ਚੰਗੀ ਤਰਾਂ ਸਮਝਨ ਲਈ ਉਸ ਉੱਤੇ ਦਿਲ ਦੀ ਤਸੱਲੀ ਅਰ ਮੇਹਨਤ ਨਾਲ ਵਿਚਾਰ ਕਰੋ। ਆਪਣੀਆਂ ਸਾਰੀਆਂ ਵਾਦੀਆਂ, ਆਪਣੇ ਕਰਤੱਵ, ਦੂਜਿਆਂ ਨਾਲ ਗੱਲ ਬਾਤ, ਅਤੇ ਬੋਲ ਚਾਲ ਅਰ ਆਪਣੇ ਹਰ ਇਕ ਗੁਝੇ ਖਿਆਲ ਅਤੇ ਖਾਹਸ਼ ਵਿੱਚ ਇਸ ਨਿਯਮ ਦੇ ਸੱਚੇ ਪ੍ਰਕਾਸ਼ ਕੋਲੋਂ ਕੰਮ ਲਓ, ਜਿੰਨੇ ਤੁਸੀਂ ਏਸ ਗੱਲ ਵਿਚ ਦ੍ਰਿੜ੍ਹ ਵਿਸ਼ਵਾਸ ਰਹੋਗੇ, ਈਸ਼ਵਰੀ ਪ੍ਰੇਮ ਵਧੇਰੇ ਪੂਰਨ ਢੰਗ ਨਾਲ ਤੁਹਾਨੂੰ ਪ੍ਰਗਟ ਹੋ ਜਾਏਗਾ, ਅਰ ਤੁਹਾਡੀਆਂ ਆਪਣੀਆਂ ਬੁਰਾਈਆਂ ਉਸ ਸ਼ੀਸ਼ੇ ਦੇ ਸਾਹਮਣੇ ਵਧੇਰੇ ਪ੍ਰਕਾਸ਼ਮਾਨ ਤੇ ਸਾਫ਼ ਵਖਾਈ ਦੇਣਗੀਆਂ, ਅਰ ਤੁਹਾਨੂੰ ਨਵੇਂ ਜਤਨ ਲਈ ਉਕਸਾਂਦੀਆਂ ਰਹਿਣਗੀਆਂ ਅਰ ਇਕ ਵਾਰੀ ਏਸ ਨਾਸ ਰਹਿਤ ਅਟੱਲ ਅਸੂਲ ਦੀ ਅਦੁਤੀ ਉਪਮਾਂ ਅਤੇ ਪ੍ਰਤਿਸ਼ਟਾ ਦਾ ਪ੍ਰਕਾਸ਼ ਪ੍ਰਾਪਤ ਕਰਕੇ ਤੁਸੀਂ ਫੇਰ ਕਦੀ ਆਪਣੀ ਨਿਰਬਲ, ਸੁਆਰਥ ਭਰੀ ਅਤੇ ਖਰਾਬ ਹਾਲਤ ਵਿੱਚ ਪੈਰ ਨਾਂ ਰਖੋਗੇ, ਸਗੋਂ ਉਸ ਸੱਚੇ ਪ੍ਰੇਮ ਦੇ ਪਿੱਛੇ ਲੱਗੇ ਰਹੋਗੇ। ਏਥੋਂ ਤਾਈਂ ਕਿ ਤੁਸੀਂ ਹਰ ਇਕ ਤਰਾਂ ਦੀ ਵਿਰੋਧੀ ਹਾਲਤ ਦਾ ਤਿਆਗ ਕਰਕੇ ਅਰ ਉਸੇ ਪ੍ਰੇਮ ਵਿਚ ਮਸਤ ਹੋ ਕੇ ਉਸ ਦੇ ਨਾਲ ਉੱਚ ਦਰਜੇ ਦੀ ਸਾਂਝ ਪਿਆਰ ਪ੍ਰਗਟ ਕਰੋਗੇ, ਅਰ ਇਹ ਅੰਦਰਲੀ ਸਾਂਝ ਪਿਆਰ ਦੀ ਹਾਲਤ ਆਤਮਕ ਬਲ ਹੈ। ਏਸੇ ਤਰਾਂ ਹੋਰ ਆਤਮਕ ਨਿਯਮਾਂ ਯਥਾ ਪਵਿਤ੍ਰਤਾ ਅਤੇ ਦਯਾ ਨੂੰ ਲਓ ਅਰ ਓਹਨਾਂ ਨੂੰ ਭੀ ਏਸੇ ਤਰਾਂ ਕੰਮ ਵਿੱਚ ਲਿਆਓ, ਅਰ ਇਹ ਸਚਾਈ ਜਾਂ ਸੱਚਾ ਆਤਮ ਗਿਆਨ ਏਹਨੂੰ ਚਾਹਨ ਵਾਲਾ ਅਤੇ ਗ੍ਰਹਿਣ ਕਰਨ ਵਾਲਾ ਬਲ ਹੈ ਕਿ ਤੁਸੀਂ ਉਸ ਦੇ ਅੰਦਰ ਨਹੀਂ ਠਹਿਰ ਸਕੋਗੇ ਅਰ ਨਾ ਆਰਾਮ ਕਰ ਸਕੋਗੇ। ਜੇਹਾ ਕਿ ਜੇਠ ਹਾੜ ਦੀ ਗਰਮੀ ਦਾ ਤਪਿਆ ਆਦਮੀ ਗੰਗਾ ਵਿਚ ਨਾਂ ਤਾਂ ਠਹਿਰ ਹੀ ਸਕਦਾ ਹੈ ਤੇ ਨਾਂ ਇਸੇ ਦਸਾ ਵਿਚ ਉਸ ਬਾਝੋਂ ਰਹਿ ਹੀ ਸਕਦਾ ਹੈ। ਏਥੋਂ ਤਾਈਂ ਕਿ ਤੁਹਾਡੀ ਆਤਮਾਂ ਦੀ ਅੰਦਰਲੀ ਪੁਸ਼ਾਕ ਦੇ ਉੱਤੇ ਹਰ ਇੱਕ ਪ੍ਰਕਾਰ ਦਾ ਦਾਗ ਜਾਂ ਧੱਬੇ ਦਾ ਅਭਾਵ ਹੋ ਜਾਏਗਾ ਅਰ ਤੁਹਾਡੇ ਅੰਦਰ ਕਿਸੇ ਤਰਾਂ ਦੀ ਸਖਤ ਵਿਰੋਧਤਾ ਅਰ ਕੁਦੱਯਾ (ਬੇਰਹਿਮੀ) ਦੀ ਗਲ ਕਦਾਚਿੱਤ ਨਾਂ ਆਵੇਗੀ।

ਜਿੰਨਾਂ ਤੁਸੀਂ ਓਹਨਾਂ ਅਸੂਲਾਂ ਨੂੰ ਸਮਝੋ ਅਤੇ ਓਹਨਾਂ ਦਾ ਵਾਸਤਵ ਭਾਵ ਪਛਾਣੋਂ ਅਰ ਓਹਨਾਂ ਤੇ ਪੂਰਨ ਵਿਸ਼ਵਾਸ ਕਰੋਗੇ ਓਨਾਂ ਹੀ ਤੁਹਾਨੂੰ ਆਤਮਕ ਬਲ ਪ੍ਰਾਪਤ ਹੋਵੇਗਾ। ਅਰ ਇਹ ਬਲ ਅਮਨ ਅਤੇ ਤਸੱਲੀ, ਹਲੀਮੀ ਅਤੇ ਸਹਾਰਨ ਸ਼ਕਤੀ, ਨਿਆਇ ਅਤੇ ਅਰਾਮ ਦੀ ਸੂਰਤ ਵਿੱਚ ਤੁਹਾਡੇ ਅੰਦਰ ਅਰ ਤੁਹਾਡੇ ਦੁਆਰਾ ਪ੍ਰਗਟ ਹੋਵੇਗਾ। ਅਮਨ ਅਤੇ ਤਸੱਲੀ ਤੋਂ ਉੱਚ ਦਰਜੇ ਦਾ ਪ੍ਰਬੰਧ ਅਤੇ ਮਾਨਸਕ ਇੱਛਾ ਦਾ ਦੂਰ ਹੋਣਾ ਸਿੱਧ ਹੈ। ਹਲੀਮੀ ਅਤੇ ਸਹਨ ਸ਼ੀਲਤਾ ਈਸ਼ਵਰੀ ਗਿਆਨ ਪ੍ਰਾਪਤ ਕਰਨ ਦੀ ਖਾਸ ਨਿਸ਼ਾਨੀ ਹੈ, ਅਰ ਨਿਆਏਂ ਅਰ ਆਰਾਮ ਅਰਥਾਤ ਜੀਵਨ ਦੇ ਸਾਰੇ ਫਰਜ਼ਾਂ ਅਰ ਪਰੇਸ਼ਾਨੀਆਂ ਵਿਖੇ ਚਿੱਤ ਬ੍ਰਿਤੀ ਮੈਲੀ ਨਾਂ ਕਰਨਾਂ ਅਰ ਹਰ ਹਾਲਤ ਵਿੱਚ ਪ੍ਰਸੰਨ ਰਹਿਣਾ, ਬਲ ਵਾਲੇ ਅਤੇ ਹਿੰਮਤ ਵਾਲੇ ਪੁਰਸ਼ ਨੂੰ ਪ੍ਰਗਟ ਕਰਦੀ ਹੈ। ਸੰਸਾਰ ਵਿੱਚ ਸੰਸਾਰ ਦਾ ਹੋ ਕੇ ਰਹਿਣਾ ਅਰਥਾਤ ਸੰਸਾਰ ਦੇ ਲੋਕਾਂ ਦੇ ਖਿਆਲਾਂ ਅਨੁਸਾਰ ਜੀਵਨ ਬਤੀਤ ਕਰਨਾ ਸੌਖਾ ਹੈ। ਏਕਾਂਤ ਜਾਂ ਲੁਕ ਛਿਪ ਕੇ ਰਹਿਣ ਵਿੱਚ ਆਪਣੇ ਵਰਗਾ ਹੋ ਕੇ ਰਹਿਣਾ ਅਰਥਾਤ ਆਪਣੀ ਸਲਾਹ ਦੇ ਅਨੁਸਾਰ ਜੀਵਨ ਬਤੀਤ ਕਰਨਾ ਭੀ ਸੌਖਾ ਹੈ, ਪਰ ਵੱਡਾ ਪੁਰਸ਼ ਓਹੀ ਹੈ ਜੋ

ਲੋਕਾਂ ਵਿੱਚ ਰਹਿ ਕੇ ਪੂਰਨ ਪ੍ਰਸੰਨਤਾ ਨਾਲ ਏਕਾਂਤ ਸੇਵਨ ਦੀ ਸੁਤੰਤ੍ਰਤਾ ਨੂੰ ਕਾਇਮ ਰੱਖਦਾ ਹੈ।

ਬਾਜ਼ਿਆਂ ਗਿਆਨਵਾਨਾਂ ਜਾਂ ਸੱਚਾ ਭੇਤ ਜਾਨਣ ਵਾਲਿਆਂ ਦੀ ਇਹ ਰਾਇ ਹੈ ਕਿ ਅਮਨ ਅਮਾਨ ਅਰਥਾਤ ਮਾਨਸਕ ਖਾਹਸ਼ਾਂ ਨੂੰ ਵੱਸ ਵਿਚ ਕਰਨ ਵਿਖੇ ਯੋਗਤਾ ਪ੍ਰਾਪਤ ਕਰਨੀ ਉਸ ਬਲ ਦਾ ਚਸ਼ਮਾ ਹੈ ਜਿਸ ਦੁਆਰਾ ਕਰਾਮਾਤਾਂ (ਜਿਹਾ ਕਿ ਵਿਸ਼ਵਾਸ ਹੈ) ਕੀਤੀਆਂ ਜਾਂਦੀਆਂ ਹਨ, ਅਰ ਸੱਚ ਮੁੱਚ ਜਿਸ ਪੁਰਸ਼ ਨੇ ਆਪਣੀਆਂ ਅੰਦਰਲੀਆਂ ਸ਼ਕਤੀਆਂ ਨੂੰ ਅਜਿਹੇ ਪੂਰੇ ਤੌਰ ਨਾਲ ਵੱਸ ਵਿਚ ਕਰ ਲੀਤਾ ਹੈ ਕਿ ਵਡੀ ਤੋਂ ਵਡੀ ਸੱਟ ਭੀ ਉਸ ਨੂੰ ਇਕ ਪਲ ਵਾਸਤੇ ਉਸਦੀ ਥਾਂ ਤੋਂ ਨਹੀਂ ਡੇਗ ਸਕਦੀ ਅਰ ਉਸ ਦੀਆਂ ਚਿੱਤ ਬ੍ਰਿਤੀਆਂ ਵਿੱਚ ਵਲ ਪੇਚ ਨਹੀਂ ਪਾ ਸਕਦੀ, ਓਹੀ ਪੁਰਸ਼ ਓਹਨਾਂ ਸ਼ਕਤੀਆਂ ਦਾ ਹੱਛੀ ਤਰਾਂ ਅਰ ਪੂਰਾ ਪੂਰਾ ਆਗੂ ਬਣ ਸਕਦਾ ਹੈ ਅਰ ਓਹਨਾਂ ਦਾ ਪ੍ਰਬੰਧ ਕਰ ਸਕਦਾ ਹੈ।

ਮਨ ਦਾ ਸੰਕੋਚ ਹਲੀਮੀ ਅਰ ਨਿਆਇ ਅਤੇ ਸ਼ਾਂਤੀ ਵਿਚ ਤ੍ਰੱਕੀ ਕਰਨੀ, ਪਕਿਆਈ ਅਤੇ ਬਲ ਵਿਖੇ ਤ੍ਰੱਕੀ ਕਰਨੀ ਹੈ, ਅਰ ਆਪਣੇ ਆਤਮ ਗਿਆਨ ਨੂੰ ਇਕ ਅਸੂਲ ਤੇ ਕਾਇਮ ਰਖਣ ਨਾਲ ਹੀ ਤੁਸੀਂ ਤ੍ਰੱਕੀ ਕਰ ਸਕਦੇ ਹੋ। ਜਿਸ ਤਰਾਂ ਇਕ ਬਾਲਕ ਬਿਨਾਂ ਸਹਾਰੇ ਟੁਰਨ ਫਿਰਨ ਲਈ ਬਹੁਤ ਸਾਰੇ ਕਠਨ ਯਤਨਾਂ ਤੋਂ ਪਿਛੋਂ ਅਰ ਬਹੁਤ ਵਾਰੀ ਡਿੱਗ ਢੱਹ ਕੇ ਅੰਤ ਨੂੰ ਟੁਰਨ ਫਿਰਨ ਲਗ ਹੀ ਜਾਂਦਾ ਹੈ, ਏਸੇ ਤਰ੍ਹਾਂ ਹੀ ਇਹ ਜ਼ਰੂਰ ਹੈ ਕਿ ਤੁਸੀਂ ਭੀ ਪੈਹਲਾਂ ਅਕੱਲੇ ਰਹਨ ਦਾ ਜਤਨ ਕਰਕੇ ਬਲ ਦੇ ਰਸਤੇ ਵਿਖੇ ਪ੍ਰਵਿਰਤ ਹੋ ਜਾਓ, ਰਸਮਾਂ ਅਤੇ ਰਵਾਜਾਂ ਦੀ ਸਖਤੀ, ਰਵਾਇਤ ਅਤੇ ਬਨਾਵਟੀ ਰੀਤ, ਅਰ ਦੂਜੇ ਪੁਰਸ਼ਾਂ ਦੀ ਰਾਇ ਦੇ ਅਨੁਸਾਰੀ ਨਾਂ ਰਹੋ, ਏਥੋਂ ਤਾਈਂ ਕਿ ਤੁਸੀਂ ਲੋਕਾਂ ਦੇ ਵਿਚਕਾਰ ਅਕੱਲਿਆਂ ਅਤੇ ਸਿੱਧੇ ਟੁਰਨਾਂ ਸਿੱਖ ਜਾਓ। "ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ।" ਆਪਣੀ ਹੀ ਰਾਇ ਤੇ ਕੁੱਵਤ ਫੈਸਲਾ ਅਰਥਾਤ ਵਿਚਾਰ ਸ਼ਕਤੀ ਤੇ ਭਰੋਸਾ ਰੱਖੋ। ਆਪਣੇ ਹੀ ਦਿਲ ਦੀ ਅਵਾਜ਼ ਤੇ ਕਾਇਮ ਰਹੋ, ਆਪਣੇ ਹੀ ਅੰਦਰਲੇ ਪ੍ਰਕਾਸ਼ ਦੀ ਸਿੱਖਯਾ ਅਨੁਸਾਰ ਵਰਤਾਉ ਕਰੋ, ਸਭ ਪ੍ਰਕਾਰ ਦੀਆਂ ਬਾਹਰਲੀਆਂ ਰੋਸ਼ਨੀਆਂ ਜੋ ਦੇਖਣ ਵਿਚ ਆਉਂਦੀਆਂ ਹਨ, ਇਕ ਤਰਾਂ ਦਾ ਛਲੇਡਾ ਹਨ। ਅਜਿਹੇ ਪੁਰਸ਼ ਭੀ ਹਨ ਜੋ ਤੁਹਾਨੂੰ ਇਹ ਕੈਹਨਗੇ ਕਿ ਤੁਸੀਂ ਮੂਰਖ ਅਨਜਾਨ ਹੋ, ਤੁਹਾਡੀ ਰਾਇ ਜਾਂ ਬੁਧੀ ਖਰਾਬ ਹੈ, ਤੁਹਾਡਾ ਦਿਲ ਕੁਮਾਰਗ ਵਿਚ ਪਿਆ ਹੋਯਾ ਹੈ, ਅਰ ਤੁਹਾਡੇ ਅੰਦਰ ਦਾ ਪ੍ਰਕਾਸ਼ ਇਕ ਤਰ੍ਹਾਂ ਦਾ ਹਨੇਰਾ ਹੈ, ਪਰ ਏਹਨਾਂ ਲੋਕਾਂ ਦੇ ਕਹਨ ਦੀ ਤੁਸੀਂ ਕੁਝ ਪ੍ਰਵਾਹ ਨਾਂ ਕਰੋ, ਜੇ ਉਨ੍ਹਾਂ ਦਾ ਕੈਹਣਾ ਸੱਚ ਹੈ ਤਾਂ ਤੁਸੀਂ ਆਪਣੀ ਬੁੱਧੀ ਅਤੇ ਸਿਆਣਪ ਨਾਲ ਭਾਲ ਕਰਕੇ ਜਿੰਨੀ ਛੇਤੀ ਮਲੂਮ ਕਰ ਲਓ ਉੱਨਾ ਹੀ ਹੱਛਾ ਹੈ, ਅਰ ਤੁਸੀਂ ਆਪਣੇ ਬਲ ਜਾਂ ਸ਼ਕਤੀਆਂ ਨੂੰ ਭੇ ਵਿਚ ਪਾ ਕੇ ਪਰਖਨ ਤੋਂ ਹੀ ਇਹ ਗੱਲ ਮਲੂਮ ਕਰ ਸਕਦੇ ਹੋ, ਏਸ ਵਾਸਤੇ ਬਹਾਦਰੀ ਨਾਲ ਆਪਣੇ ਰਾਹ ਤੇ ਚਲੋ। ਘੱਟ ਤੋਂ ਘੱਟ ਇਹ ਤਾਂ ਜ਼ਰੂਰ ਹੈ ਕਿ ਤੁਹਾਡਾ ਦਿਲ ਖਾਸ ਕਰਕੇ ਤੁਹਾਡਾ ਹੀ ਹੈ ਅਰ ਉਸ ਦੇ ਪਿਛੇ ਲੱਗਣਾ ਮਨੁਸ਼ ਹੋਣਾ ਹੈ, ਦੂਜੇ ਪੁਰਸ਼ ਦੇ ਦਿਲ ਦੇ ਪਿਛੇ ਲੱਗਣਾਂ ਗੁਲਾਮ ਬਣਨਾਂ ਹੈ। ਤੁਹਾਨੂੰ ਬਹੁਤ ਸਾਰੀਆਂ ਹਾਰਾਂ ਹੋਨਗੀਆਂ, ਬਹੁਤ ਸਾਰੇ ਫੱਟ ਸਹਾਰਨੇ ਪੈਣਗੇ, ਅਰ ਕੁਝ ਚਿਰ ਵਾਸਤੇ ਬਹੁਤ ਸਾਰੀਆਂ ਔਕੜਾਂ ਸੈਹਣੀਆਂ ਪੈਣਗੀਆਂ, ਪਰ ਆਪਣੇ ਵਿਸ਼ਵਾਸ ਤੇ ਜੰਮੇ ਰਹੋ, ਅਰ ਵਧੀ ਚਲੋ, ਅਰ ਇਹ ਨਿਸ਼ਚੇ ਕਰੋ ਕਿ ਪੂਰੀ ਅਤੇ ਸੱਚੀ

ਫਤੇ ਅਗੇ ਹੀ ਜਾ ਕੇ ਹੈ । ਇਕ ਅਸੂਲ ਜੋ ਇਕ ਪਹਾੜ ਦੀ ਨਿਆਈਂ ਪੱਕਾ ਅਤੇ ਅਟੱਲ ਹੈ ਉਸ ਦੀ ਤਲਾਸ਼ ਵਿਚ ਰਹੋ, ਅਰ ਉਸ ਅਸੂਲ ਦੇ ਮਿਲ ਜਾਨ ਤੇ ਉਸ ਉੱਤੇ ਕਾਇਮ ਰਹੋ । ਏਸ ਅਸੂਲ ਦੇ ਪਹਾੜ ਤੇ ਪੈਰ ਜਮਾ ਲਓ, ਅਰ ਸਿੱਧੇ ਖਲੋ ਰਹੋ, ਏਥੋਂ ਤਾਈਂ ਕਿ ਅੰਤ ਨੂੰ ਤੁਸੀਂ ਉਸ ਉੱਤੇ ਬਿਨਾ ਕਿਸੇ ਤਰਾਂ ਦੀ ਹਿਲ ਜੁਲ ਦੇ ਡਟੇ ਰਹੋ ਅਰ ਤਸੱਲੀ ਰੱਖੋ ਕਿ ਤੁਸੀਂ ਲਹਿਰਾਂ ਦੀ ਤੇਜ਼ੀ ਅਰ ਖੁਦਗਰਜ਼ੀ ਦੇ ਤੂਫਾਨ ਦਾ ਮੁਕਾਬਲਾ ਕਰਨ ਵਿਚ ਸਫਲਤਾ ਪ੍ਰਾਪਤ ਕਰ ਲਓਗੇ । ਕਿਉਂਕਿ ਹਰ ਇਕ ਤਰਾਂ ਦੀ ਖੁਦਗਰਜ਼ੀ ਜਾਂ ਖੁਦ ਪ੍ਰਸਤੀ (ਘੁਮੰਡ) ਪ੍ਰੇਸ਼ਾਨੀ, ਨਿਰਬਲਤਾ ਅਤੇ ਮੌਤ ਹੈ, ਅਰ ਆਤਮਕ ਨਿਸ਼ਕਾਮਤਾ, ਇਸਥਿਰਤਾ ਬਲ ਅਤੇ ਜੀਵਨ ਹੈ । ਜਿੰਨਾਂ ਤੁਸੀਂ ਆਤਮ ਜੀਵਨ ਵਿਚ ਤ੍ਰੱਕੀ ਕਰੋਗੇ ਅਰ ਅਸੂਲਾਂ ਤੇ ਕਾਇਮ ਰਹੋਗੇ ਉੱਨਾਂ ਹੀ ਤੁਸੀਂ ਉਨ੍ਹਾਂ ਅਸੂਲਾਂ ਵਾਂਗ ਸੁੰਦਰ ਅਰ ਇਕ ਰਸ ਬਨ ਜਾਓਗੇ, ਅਤੇ ਉਨ੍ਹਾਂ ਦੀ ਨਾਸ ਰਹਤ ਹਾਲਤ ਦੀ ਮਿਠਾਸ ਦਾ ਸੁਆਦ ਚੱਖੋਗੇ, ਤੇ ਆਪਣੇ ਅੰਦਰ ਈਸ਼੍ਵਰ ਪ੍ਰਮਾਤਮਾ ਦੀ ਅਟੱਲ ਹਾਲਤ ਅਰ ਇਕ ਰਸ ਅਸਲੀਅਤ ਨੂੰ ਚੰਗੀ ਤਰਾਂ ਸਮਝ ਲਓਗੇ ।

ਸਭ ਕਿਛੁ ਘਰ ਮਹਿ ਬਾਹਰ ਨਾਹੀ ।
ਬਾਹਰ ਟੋਲੈ ਸੋ ਭਰਮ ਭੁਲਾਹੀ ।

"ਫ਼ਨੀਅਰ ਦੇ ਸਿਰ ਵਿੱਚ ਮਣਿ, ਖੁੱਡੇ ਘਣਾ ਭੰਡਾਰ ।
ਬੇਪ੍ਰਵਾਹੀਆਂ ਤੁੱਧ ਘਰਿ, ਛੱਡ ਮੁਥਾਜੀ ਯਾਰ ।"

4

# ਨਿਸ਼ਕਾਮ ਪ੍ਰੀਤੀ ਦਾ ਸਮਝਣਾ ਅਰ ਪ੍ਰਾਪਤ ਕਰਨਾ

"ਗੱਥੀ ਰਤਨਾਂ ਦੀ ਭਰੀ ਉੱਤੋਂ ਬੱਧਾ ਮੂੰਹ ।
ਕਿਣਕਿਣਾਟ ਝਿਲਮਿਲ ਲਿਸ਼ਕ ਪ੍ਰੇਮ ਪਿਛੌਰੇ ਰੂੰਹ ।"

ਮਕਾਈਲ ਅਨਜੀਲੋ ਜਦੋਂ ਕਦੀ ਪੱਥਰ ਦੇ ਅਨਛਿੱਲੇ ਮੁੱਢੇ ਟੁਕੜੇ ਨੂੰ ਵੇਖਦਾ ਸੀ ਤਾਂ ਆਖਿਆ ਕਰਦਾ ਸੀ ਕਿ ਇਸ ਦੇ ਅੰਦਰ ਇਕ ਬੜਾ ਸੁੰਦਰ ਬੁੱਤ ਲੁਕਿਆ ਹੋਯਾ ਹੈ, ਜਿਸ ਦੇ ਪ੍ਰਗਟ ਕਰਨ ਲਈ ਇਕ ਪੂਰੇ ਤੇ ਯੋਗ ਉਸਤਾਦ (ਮਾਹਰ ਕਾਰੀਗਰ) ਦਾ ਹੱਥ ਦਰਕਾਰ ਹੈ । ਏਸੇ ਤਰਾਂ ਹਰ ਇਕ ਪੁਰਸ਼ ਦੇ ਅੰਦਰ ਈਸ਼੍ਵਰੀ ਪ੍ਰਕਾਸ਼ ਦਾ ਨਜ਼ਾਰਾ ਮੌਜੂਦ ਹੈ, ਜਿਸ ਦੇ ਪ੍ਰਗਟ ਹੋਨ ਵਾਸਤੇ ਵਿਸਵਾਸ਼ ਦੇ ਪੂਰਨ ਹੱਥ ਅਤੇ ਹਲੀਮੀ ਦੀ ਛੈਣੀ ਦੀ ਲੋੜ ਹੈ ਅਰ ਇਹ ਈਸਵਰੀ ਪ੍ਰਕਾਸ਼ ਐਬ ਰਹਤ ਅਤੇ ਨਿਸ਼ਕਾਮ ਪ੍ਰੀਤੀ ਦੀ ਸੂਰਤ ਵਿੱਚ ਪ੍ਰਗਟ ਹੁੰਦਾ ਹੈ ਅਰ ਏਸੇ ਹਾਲਤ ਵਿੱਚ ਚੰਗੀ ਤਰਾਂ ਸਮਝ ਵਿੱਚ ਆਉਂਦਾ ਹੈ ।

ਹਰ ਇਕ ਪੁਰਸ਼ ਦੇ ਦਿਲ ਵਿੱਚ ਅਤੀ ਗੁੱਝੀ ਅਤੇ ਲੁਕੀ ਹੋਈ ਈਸ਼੍ਵਰੀ ਪ੍ਰੇਮ ਦੀ ਆਤਮਾ ਹੈ, ਜਿਸ ਦਾ ਪਵਿਤ੍ਰ ਤੇ ਸੁਧ ਜੌਹਰ ਨਾਸ ਰਹਤ ਅਤੇ ਅਟੱਲ ਹੈ । ਪਰ ਵਸ਼ੇਸ਼ ਕਰਕੇ ਏਸ ਈਸ਼੍ਵਰੀ ਪ੍ਰੇਮ ਦੇ ਉੱਤੇ ਅਰ ਚਹੁੰ ਪਾਸੀਂ ਬਹੁਤ ਸਾਰੀਆਂ ਸਖਤ ਅਤੇ ਨਾ ਲੰਘ ਸਕਣ ਯੋਗ ਚੀਜ਼ਾਂ ਅਕੱਠੀਆਂ ਰਹਿੰਦੀਆਂ ਹਨ, ਜਿਨ੍ਹਾਂ ਦੇ ਕਾਰਨ ਪੁਰਸ਼ ਉਸ ਦੀ ਤੈਹ ਤਾਈਂ ਬੜੀ ਕਠਨਤਾ ਨਾਲ ਪੁੱਜ ਸਕਦਾ ਹੈ । ਪੁਰਸ਼ ਵਿਖੇ ਆਤਮ ਗਿਆਨ ਇਹੋ ਹੀ ਹੈ । ਇਹੋ ਹੀ ਚੀਜ਼ ਹੈ ਜੋ ਈਸ਼ਵਰ ਪ੍ਰਮਾਤਮਾਂ ਨਾਲ ਸਬੰਧ ਰੱਖਦੀ ਹੈ ਅਰ ਜੋ ਅਸਲੀ ਅਤੇ ਨਾਸ਼ ਰਹਤ ਹੈ, ਹੋਰ ਸਾਰੀਆਂ ਚੀਜ਼ਾਂ ਬਦਲਦੀਆਂ ਰਹਿੰਦੀਆਂ ਹਨ, ਅਰ ਲੁਕ ਛਿਪ ਜਾਂਦੀਆਂ ਹਨ, ਕੇਵਲ ਇਹੋ ਚੀਜ਼ ਪੱਕੀ ਅਦੁਤੀ ਅਤੇ ਇਕ ਰਸ ਹੈ । ਦਿਨ ਰਾਤ ਦੀ ਲਗਾਤਾਰ ਮੇਹਨਤ ਤੋਂ ਉੱਚ ਦਰਜੇ ਦੇ ਸੁਭ ਮਾਰਗ ਤੇ ਚੱਲਣਾ ਗ੍ਰਹਣ ਕਰਕੇ ਇਸ ਈਸ਼੍ਵਰੀ ਪ੍ਰੇਮ ਨੂੰ ਚੰਗੀ ਤਰਾਂ ਸਮਝਣ ਅਰ ਏਸ ਵਿਚ ਜੀਵਨ ਬਤੀਤ ਕਰਨ, ਅਰ ਉਸ ਥੀਂ ਪੂਰਾ ੨ ਜਾਣੂੰ ਹੋ ਜਾਣ ਤੋਂ ਪੁਰਸ਼ ਉਸੇ ਥਾਂ ਅਰ ਉਸੇ ਵੇਲੇ ਅਟੱਲ ਜੀਵਨ ਅਕਾਲ ਪੁਰਖ ਵਿਖੇ ਅਭੇਦ ਪ੍ਰਵਿਰਤ ਹੋ ਸਕਦਾ ਹੈ । ਅਰ ਏਸ ਤਰਾਂ ਦੇ ਪੁਰਸ਼ ਅਤੇ ਆਤਮ ਗਯਾਨ ਅਤੇ ਪ੍ਰਮਾਤਮਾਂ ਵਿਖੇ ਇਕ ਪਿਆਰ ਪੈਦਾ ਹੋ ਜਾਂਦਾ ਹੈ ਤੇ ਨਾਲ ਹੀ ਪੁਰਸ਼ ਆਪਣੀ ਪਵਿਤ੍ਰ ਅਤੇ ਅਟੱਲ ਕੁਦਰਤ ਨੂੰ ਪਛਾਨ ਲੈਂਦਾ ਹੈ ।

ਏਸ ਈਸ਼੍ਵਰੀ ਪ੍ਰੇਮ ਤੱਕ ਪੁਜਨ ਅਤੇ ਉਸ ਦੇ ਸਮਝਨ ਅਤੇ ਅਨੁਭਵ ਕਰਨ ਵਾਸਤੇ ਹਰ ਇਕ ਪੁਰਸ਼ ਨੂੰ ਆਪਣੇ ਦਿਲ ਅਤੇ ਦਿਮਾਗ ਤੇ ਬੜੀ ਗੰਭੀਰਤਾ ਅਤੇ ਮੇਹਨਤ ਨਾਲ ਕੰਮ ਕਰਨਾ ਉਚਿਤ ਹੈ, ਅਰ ਇਹ ਭੀ ਜ਼ਰੂਰ ਹੈ ਕਿ ਓਹ ਆਪਣੀ ਹਲੀਮੀ ਨੂੰ ਨਵੇਂ ਸਿਰਿਓਂ ਜਾਰੀ ਰਖੇ ਅਰ ਆਪਣੇ ਵਿਸ਼ਵਾਸ ਨੂੰ ਪੱਕਾ ਰੱਖੇ, ਕਿਉਂਕਿ ਅਕਾਲ ਪੁਰਖ ਦੀ

ਪਦਵੀ ਅਤੇ ਪ੍ਰਕਾਸ਼ ਅਤੇ ਸੁੰਦ੍ਰਤਾ ਅਰ ਦਰਸ਼ਨ ਦਾ ਨਜ਼ਾਰਾ ਵੇਖਨ ਤੋਂ ਪਹਿਲਾਂ ਉਸ ਨੇ ਬਹੁਤ ਕੁਝ ਨੀਚਤਾਈਆਂ ਦੂਰ ਕਰਨੀਆਂ ਹਨ ਅਤੇ ਬਹੁਤ ਕੁਝ ਬਜ਼ੁਰਗੀਆਂ ਪ੍ਰਾਪਤ ਕਰਨੀਆਂ ਹਨ ।

ਜੋ ਪੁਰਸ਼ ਖ਼ੁਦਾਈ ਦਰਜੇ ਤਾਈਂ ਪਹੁੰਚਨਾ ਚਾਹੁੰਦਾ ਹੈ, ਅਰ ਪੂਰਨ ਪੁਰਖ ਹੋਣ ਦਾ ਯਤਨ ਕਰਦਾ ਹੈ, ਉਸ ਨੂੰ ਬਹੁਤ ਸਾਰੀਆਂ ਤਕਲੀਫ਼ਾਂ ਉਠਾਣੀਆਂ ਪੈਣਗੀਆਂ, ਅਰ ਇਹ ਉੱਕਾ ਜ਼ਰੂਰੀ ਹੈ, ਨਹੀਂ ਤਾਂ ਓਹ ਉੱਚ ਦਰਜੇ ਦੀ ਹਲੀਮੀ ਕਿਸ ਤਰਾਂ ਪ੍ਰਾਪਤ ਕਰ ਸਕਦਾ ਹੈ, ਜਿਸ ਦੇ ਬਿਨਾਂ ਨਾ ਅਸਲੀ ਸਿਆਣਪ (ਬੁਧੀਮਤਾ) ਪ੍ਰਾਪਤ ਹੋ ਸਕਦੀ ਹੈ ਅਰ ਨਾ ਈਸ਼੍ਵਰੀ ਦਰਜਾ । ਜਿਨਾਂ ਇਹ ਪੁਰਸ਼ ਅਗੇਰੇ ਵਧੇਗਾ ਅਰ ਤ੍ਰੱਕੀ ਕਰੇਗਾ, ਉਸ ਦਾ ਸਾਰਾ ਕੰਮ ਬੇਅਰਥ ਮਲੂਮ ਹੋਵੇਗਾ ਅਰ ਉਸ ਦੇ ਸਾਰੇ ਯਤਨ ਬੇਅਰਥ ਜਾਣਗੇ । ਕਦੀ ੨ ਕਾਹਲੀ ਕਰਨ ਤੋਂ ਉਸ ਪੁਰਸ਼ ਦੀ ਆਪਣੇ ਖਿਆਲ ਵਿੱਚ ਕਾਇਮ ਕੀਤੀ ਹੋਈ ਮਾਨਸਕ ਤਸਵੀਰ ਵਿਗੜ ਜਾਏਗੀ, ਅਰ ਸ਼ਾਇਦ ਜਦੋਂ ਉਸ ਨੂੰ ਇਹ ਖਿਆਲ ਹੈ ਕਿ ਮੇਰਾ ਕੰਮ ਲਗਭਗ ਪੂਰਾ ਹੋ ਗਿਆ ਹੈ ਤਾਂ ਉਸ ਨੂੰ ਮਲੂਮ ਹੋਵੇਗਾ, ਕਿ ਜਿਸ ਚੀਜ਼ ਨੂੰ ਓਹ ਈਸ਼੍ਵਰੀ ਪ੍ਰੇਮ ਦੀ ਸੁੰਦਰ ਸ਼ਕਲ ਬਨਾਈ ਬੈਠਾ ਸੀ, ਉਹ ਉੱਕਾ ਹੀ ਫ਼ਨਾਹ ਹੋ ਗਈ, ਅਰ ਆਪਣੀ ਪਿਛਲੀ ਕੌੜੀ ਪ੍ਰੀਖਿਆ ਨੂੰ ਆਪਣਾ ਆਗੂ ਅਤੇ ਆਪਣਾ ਸਹਾਇਕ ਬਣਾ ਕੇ ਉਸ ਨੂੰ ਨਵੇਂ ਸਿਰਿਓਂ ਸ਼ੁਰੂ ਕਰਨਾ ਜ਼ਰੂਰੀ ਹੈ, ਪਰ ਜਿਸ ਪੁਰਸ਼ ਨੇ ਪੱਕਾ ਹੋ ਕੇ ਆਪਣੇ ਆਪ ਨੂੰ ਉੱਚ ਹਸਤੀ ਦੇ ਸਮਝਨ ਵਿਚ ਤਨ ਮਨ ਲਾ ਦਿੱਤਾ ਹੈ ਓਹ ਪੁਰਸ਼ ਮਲੂਮ ਨਾਂ ਕਰੇਗਾ ਕਿ ਹਾਰ ਜਾਂ ਨਿਸਫਲਤਾ ਕੀ ਚੀਜ਼ ਹੁੰਦੀ ਹੈ । ਹਰ ਤਰਾਂ ਦੀ ਨਿਸਫਲਤਾ ਦਖਾਵਾ ਮਾਤ੍ਰ ਹੈ ਅਸਲੀ ਨਹੀਂ, ਹਰ ਇਕ ਤਰਾਂ ਦਾ ਖਿਸਕਾਉ ਤੇ ਹਰ ਤਰਾਂ ਦਾ ਘਾਟਾ ਜਾਂ ਗਿਰਾਉ ਅਰ ਘੜੀ ਮੁੜੀ ਖ਼ੁਦਗਰਜ਼ੀ ਵੱਲ ਝੁਕਨਾ ਇਹ ਇਕ ਤਰਾਂ ਦੀ ਸਿੱਖ੍ਯਾ ਅਤੇ ਇਕ ਤਰਹਾਂ ਦੀ ਪ੍ਰੀਖਿਆ ਹੈ, ਜਿਸ ਦੁਆਰਾ ਕੁਝ ਨਾਂ ਕੁਝ ਸਿਆਣਪ ਦਾ ਕਿਣਕਾ ਸਿੱਖਯਾ ਜਾਂਦਾ ਹੈ, ਅਰ ਇਸ ਤੋਂ ਜਤਨ ਕਰਨ ਵਾਲੇ ਨੂੰ ਆਪਣੇ ਉੱਚ ਉਦੇਸ਼ ਦੀ ਪੂਰਨਤਾ ਵਿਖੇ ਸਹਾਇਤਾ ਮਿਲਦੀ ਹੈ । ਇਹ ਜਾਣ ਲੈਣਾ ਕਿ ਜੇ ਅਸੀਂ ਹਰ ਇਕ ਰੱਦੀ ਕੰਮ ਨੂੰ ਆਪਣੇ ਪੈਰਾਂ ਥੱਲੇ ਮੱਲ ਛਡੀਏ ਤਾਂ ਅਸੀਂ ਆਪਣੀਆਂ ਬੁਰਾਈਆਂ ਦੀ ਇਕ ਪੌੜੀ ਬਨਾ ਸਕਦੇ ਹਾਂ, ਉਸ ਰਸਤੇ ਦੁਆਰਾ ਪ੍ਰਵਿਰਤ ਹੋਣਾ ਹੈ ਜਿਸ ਤੋਂ ਅਸੀਂ ਅਪਾਰ ਖ਼ੁਦਾਈ ਦਰਜੇ ਤੇ ਪੁਜ ਸਕਦੇ ਹਾਂ, ਅਰ ਜਿਸ ਪੁਰਸ਼ ਨੂੰ ਇਹ ਗਿਆਨ ਹੈ ਉਸ ਦੀਆਂ ਨਿਸਫਲਤਾਈਆਂ ਉੱਚ ਚੀਜ਼ਾਂ ਦੇ ਪ੍ਰਾਪਤ ਕਰਨ ਵਿਚ ਪੌੜੀਆਂ ਦਾ ਕੰਮ ਦੇਂਦੀਆਂ ਹਨ ।

ਜੇ ਤੁਸੀਂ ਇਕ ਵਾਰੀ ਨਾਂ ਸਮਝੋ ਕਿ ਤੁਹਾਡੀਆਂ ਨਿਸਫਲਤਾਈਆਂ ਤੁਹਾਡੀਆਂ ਤਕਲੀਫ਼ਾਂ ਅਰ ਦੁਖ, ਅਕਾਸ਼ ਬਾਣੀ ਦੀ ਨਿਆਈਂ ਹਨ ਜੋ ਤੁਹਾਨੂੰ ਸਾਫ਼ ੨ ਇਹ ਦਸਦੀਆਂ ਹਨ ਕਿ ਤੁਹਾਡੇ ਵਿੱਚ ਕਿੱਥੇ ੨ ਕਮਜ਼ੋਰੀਆਂ ਅਤੇ ਖਰਾਬੀਆਂ ਹਨ, ਅਰ ਕਿੱਥੇ ੨ ਤੁਸੀਂ ਅਸਲੀ ਅਤੇ ਈਸ਼੍ਵਰੀ ਪਦਵੀ ਤੋਂ ਡਿੱਗ ਗਏ ਹੋ, ਤਦੋਂ ਤੁਸੀਂ ਬਰਾਬਰ ਆਪਣੇ ਚਾਲ ਚਲਨ ਨੂੰ ਧਿਆਨ ਨਾਲ ਵੇਖਦੇ ਰਹੋਗੇ ਅਤੇ ਹਰ ਤਰਾਂ ਦੀ ਖਿਸਕ ਅਤੇ ਸਖ਼ਤ ਤਕਲੀਫ਼ ਤੋਂ ਜਾਂ ਠੋਕਰਾਂ ਖਾ ਖਾ ਕੇ ਤੁਹਾਨੂੰ ਸਿੱਧ ਹੋ ਜਾਏਗਾ ਕਿ ਤੁਸੀਂ ਕਿਥੋਂ ਕੰਮ ਸ਼ੁਰੂ ਕਰਨਾਂ ਹੈ, ਅਰ ਕੇਹੜੀ ਗੱਲ ਤੁਸਾਂ ਆਪਣੇ ਦਿਲ ਤੋਂ ਦੂਰ ਕਰਨੀ ਹੈ, ਤਾਂ ਕਿ ਤੁਸੀਂ ਆਪਣੇ ਦਿਲ ਨੂੰ ਈਸ਼੍ਵਰ ਨਾਲ ਸਬੰਧ ਰੱਖਨ ਅਤੇ ਪੂਰਨ ਪ੍ਰੀਤੀ ਦੇ ਸਮੀਪ ਲੈ ਜਾਓ, ਅਰ ਜਿੰਨੀ ਤੁਸੀਂ ਅਗੇਰੇ

ਤ੍ਰਕੀ ਕਰੋਗੇ ਅਰ ਦਿਨੋਂ ਦਿਨ ਅੰਦਰਲੀ ਖੁਦਗਰਜ਼ੀ ਨਾਲੋਂ ਆਪਣੇ ਆਪ ਨੂੰ ਭਿੰਨ ਕਰੋਗੇ ਉੱਨੀ ਨਿਸਕਾਮ ਪ੍ਰੀਤੀ ਹੌਲੀ ੨ ਤੁਹਾਡੇ ਤੇ ਪ੍ਰਗਟ ਹੋ ਜਾਏਗੀ, ਅਰ ਜਦੋਂ ਤੁਸੀਂ ਹਲੀਮ ਅਤੇ ਸਹਨ ਸ਼ੀਲ ਹੁੰਦੇ ਜਾਓਗੇ ਤੁਹਾਡਾ ਵਡਪਨ, ਮੰਦਾ ਸੁਭਾਉ ਅਤੇ ਕ੍ਰੋਧ ਤੁਹਾਥੋਂ ਦੂਰ ਹੁੰਦਾ ਜਾਏਗਾ, ਅਤੇ ਜ਼ਿਆਦਾ ਬਲਵਾਨ ਮਾਨਸਕ ਖਾਹਸ਼ਾਂ ਅਤੇ ਪੱਖਪਾਤ ਤੁਹਾਡੇ ਉੱਤੇ ਪ੍ਰਬਲ ਨਹੀਂ ਹੋਣਗੇ ਅਰ ਤੁਸੀਂ ਉਨ੍ਹਾਂ ਦੇ ਵੱਸ ਵਿੱਚ ਨਹੀਂ ਰਹੋਗੇ। ਉਸ ਵੇਲੇ ਤੁਹਾਨੂੰ ਮਲੂਮ ਹੋਵੇਗਾ ਕਿ ਈਸ੍ਵਰੀ ਪਿਆਰ ਤੁਹਾਡੇ ਅੰਦਰ ਉਤਪੰਨ ਹੁੰਦਾ ਜਾਂਦਾ ਹੈ, ਅਰ ਤੁਸੀਂ ਈਸ੍ਵਰ ਦੀ ਸਮੀਪਤਾ ਪ੍ਰਾਪਤ ਕਰਦੇ ਜਾਂਦੇ ਹੋ ਅਰ ਤੁਸੀਂ ਉਸ ਨਿਸਕਾਮ ਪ੍ਰੀਤੀ ਥੀਂ ਦੂਰ ਨਹੀਂ ਹੋ, ਜਿਸ ਦੀ ਪ੍ਰਾਪਤੀ ਕਰਨੀ ਅਟੱਲ ਅਤੇ ਸ਼ਾਂਤ ਹਾਲਤ ਦਾ ਪ੍ਰਾਪਤ ਹੋਣਾ ਹੈ।

ਈਸ੍ਵਰ ਪ੍ਰੀਤੀ ਜਾਂ ਰੱਬੀ ਪ੍ਰੇਮ ਅਤੇ ਮਾਨੁਸ਼ ਪ੍ਰੀਤੀ ਵਿਚ ਬੜਾ ਭਾਰੀ ਫਰਕ ਇਹ ਹੈ ਕਿ ਈਸ਼ਵਰ ਦਾ ਪਿਆਰ ਪੱਖ ਪਾਤ ਜਾਂ ਇਕ ਪੱਖੀ ਪ੍ਰੀਤੀ ਤੋਂ ਰਹਤ ਹੁੰਦਾ ਹੈ। ਮਾਨੁਸ਼ ਪ੍ਰੀਤੀ ਹੋਰਨਾਂ ਸਾਰੀਆਂ ਚੀਜ਼ਾਂ ਨੂੰ ਛੱਡ ਕੇ ਇਕ ਖਾਸ ਸ਼ੈ ਤੋਂ ਹੁੰਦੀ ਹੈ ਅਰ ਜਦੋਂ ਇਹ ਸ਼ੈ ਉਸ ਦੇ ਪਿਆਰ ਕਰਨ ਵਾਲੇ ਕੋਲੋਂ ਦੂਰ ਹੋ ਜਾਂਦੀ ਹੈ ਤਾਂ ਉਸ ਨੂੰ ਬੜਾ ਕਲੇਸ਼ ਅਤੇ ਬੜੀ ਭਾਰੀ ਤਕਲੀਫ ਹੁੰਦੀ ਹੈ, ਈਸ੍ਵਰੀ ਪਿਆਰ ਸਾਰੀ ਸ੍ਰਿਸ਼ਟੀ ਤੇ ਘਿਰਿਆ ਹੋਯਾ ਹੈ, ਅਰ ਇਹ ਪਿਆਰ ਕਿਸੇ ਖਾਸ ਚੀਜ਼ ਨਾਲ ਸਬੰਧ ਨਹੀਂ ਰਖਦਾ, ਸਗੋਂ ਉਸ ਵਿਚ ਸਾਰੀਆਂ ਚੀਜ਼ਾਂ ਪ੍ਰਵਿਰਤ ਹਨ ਅਰ ਜੋ ਪੁਰਸ਼ ਆਪਣੀਆਂ ਮਨੁੱਖ ਮਾਤ੍ਰ ਦੀਆਂ ਪ੍ਰੀਤੀਆਂ ਨੂੰ ਹੌਲੀ ੨ ਪਵਿਤ੍ਰ ਅਤੇ ਖੁਲੀਆਂ ਕਰ ਲੈਂਦਾ ਹੈ, ਏਥੋਂ ਤਾਈਂ ਕਿ ਹਰ ਇਕ ਤਰਾਂ ਦੇ ਸਕਾਮ ਅਤੇ ਅਪਵਿਤ੍ਰ ਖਿਆਲ ਨਸ਼ਟ ਹੋ ਜਾਂਦੇ ਹਨ, ਤਾਂ ਉਹ ਪੁਰਸ਼ ਤਕਲੀਫ ਅਤੇ ਦੁਖ ਦਰਦ ਥੀਂ ਛੁਟ ਜਾਂਦਾ ਹੈ। ਮਾਨਸੀ ਪ੍ਰੀਤੀਆਂ ਖਾਸ ਘੇਰੇ ਦੇ ਅੰਦਰ ਅਤੇ ਸੌੜੀਆਂ ਹੋਂਦੀਆਂ ਹਨ ਅਰ ਉਨ੍ਹਾਂ ਦੇ ਅੰਦਰ ਸਵਾਰਥਤਾ ਹੁੰਦੀ ਹੈ, ਏਸ ਲਈ ਇਹ ਕਸ਼ਟ ਦਾ ਕਾਰਨ ਹਨ। ਜੋ ਮੁਹੱਬਤ ਅਜਿਹੀ ਸਾਫ ਅਤੇ ਖਾਲਸ ਹੈ ਕਿ ਉਹ ਆਪਣੇ ਵਾਸਤੇ ਕੁਝ ਨਹੀਂ ਚਾਹੁੰਦੀ, ਅਜਿਹੀ ਨਿਸ਼ਕਾਮ ਪ੍ਰੀਤੀ ਤੋਂ ਕਿਸੇ ਤਰ੍ਹਾਂ ਦੀ ਤਕਲੀਫ ਉਤਪੰਨ ਨਹੀਂ ਹੋ ਸਕਦੀ। ਫੇਰ ਭੀ ਸੱਚੀ ਪ੍ਰੀਤੀ (ਹਕੀਕਤ ਇਸ਼ਕ) ਤਾਈਂ ਪੁਜਣ ਵਾਸਤੇ ਸਰੀਰਕ ਪਿਆਰ (ਝੂਠੀ ਪ੍ਰੀਤੀ) ਦਾ ਹੋਣਾ ਜ਼ਰੂਰੀ ਹੈ ਅਰ ਕੋਈ ਪੁਰਸ਼ ਆਤਮਕ ਪ੍ਰੇਮ ਵਿਖੇ ਪਰਵਿਰਤ ਨਹੀਂ ਹੋ ਸਕਦਾ ਜਦੋਂ ਤਾਈਂ ਕਿ ਉਸ ਵਿਖੇ ਇਸ਼ਕ ਮਜਾਜ਼ੀ ਅਰਥਾਤ ਜੋਸ਼ ਨਾਲ ਭਰੀ ਹੋਈ ਅਤੇ ਹੱਦ ਤੋਂ ਵਧ ਕੇ ਡੂੰਘੀ ਇਨਸਾਨੀ ਪ੍ਰੀਤੀ ਨਾਂ ਹੋਵੇ। ਅਸੀਂ ਮਾਨਸ ਵਾਲੀਆਂ ਪ੍ਰੀਤੀਆਂ ਅਰ ਮਨੁੱਸ਼ ਵਾਲੀਆਂ ਤਕਲੀਫਾਂ ਵਿਚੋਂ ਹੀ ਲੰਘ ਕੇ ਇਸ਼ਕ ਇਲਾਹੀ ਤੱਕ ਪੁਜ ਸਕਦੇ ਹਾਂ ਅਰ ਉਸ ਨੂੰ ਚੰਗੀ ਤਰਾਂ ਸਮਝ ਸਕਦੇ ਹਾਂ।

ਨਾਸਵੰਤ ਹਾਲਤਾਂ ਵਾਂਗ—ਜਿਨ੍ਹਾਂ ਤੇ ਪੁਰਸ਼ ਰੀਝਿਆ ਹੋਇਆ ਹੈ—ਮਨੁੱਸ਼ਾਂ ਵਾਲੇ ਪਿਆਰ ਭੀ ਨਾਸਵੰਤ ਹਨ। ਪਰ ਇਕ ਹੋਰ ਇਸ਼ਕ (ਪ੍ਰੇਮ) ਅਜੇਹਾ ਹੈ ਜੋ ਕਦਾਚਿਤ ਨਾਸ ਨਹੀਂ ਹੁੰਦਾ ਅਰ ਉਸ ਦਾ ਵਖਾਵੇ ਦੀਆਂ ਹਾਲਤਾਂ ਨਾਲ ਸੰਬੰਧ ਨਹੀਂ ਹੈ।

ਜਿੰਨੇ ਮਨੁੱਸ਼ੀ ਪਿਆਰ ਹਨ ਓਹਨਾਂ ਸਾਰਿਆਂ ਦੇ ਮੁਕਾਬਲੇ ਵਿੱਚ ਮਨੁੱਸ਼ੀ ਘ੍ਰਿਣਾਂ ਜਾਂ ਦੁਸ਼ਮਣੀਆਂ ਹਨ, ਪਰ ਇਕ ਅਜੇਹਾ ਪ੍ਰੇਮ ਅਤੇ ਪ੍ਰੀਤੀ ਭੀ ਹੈ ਜਿਸ ਦੇ ਮੁਕਾਬਲੇ ਵਿੱਚ ਅਜੇਹੀ ਕੋਈ ਸ਼ੈ ਨਹੀਂ ਹੈ। ਇਹ ਈਸ਼ਵਰੀ ਪਿਆਰ ਹੈ ਅਰ ਸਭ ਤਰਾਂ ਦੇ ਲਾਲਚ ਤੇ ਸਵਾਰਥ ਦੇ ਧੱਬੇ ਤੇ ਦਾਗਾਂ ਤੋਂ ਉੱਕਾ ਹੀ ਰਹਿਤ ਹੈ, ਅਰ ਉਸ ਦੀ ਸੁਗੰਧ ਨੂੰ ਚਹੁੰ ਪਾਸੀਂ

ਸੁਗੰਧਤ ਕਰ ਰਿਹਾ ਹੈ। ਮਨੁਸ਼ੀ ਪਿਆਰ ਈਸ਼ਵਰੀ ਪਿਆਰ ਦਾ ਅਕਸ ਹੈ, ਅਰ ਆਤਮਾਂ ਨੂੰ ਉਸ ਅਸਲੀ ਪਿਆਰ ਦੇ ਸਮੀਪ ਖਿੱਚਦੇ ਹਨ ਜੋ ਵਿਕਰ ਅਤੇ ਤਕਲੀਫ ਅਰ ਸਮੇਂ ਦੇ ਚੱਕ੍ਰ ਤੋਂ ਉੱਕਾ ਹੀ ਅਗਜਾਤ ਹਨ।

ਚੰਗਾ ਹੈ ਕਿ ਮਾਤਾ ਆਪਣੇ ਪੁਤ੍ਰ ਨਾਲ ਹੱਦ ਤੋਂ ਵੱਧ ਕੇ ਪਿਆਰ ਪ੍ਰਗਟ ਕਰੇ ਜੋ ਇਕ ਅਨਾਥ ਅਤੇ ਛੋਟੀ ਜੇਹੀ ਮਾਂਸ ਦੀ ਲੋਥ ਦੀ ਨਿਆਈਂ ਉਸ ਦੀ ਛਾਤੀ ਤੇ ਪਿਆ ਹੋਇਆ ਹੈ। ਅਰ ਓਹੀ ਮਾਂ ਜਦੋਂ ਆਪਣੇ ਬੱਚੇ ਨੂੰ ਮੌਤ ਦੇ ਬਿਸਤ੍ਰੇ ਤੇ ਪਿਆ ਹੋਇਆ ਵੇਖੇ ਤਾਂ ਗਮ ਦੇ ਅੱਥਰੂ ਕੇਰੇ ਅਰ ਕਸ਼ਟ ਤੇ ਗਮ ਦੀ ਮਾਰੀ ਤੜਫ ਕੇ ਮਰ ਜਾਵੇ। ਚੰਗਾ ਹੈ ਕਿ ਉਸ ਦੇ ਅੱਥਰੂ ਵਗਦੇ ਰਹਿਣ ਅਰ ਉਸ ਦਾ ਦਿਲ ਦੁਖੇ, ਕਿਉਂਕਿ ਇਸ ਤਰਾਂ ਉਸ ਨੂੰ ਸੰਸਾਰਕ ਚੀਜ਼ਾਂ ਅਰ ਖੁਸੀਆਂ ਦੀ ਚੰਚਲ ਹਾਲਤ ਯਾਦ ਆਵੇਗੀ ਅਰ ਓਹ ਹੌਲੀ ਹੌਲੀ ਅਟੱਲ ਅਤੇ ਨਾਸ ਰਹਿਤ ਅਸਲੀ ਪ੍ਰੀਤੀ ਦੇ ਬਹੁਤ ਨੇੜੇ ਪੁਜ ਜਾਏਗੀ।

ਬਹੁਤ ਹੱਛਾ ਹੈ ਕਿ ਪ੍ਰੇਮੀ ਭ੍ਰਾਤਾ, ਭੈਣ, ਇਸਤ੍ਰੀ ਭਰਤਾ ਸਖਤ ਕਸ਼ਟ ਸਹਾਰਨ ਅਰ ਜਿਸ ਵਖਾਵੇ ਮਾਤ੍ਰ ਚੀਜ਼ ਤੇ ਓਹ ਦਿਲ ਜਾਨ ਥੀਂ ਕੁਰਬਾਨ ਹਨ ਉਸ ਦੇ ਖੁੱਸ ਜਾਣ ਤੋਂ ਓਹਨਾਂ ਤੇ ਨਿਰਾਸਤਾ ਅਤੇ ਗਮ ਦੀ ਦਸ਼ਾ ਵਾਪਰੇ, ਤਾਂ ਕਿ ਓਹ ਆਪਣੀ ਮੁਹੱਬਤ ਈਸ਼ਵਰ ਪ੍ਰਮਾਤਮਾ ਸੱਚੇ ਪਿਤਾ ਦੇ ਚਰਨਾਂ ਨਾਲ ਲਾਉਣ, ਜਿਸ ਵਿਚ ਅਟੱਲ ਖੁਸ਼ੀ ਅਰ ਪੂਰਾ ੨ ਅਨੰਦ ਪ੍ਰਾਪਤ ਹੋ ਸਕਦਾ ਹੈ।

ਹੱਛਾ ਹੈ ਕਿ ਘੁਮੰਡੀ, ਉੱਚ ਦ੍ਰਿਸ਼ਟੀ, ਲਾਲਚੀ ਅਤੇ ਮਾਨੀ ਪੁਰਸ਼ (ਲੋਕ) ਹਾਰ, ਖਰਾਬੀ ਅਤੇ ਬਰਬਾਦੀ ਸਹਾਰਨ ਅਰ ਓਹ ਮੁਸੀਬਤ ਦੀ ਝੁਲਸ ਦੇਣ ਵਾਲੀ ਅਗਨੀ ਵਿੱਚੋਂ ਲੰਘਣ, ਕਿਉਂਕਿ ਏਸ ਤਰਾਂ ਨਾਲ ਆਕੀ ਅਤੇ ਜ਼ਿੱਦੀ ਪੁਰਸ਼ ਜੀਵਨ ਦੇ ਪੇਚਦਾਰ ਮਾਮਲੇ ਤੇ ਵਿਚਾਰ ਕਰਨ ਲਈ ਤਿਆਰ ਹੋ ਸਕਦਾ ਹੈ ਅਰ ਏਸੇ ਤਰ੍ਹਾਂ ਨਾਲ ਹੀ ਪੁਰਸ਼ ਦਾ ਦਿਲ ਨਰਮ ਅਤੇ ਪਵਿਤ੍ਰ ਹੋ ਕੇ ਸੱਚੇ ਆਤਮ ਗਿਆਨ ਦੇ ਸਮਝਣ ਲਈ ਤਿਆਰ ਹੋ ਸਕਦਾ ਹੈ।

ਜਦੋਂ ਮਨੁੱਸ਼ੀ ਪਿਆਰ ਦੇ ਚਿੱਤ ਵਿਚ ਕਸ਼ਟ ਦਾ ਕੰਡਾ ਚੁੱਭਦਾ ਹੈ ਅਰ ਜਦੋਂ ਮਿਤ੍ਰਤਾ ਅਤੇ ਇਤਬਾਰ ਦੇ ਖਿਆਲਾਂ ਥੀਂ ਭਰਪੂਰ ਆਤਮਾਂ ਨੂੰ ਅੰਧ-ਕਾਰ ਅਰ ਅਕੱਲ ਪੁਣੇ ਅਤੇ ਵਿਛੋੜੇ ਦੇ ਖਿਆਲ ਗੰਦਾ ਕਰਦੇ ਹਨ ਤਾਂ ਅਜੇਹੇ ਹੀ ਸਮਿਆਂ ਵਿੱਚ ਚਿੱਤ ਇਕ ਰਸ ਅਤੇ ਅਟੱਲ ਪ੍ਰਮਾਤਮਾਂ ਦੀ ਮੁਹੱਬਤ ਵੱਲ ਝੁਕਾਉ ਕਰਦਾ ਹੈ ਅਰ ਉਥੇ ਹੀ ਸਹਾਰਾ ਅਤੇ ਆਰਾਮ ਢੂੰਡਦਾ ਹੈ, ਅਰ ਜੋ ਪੁਰਸ਼ ਇਸ ਉੱਚ ਪਿਆਰ ਦੀ ਓਟ ਲੈਂਦਾ ਹੈ, ਓਹ ਦੁਖੀ ਹੋ ਕੇ ਨਿਰਾਸਤਾ ਨਾਲ ਪਿਛਾਹਾਂ ਨਹੀਂ ਮੁੜਦਾ, ਨ ਓਹ ਕਸ਼ਟ ਕਰਕੇ ਦੁਖਿਤ ਹੁੰਦਾ ਹੈ ਅਰ ਨਾਂ ਹੀ ਅੰਧਕਾਰ ਵਿੱਚ ਪੈ ਕਰਕੇ ਪਰੇਸ਼ਾਨ ਹੁੰਦਾ ਹੈ, ਅਰ ਇਹ ਭੀ ਨਹੀਂ ਹੁੰਦਾ ਕਿ ਮੁਸੀਬਤ ਦੇ ਵੇਲੇ ਸਾਰੇ ਪੁਰਸ਼ ਉਸ ਨੂੰ ਛੱਡ ਕੇ ਚਲੇ ਜਾਣ ਅਰ ਕੋਈ ਉਸ ਨੂੰ ਸਾਥ ਨਾਂ ਦੇਵੇ। "ਜੇ ਤੂੰ ਮੇਰਾ ਹੋਇ ਰਹਿ ਸਭੁ ਜਗੁ ਤੇਰਾ ਹੋਇ।"

ਰੱਬੀ ਪ੍ਰੇਮ ਦੀ ਉਪਮਾਂ ਅਤੇ ਪ੍ਰਕਾਸ਼ ਕੇਵਲ ਉਸ ਪੁਰਸ਼ ਦੇ ਚਿੱਤ ਵਿੱਚ ਪ੍ਰਗਟ ਹੋ ਸਕਦਾ ਹੈ ਜੋ ਕਸ਼ਟ ਕਲੇਸ਼ ਸਹਾਰ ਕੇ ਸੁਧਰ ਗਿਆ ਹੈ ਅਤੇ ਸੁਧ ਚਿੱਤ ਹੋ ਗਿਆ ਹੈ, ਅਰ ਈਸ਼ਵਰੀ ਦਸ਼ਾ ਦਾ ਨੂਰ ਕੇਵਲ ਉਸੇ ਵੇਲੇ ਵਖਾਲੀ ਦੇ ਸਕਦਾ ਹੈ, ਅਰ ਸਮਝ ਵਿਚ ਆ ਸਕਦਾ ਹੈ, ਜਦੋਂ ਅਗਿਆਨਤਾ ਅਤੇ ਸਵਾਰਥ ਪਰਤਾ ਦੇ ਸੌਂਤਿਆ ਰਹਤ ਅਤੇ ਬੇਡੌਲ ਲੋੜੀਂਦੇ ਕਾਰਨ ਉੱਕਾ ਹੀ ਅਭਾਵ ਹੋ ਜਾਨ।

ਉਸੇ ਪਿਆਰ ਨੂੰ ਈਸ਼ਵਰੀ ਪਿਆਰ ਆਖ ਸਕਦੇ ਹਾਂ, ਜੋ ਆਪਣੇ ਆਪ ਦੀ ਖ਼ੁਸ਼ੀ ਜਾਂ ਬਦਲੇ ਦਾ ਚਾਹਵਾਨ ਨਹੀਂ। ਜੋ ਭਿੰਨ ੨ ਚੀਜ਼ਾਂ ਵਿਚੋਂ ਕਿਸੇ ਤਰਾਂ ਦਾ ਨਿਰਣੇ ਨਹੀਂ ਕਰਦਾ, ਅਰ ਜਿਸ ਵਿਚ ਪਿਛੋਂ ਦਿਲ ਨੂੰ ਦੁਖ ਦਰਦ ਨਹੀਂ ਅਪੜਦਾ।

ਜੋ ਲੋਕ ਹੰਕਾਰੀ (ਖ਼ੁਦਪ੍ਰਸਤ) ਹਨ ਅਰ ਬੁਰਾਈ ਦੀਆਂ ਕਸ਼ਟ ਦਾਤਾ ਹਾਲਤਾਂ ਤੇ ਮੋਹਤ ਹੋਏ ੨ ਹਨ, ਉਹ ਇਹ ਖਿਆਲ ਕੀਤਾ ਕਰਦੇ ਹਨ ਕਿ ਰੱਬੀ ਪ੍ਰੇਮ ਇਕ ਅਜਿਹੀ ਚੀਜ਼ ਹੈ ਜੋ ਉਸ ਪ੍ਰਮਾਤਮਾ ਨਾਲ ਸਬੰਧ ਰਖਦੀ ਹੈ ਜਿਥੋਂ ਤਾਈਂ ਸਾਡੀ ਪਹੁੰਚ ਨਹੀਂ, ਅਰ ਉਹ ਇਕ ਅਜਿਹੀ ਚੀਜ਼ ਹੈ ਜੋ ਸਾਥੋਂ ਦੂਰ ਰਹੇਗੀ ਅਰ ਸਾਨੂੰ ਕਦੀ ਪ੍ਰਾਪਤ ਨਹੀਂ ਹੋਵੇਗੀ। ਅਸਲ ਵਿਚ ਰੱਬੀ ਪ੍ਰੇਮ ਹੰਕਾਰ ਅਤੇ ਮਾਨ ਤੋਂ ਬਹੁਤ ਪਰੇ ਹੈ, ਪਰ ਜਦੋਂ ਕਿ ਮਨ ਅਤੇ ਚਿੱਤ ਵਿਚੋਂ ਖ਼ੁਦੀ ਅਰਥਾਤ ਮਾਨ ਨਿਕਲ ਜਾਂਦਾ ਹੈ ਤਦੋਂ ਨਿਸਕਾਮ ਪ੍ਰੀਤੀ ਉੱਤਮ ਪਿਆਰ ਅਰ ਉਹ ਭਾਉ ਜੋ ਪ੍ਰਮਾਤਮਾਂ ਅਤੇ ਸਾਖਿਆਤਕਾਰ ਨੇਕੀ ਨਾਲ ਸਬੰਧ ਰਖਦਾ ਹੈ ਸਦਾ ਲਈ ਪੁਰਸ਼ ਦੇ ਅੰਦਰ ਘਰ ਕਰ ਲੈਂਦਾ ਹੈ, ਅਰ ਚਿੱਤ ਦਾ ਅਸਲੀ ਭਾਗ ਬਨ ਜਾਂਦਾ ਹੈ, ਅਰ ਉਸ ਪਵਿਤ੍ਰ ਪਿਆਰ ਦਾ ਦਿਲ ਵਿਖੇ ਚੰਗੀ ਤਰਾਂ ਸਮਝਨਾ ਹੀ ਸਾਈਂ ਲੋਕ ਮਹਾਤਮਾਂ ਦੀ ਉਹ ਪ੍ਰੀਤੀ ਹੈ ਜਿਸ ਦਾ ਬਹੁਤ ਕੁਝ ਕਥਨ ਹੁੰਦਾ ਰਹਿੰਦਾ ਹੈ, ਪਰ ਜਿਸ ਨੂੰ ਲੋਕ ਬਹੁਤ ਘੱਟ ਸਮਝਦੇ ਹਨ। ਇਹ ਉੱਤਮ ਅਤੇ ਸੁੱਧ ਪ੍ਰੀਤੀ ਆਤਮਾਂ ਨੂੰ ਪਾਪਾਂ ਥੀਂ ਮੁਕਤੀ ਹੀ ਨਹੀਂ ਬਖਸ਼ਦੀ ਸਗੋਂ ਉਸ ਨੂੰ ਏਨੀ ਉੱਚ ਪਦਵੀ ਤੇ ਪੁਚਾ ਦੇਂਦੀ ਹੈ ਕਿ ਉਹ ਫੇਰ ਬਦੀ ਜਾਂ ਬੁਰਾਈ ਵੱਲ ਨਹੀਂ ਝੁਕ ਸਕਦਾ। ਪਰ ਸੁਆਲ ਇਹ ਹੈ ਕਿ ਇਸ ਤਰਾਂ ਦੀ ਉੱਚ ਅਤੇ ਪਵਿਤ੍ਰ ਪ੍ਰੀਤੀ ਕਿਸ ਤਰਾਂ ਪ੍ਰਾਪਤ ਹੋ ਸਕਦੀ ਹੈ ? ਅਸਲੀ ਗਿਆਨ ਜਾਂ ਵਾਸਤਵ ਆਤਮ ਗਿਆਨ ਦੇ ਅਨੁਸਾਰ ਇਸ ਪ੍ਰਸ਼ਨ ਦਾ ਉਤ੍ਰ ਇਹੀ ਹੈ ਅਰ ਇਹੀ ਹੋਵੇਗਾ "ਕਿ ਪੈਹਲਾਂ ਤੂੰ ਆਪਣੇ ਆਪ ਨੂੰ ਖਾਲੀ ਕਰ ਅਰ ਫੇਰ ਮੈਂ ਤੈਨੂੰ ਭਰ ਦਿਆਂਗਾ" ਰੱਬੀ ਪ੍ਰੇਮ ਓਦੋਂ ਤਾਈਂ ਮਲੂਮ ਨਹੀਂ ਹੋ ਸਕਦਾ ਜਦੋਂ ਤਾਈਂ ਖ਼ੁਦੀ ਦਾ ਅਭਾਵ ਨਾ ਹੋ ਜਾਵੇ, ਕਿਉਂਕਿ ਖ਼ੁਦੀ ਦਾ ਹੋਣਾ ਇਸ਼ਕ ਥੀਂ ਇਨਕਾਰੀ ਹੁੰਦਾ ਹੈ, ਅਰ ਜੋ ਚੀਜ਼ ਕਿ ਮਲੂਮ ਹੈ ਉਸ ਤੋਂ ਅਸੀਂ ਕਿਸ ਤਰ੍ਹਾਂ ਇਨਕਾਰੀ ਹੋ ਸਕਦੇ ਹਾਂ। ਜਦੋਂ ਤਾਈਂ ਖ਼ੁਦੀ ਨੂੰ ਦਿਲ ਥੀਂ ਭਿੰਨ ਨਾਂ ਕੀਤਾ ਜਾਏ, ਤਦੋਂ ਤਾਈਂ ਇਸ਼ਕ ਦੀ ਨਿਰੋਲ ਆਤਮਾਂ ਅਗਿਆਨ ਦੀ ਕੈਦ ਨਾਂ ਤੋੜੇਗੀ, ਅਰ ਆਪਣੇ ਪ੍ਰਕਾਸ਼ ਤੋਂ ਪ੍ਰਕਾਸ਼ਵਾਨ ਨਾਂ ਹੋਵੇਗੀ।

ਯਥਾ ਤੁਹਾਡਾ ਵਿਸ਼ਵਾਸ ਹੈ ਕਿ ਫਲਾਣੇ ਸਾਈਂ ਲੋਕ ਜੀ ਕਤਲ ਕੀਤੇ ਗਏ, ਅਰ ਫੇਰ ਜੀਵਤ ਹੋਏ। ਮੈਂ ਇਹ ਨਹੀਂ ਆਖਦਾ ਕਿ ਇਹ ਤੁਹਾਡਾ ਵਿਸ਼ਵਾਸ ਠੀਕ ਨਹੀਂ ਪਰ ਜੇ ਤੁਸੀਂ ਇਸ ਗੱਲ ਤੇ ਨਿਸਚਾ ਕਰਨ ਤੋਂ ਇਨਕਾਰ ਕਰੋ ਕਿ ਪ੍ਰੇਮ ਦੀ ਪਵਿਤ੍ਰ ਅਤੇ ਭਲੀ ਆਤਮਾਂ ਤੁਹਾਡੀ ਸਕਾਮ ਕਾਮਨਾਂ ਦੀ ਅੰਨ੍ਹੀ ਸੂਲੀ ਤੇ ਨਿਤਾਪ੍ਰਤੀ ਚੜ੍ਹਾਈ ਜਾਂਦੀ ਹੈ ਤਾਂ ਫੇਰ ਮੈਂ ਤੁਹਾਨੂੰ ਇਹ ਜ਼ਰੂਰ ਆਖਾਂਗਾ ਕਿ ਇਸ ਤਰਾਂ ਦਾ ਵਿਸ਼ਵਾਸ ਨਾਂ ਕਰਨਾ ਨਿਰੀ ਪੁਰੀ ਤੁਹਾਡੀ ਭੁੱਲ ਹੈ, ਅਰ ਮਲੂਮ ਹੋਯਾ ਕਿ ਤੁਸਾਂ ਨੇ ਸਾਈਂ ਲੋਕ ਮਹਾਤਮਾਂ ਜੀ ਦੇ ਪਿਆਰ ਦੀ ਅਸਲੀਯਤ ਨੂੰ ਉੱਕਾ ਹੀ ਨਹੀਂ ਸਮਝਿਆ।

ਤੁਸੀਂ ਆਖਦੇ ਹੋ ਕਿ ਅਸਾਂ ਨੇ ਸਾਈਂ ਲੋਕਾਂ ਦੇ ਪਜਾਰ ਵਿਚ ਮੁਕਤੀ ਦਾ ਸੁਆਦ ਚੱਖ ਲੀਤਾ ਹੈ, ਅਰਥਾਤ ਮੁਕਤ ਹੋ ਗਏ ਹੋ। ਕੀ ਤੁਸਾਂ ਨੇ ਉਨ੍ਹਾਂ ਗੱਲਾਂ ਤੋਂ ਭੀ ਮੁਕਤੀ ਪ੍ਰਾਪਤ ਕਰ ਲੀਤੀ ਹੈ, ਅਰਥਾਤ ਆਪਣੇ ਸੁਭਾਉ, ਆਪਣੇ ਆਪ ਵਿਚ ਛੋਟੀ ਕੁਦ੍ਰਤ ਹੋਣਾ,

ਘੁਮੰਡ ਈਰਖਾ ਅਤੇ ਆਪਣੀ ਰਾਇ ਕਰਕੇ ਹੋਰਨਾਂ ਨੂੰ ਬੁਰਾ ਬਨਾਣਾਂ, ਜੇ ਏਹਨਾਂ ਗੱਲਾਂ ਤੋਂ ਮੁਕਤੀ ਨਹੀਂ ਮਿਲੀ ਤਾਂ ਫੇਰ ਕੇਹੜੀ ਚੀਜ਼ ਤੋਂ ਮੁਕਤੀ ਪ੍ਰਾਪਤ ਕੀਤੀ ਹੈ, ਅਰ ਕਿਸ ਚੀਜ਼ ਵਿਖੇ ਸਾਈਂ ਲੋਕਾਂ ਦਾ ਕਾਇਆਂ ਪਲਟ ਦੇਣ ਵਾਲਾ ਪ੍ਰੇਮ ਪ੍ਰਾਪਤ ਕੀਤਾ ਹੈ ?

ਜਿਸ ਪੁਰਸ਼ ਨੇ ਰੱਬੀ ਪ੍ਰੇਮ ਨੂੰ ਹੱਛੀ ਤਰਾਂ ਸਮਝ ਲੀਤਾ ਹੈ ਉਹ ਇਕ ਨਵਾਂ ਪੁਰਸ਼ ਬਨ ਗਿਆ ਹੈ, ਮਾਨੋਂ ਉਸ ਦੀ ਕਾਇਆਂ ਪਲਟ ਗਈ ਹੈ ਅਰ ਹੰਕਾਰ ਦੇ ਪੁਰਾਣੇ ਖਿਆਲਾਂ ਨੇ ਉਸ ਉੱਤੇ ਪ੍ਰਬਲਤਾ ਨਹੀਂ ਪਾਈ। ਅਜਿਹਾ ਪੁਰਸ਼ ਆਪਣੀ ਹਲੀਮੀ, ਆਪਣੀ ਪਵਿਤ੍ਰਤਾ, ਮਨ ਦਾ ਸੰਜਮ, ਉਦਾਰਤਾ ਅਤੇ ਪੂਰਨ ਭਲਮਨਸਊ ਵਾਸਤੇ ਪ੍ਰਸਿੱਧ ਹੈ।

ਰੱਬੀ ਪ੍ਰੇਮ ਜਾਂ ਨਿਸਕਾਮ ਪ੍ਰੀਤੀ ਕੇਵਲ ਇਕ ਅਸਰ ਕਰਨ ਵਾਲੀ ਹੀ ਚੀਜ਼ ਨਹੀਂ ਹੈ, ਇਹ ਗਿਆਨ ਦੀ ਇਕ ਅਜਿਹੀ ਦਸ਼ਾ ਹੈ ਜੋ ਬੁਰਾਈ ਦੀ ਪ੍ਰਬਲਤਾ ਅਤੇ ਬਦੀ ਦੇ ਵਿਸ਼ਵਾਸ ਦਾ ਅਭਾਵ ਕਰ ਦੇਂਦੀ ਹੈ, ਅਰ ਉੱਚ ਦਰਜੇ ਦੀ ਨੇਕੀ ਮਾਨਸਕ ਅਨੰਦ ਅਰ ਆਤਮਕ ਪ੍ਰਸੰਨਤਾ ਪ੍ਰਾਪਤ ਕਰਦੀ ਹੈ। ਜੋ ਲੋਕ ਈਸ਼ਵਰੀ ਗਿਆਨ ਤੋਂ ਜਾਣੂ ਹਨ, ਅਰ ਰੱਬੀ ਪ੍ਰੇਮ ਦੇ ਪੂਰਨ ਵਿਸ਼ਵਾਸੀ ਹਨ ਉਨ੍ਹਾਂ ਦੇ ਖਿਆਲ ਵਿੱਚ ਗਿਆਨ ਅਤੇ ਪ੍ਰੇਮ ਇਕ ਚੀਜ਼ ਹੈ ਅਰ ਦੋਵੇਂ ਇਕ ਦੂਜੇ ਨਾਲ ਮਿਲਦੇ ਜੁਲਦੇ ਹਨ।

ਏਸੇ ਰੱਬੀ ਪ੍ਰੇਮ ਨੂੰ ਹੱਛੀ ਤਰਾਂ ਸਮਝਨ ਵਾਸਤੇ ਸਾਰੀ ਸ੍ਰਿਸ਼ਟੀ ਇਧਰ ਉਧਰ ਫਿਰ ਰਹੀ ਹੈ, ਸਾਰੀ ਸ੍ਰਿਸ਼ਟੀ ਏਸੇ ਲਈ ਉਤਪਨ ਹੋਈ ਹੈ, ਅਰ ਜਦੋਂ ਅਸੀਂ ਜ਼ਰਾ ਭੀ ਖੁਸ਼ੀ ਨੂੰ ਪ੍ਰਾਪਤ ਕਰ ਲੈਂਦੇ ਹਾਂ, ਅਰ ਜ਼ਰਾ ਭੀ ਆਤਮਾਂ ਨੂੰ ਚੀਜ਼ਾਂ, ਖਿਆਲਾਂ ਅਤੇ ਧਿਆਨਾਂ ਵੱਲ ਲਾਉਂਦੇ ਹਾਂ ਤਾਂ ਮੱਲੋ ਮਲੀ ਉਸ ਰੱਬੀ ਪ੍ਰੇਮ ਦੇ ਸਮਝਨ ਲਈ ਯਤਨ ਕਰਦੇ ਹਾਂ। ਪਰ ਸੰਸਾਰ ਉਸ ਵੇਲੇ ਉਸ ਰੱਬੀ ਪ੍ਰੇਮ ਨੂੰ ਨਹੀਂ ਸਮਝਦਾ, ਕਿਉਂਕਿ ਓਹ ਅੱਖੀਓਂ ਓਹਲੇ ਹੋਣ ਵਾਲੇ ਪ੍ਰਛਾਵੇਂ ਨੂੰ ਪਕੜ ਰਿਹਾ ਹੈ, ਅਰ ਅੰਨ੍ਹਾਂ ਹੋ ਕੇ ਅਸਲੀ ਚੀਜ਼ ਦੇ ਲੈਣ ਵਿਖੇ ਢਿੱਲ ਮੱਠ ਕਰ ਰਿਹਾ ਹੈ, ਅਰ ਇਹੀ ਕਾਰਨ ਹੈ ਕਿ ਸੰਸਾਰ ਵਿਖੇ ਦੁਖ, ਤਕਲੀਫ਼ ਬਰਾਬਰ ਮੌਜੂਦ ਹਨ ਅਰ ਮੌਜੂਦ ਰਹਿਣਗੇ, ਜਦੋਂ ਤਾਈਂ ਕਿ ਸੰਸਾਰ ਆਪਣੇ ਉੱਤੇ ਆਪੇ ਪਾਈਆਂ ਹੋਈਆਂ ਔਕੜਾਂ ਤੋਂ ਸੰਥਾ ਪਾਪਤ ਕਰਕੇ ਨਿਸਕਾਮ ਪ੍ਰੀਤੀ ਅਰ ਆਰਾਮ ਅਤੇ ਸ਼ਾਂਤੀ ਨੂੰ ਪਸੰਦ ਕਰਨ ਵਾਲੀ ਸਿਆਣਪ ਨੂੰ ਨਾਂ ਭਾਲ ਲਵੇ। ਅਤੇ ਇਹ ਪਿਆਰ, ਇਹ ਸਿਆਣਪ, ਇਹ ਆਰਾਮ ਅਤੇ ਹਿਰਦੇ ਦੀ ਤਸੱਲੀ ਓਹ ਲੋਕ ਪ੍ਰਾਪਤ ਕਰ ਸਕਦੇ ਹਨ, ਅਰ ਸਮਝ ਸਕਦੇ ਹਨ ਜੋ ਖੁਦੀ ਦਾ ਤਿਆਗ ਕਰਦੇ ਹਨ ਅਰ ਜੋ ਨਿੰਮ੍ਰਤਾ ਤੇ ਅਧੀਨਗੀ ਕਰਕੇ ਉਸ ਸਾਰੀ ਗੱਲ ਦੇ ਸਮਝਣ ਲਈ ਤਿਆਰ ਹਨ, ਜਿਸ ਵਿੱਚ ਖੁਦੀ ਦਾ ਤਿਆਗ ਭੀ ਸ਼ਾਮਲ ਹੈ। ਸੰਸਾਰ ਵਿਖੇ ਕੋਈ ਬਲ ਜਾਂ ਸ਼ਕਤੀ ਅਜੇਹੀ ਨਹੀਂ ਜੋ ਆਪਣੇ ਅਖਤਯਾਰ ਵਾਲੀ ਨਾ ਹੋਵੇ, ਅਤੇ ਪ੍ਰਾਰਬਧ ਦੀਆਂ ਅਤੀ ਕਰੜੀਆਂ ਪੱਕੀਆਂ ਬੇੜੀਆਂ — ਜਿਨ੍ਹਾਂ ਨਾਲ ਪੁਰਸ ਜਕੜੇ ਹੋਏ ਹਨ — ਓਹਨਾਂ ਦੀਆਂ ਆਪਣੀਆਂ ਬਣਾਈਆਂ ਹੋਈਆਂ ਹਨ। ਪੁਰਸ਼ ਉਸ ਚੀਜ਼ ਦੇ ਬੰਧਨਾਂ ਵਿੱਚ ਫਸੇ ਹੋਏ ਹਨ, ਜੋ ਉਨ੍ਹਾਂ ਨੂੰ ਕਸ਼ਟ ਪੁਚਾਂਦੀਆਂ ਹਨ, ਏਸ ਵਾਸਤੇ ਕਿ ਓਹ ਇਉਂ ਹੀ ਚਾਹੁੰਦੇ ਸਨ, ਏਸ ਵਾਸਤੇ ਕਿ ਉਹ ਓਹਨਾਂ ਬੰਧਨਾਂ ਨੂੰ ਪਸੰਦ ਕਰਦੇ ਹਨ, ਏਸ ਵਾਸਤੇ ਕਿ ਓਹਨਾਂ ਦਾ ਖਿਆਲ ਹੈ ਕਿ ਸਾਡਾ ਤੰਗ ਤੇ ਹਨੇਰਾ ਖੁਦੀ ਦਾ ਕੈਦਖਾਨਾ ਹੱਛਾ ਅਤੇ ਸੁੰਦਰ ਹੈ, ਅਰ ਓਹਨਾਂ ਨੂੰ ਇਹ ਅੰਦੇਸ਼ਾ ਹੈ

ਕਿ ਜੇ ਅਸੀਂ ਏਸ ਕੈਦਖਾਨੇ ਨੂੰ ਛੱਡ ਦਿਆਂਗੇ ਤਾਂ ਸਾਡਾ ਸਾਰਾ ਅਸਲੀ ਅਤੇ ਵਡਮੁਲਾ ਮਾਲ ਮਤਾ ਨਸ਼ਟ ਹੋ ਜਾਏਗਾ, "ਤੁਸੀਂ ਆਪ ਹੀ ਆਪਣੀ ਵੱਲੋਂ ਤਕਲੀਫ਼ਾਂ ਸਹਾਰਦੇ ਹੋ, ਤੁਹਾਨੂੰ ਧੱਕੇ ਨਾਲ ਕੋਈ ਸਹਾਰਨ ਲਈ ਨਹੀਂ ਪ੍ਰੇਰਦਾ ਅਰ ਨਾਂ ਹੀ ਕੋਈ ਪੁਰਸ਼ ਤੁਹਾਨੂੰ ਫੜਦਾ ਹੈ, ਏਸ ਵਾਸਤੇ ਕਿ ਤੁਸੀਂ ਜੀਵਤ ਰਹੋ ਅਰ ਮਰ ਜਾਓ" ਅਰ ਅੰਦਰ ਦੀ ਸ਼ਕਤੀ ਜਿਸ ਨੇ ਜੰਜੀਰਾਂ ਨੂੰ ਬਣਾਇਆ ਅਰ ਆਪਣੇ ਆਲੇ ਦੁਆਲੇ ਤੰਗ ਅਤੇ ਹਨੇਰਾ ਕੈਦਖਾਨਾਂ ਬਣਾਇਆ ਜੇ ਉਹ ਚਾਹੇ ਅਰ ਇਰਾਦਾ ਕਰੇ ਤਾਂ ਝੱਟ ਤੋੜ ਕੇ ਬਾਹਰ ਨਿਕਲ ਸਕਦੀ ਹੈ। ਅਰ ਆਤਮਾਂ ਅਜੇਹਾ ਕਰਦੀ ਹੈ ਜਦੋਂ ਉਸ ਨੂੰ ਆਪਣੇ ਕੈਦਖਾਨੇ ਦੀ ਬੇਇੱਜ਼ਤੀ ਮਲੂਮ ਹੋ ਜਾਂਦੀ ਹੈ ਅਰ ਜਦੋਂ ਚਿਰਕਾਲ ਤਾਈਂ ਤਕਲੀਫ ਉਠਾ ਕੇ ਓਹ ਅਥਾਹ ਤੇ ਅਪਾਰ ਪ੍ਰਕਾਸ਼ ਅਤੇ ਪਿਆਰ ਦੀ ਅਗਵਾਨੀ ਲਈ ਤਿਆਰ ਹੋ ਜਾਂਦੀ ਹੈ ਜਿਹਾ ਕਿ ਪ੍ਰਛਾਵਾਂ ਸਰੀਰ ਦੇ ਨਾਲ ੨ ਹੁੰਦਾ ਹੈ ਅਰ ਧੂੰ ਅੱਗ ਦੇ ਪਿੱਛੇ ੨ ਚਲਦਾ ਹੈ, ਏਸੇ ਤਰਹਾਂ ਕਾਰਨ ਤੋਂ ਪਿਛੋਂ ਕਾਰਜ ਆਉਂਦਾ ਹੈ, ਅਰ ਪੁਰਸ਼ ਨੂੰ ਖਿਆਲਾਂ ਅਤੇ ਕਰਮਾਂ ਤੋਂ ਪਿੱਛੋਂ ਦੁਖ ਸੁਖ ਪੇਸ਼ ਆਉਂਦੇ ਹਨ। ਇਸ ਸੰਸਾਰ ਵਿੱਚ ਸਾਡੇ ਆਲੇ ਦੁਆਲੇ ਕੋਈ ਅਜੇਹੀ ਗੱਲ ਨਹੀਂ, ਜਿਸ ਦਾ ਗੁੱਝਾ ਜਾਂ ਪ੍ਰਤੱਖ ਕਾਰਨ ਨਾਂ ਹੋਵੇ ਅਰ ਉਹ ਕਾਰਨ ਪੂਰਨ ਨਿਆਇ ਅਨੁਸਾਰ ਹੁੰਦਾ ਹੈ। ਪੁਰਸ਼ ਦੁਖ ਦੀ ਫਸਲ ਵੱਢਦੇ ਹਨ, ਏਸ ਵਾਸਤੇ ਕਿ ਉਨ੍ਹਾਂ ਝਬਦੇ ਜਾਂ ਦੁਰੇਡੇ ਗੁਜ਼ਰੇ ਹੋਏ ਸਮੇਂ ਵਿਚ ਬੁਰਾਈ ਦੇ ਬੀਜ ਬੀਜੇ ਹਨ, ਅਰ ਪੁਰਸ਼ ਹੀ ਨੇਕੀ ਦੇ ਬੀ ਬੀਜਨ ਤੋਂ ਖੁਸ਼ੀ ਦੀ ਫਸਲ ਕੱਟਦੇ ਹਨ। ਹਰ ਇਕ ਪੁਰਸ਼ ਨੂੰ ਇਸ ਗੱਲ ਤੇ ਵਿਚਾਰ ਕਰਨਾ ਲੋੜੀਏ ਅਰ ਉਸ ਨੂੰ ਸਮਝਨ ਦਾ ਜਤਨ ਕਰਨਾ ਉਚਿਤ ਹੈ ਤਦ ਫੇਰ ਉਹ ਕੇਵਲ ਨੇਕੀ ਦੇ ਬੀਜ ਬੀਜਣ ਲੱਗੇਗਾ। ਅਰ ਜੋ ਘਾਹ ਪੱਤ੍ਰ ਉਸ ਨੇ ਪਿਛਲੇ ਸਮੇਂ ਵਿੱਚ ਆਪਣੇ ਚਿੱਤ ਅੰਦਰ ਉੱਗਨ ਦਿੱਤਾ ਹੈ ਹੁਣ ਉਸ ਸਾਰੇ ਨੂੰ ਸਾੜ ਦੇਵੇਗਾ।

ਸੰਸਾਰ ਨਿਸਕਾਮ ਪ੍ਰੀਤੀ ਨੂੰ ਨਹੀਂ ਸਮਝਦਾ ਕਿਉਂਕਿ ਉਹ ਆਪਣੀ ਹੀ ਐਸ਼ ਇਸ਼ਰਤ (ਰੰਗ ਰਲੀਆਂ) ਨੂੰ ਪ੍ਰਾਪਤ ਕਰਨ ਵਿਖੇ ਲੱਗਾ ਹੋਇਆ ਹੈ, ਅਰ ਨਾਸਵੰਤ ਲੋੜਾਂ ਦੀਆਂ ਤੰਗ ਹੱਦਾਂ ਵਿਖੇ ਘਿਰਿਆ ਹੋਇਆ ਹੈ, ਅਰ ਮੂਰਖਤਾ ਕਰਕੇ ਆਪਣੀ ਗਲਤੀ ਨਾਲ ਉਨ੍ਹਾਂ ਐਸ਼ ਇਸ਼ਰਤਾਂ ਅਤੇ ਲੋੜਾਂ ਨੂੰ ਅਸਲੀ ਅਤੇ ਸਦਾ ਕਾਲ ਰਹਣ ਵਾਲੀਆਂ ਚੀਜ਼ਾਂ ਸਮਝ ਰਿਹਾ ਹੈ। ਸਰੀਰ ਦੀ ਵਿਸ਼ੇ ਪ੍ਰਾਇਣੀ ਕਾਮਨਾਂ ਵਿਖੇ ਫਸ ਕੇ ਕਸ਼ਟ ਕਲੇਸ਼ ਨਾਲ ਸੜ ਭੁਜ ਕੇ ਉਹ ਆਤਮ ਗਿਆਨ ਦੇ ਨਰੋਲ ਤੇ ਗੈਲੇ ਰਹਤ ਪ੍ਰਕਾਸ਼ ਨੂੰ ਨਹੀਂ ਵੇਖਦਾ। ਜਦੋਂ ਤਾਈਂ ਅਵਿੱਦਯਾ ਅਤੇ ਭੁਲੇਖੇ ਦੇ ਭੋਜਨ ਉੱਤੇ ਸੰਤੋਖੀ ਹੈ ਤਦੋਂ ਤਾਈਂ ਸਰਵ ਮੈਤ੍ਰੀ ਦੇ ਉੱਚ ਮਹੱਲ ਦੇ ਨਿਉਂਤੇ ਤੋਂ ਹੀਣ ਹੈ।

ਕਿਉਂਕਿ ਲੋਕਾਂ ਵਿਖੇ ਇਹ ਪ੍ਰੇਮ ਨਹੀਂ ਹੈ ਅਰ ਨਾਂ ਉਹ ਇਸ ਨੂੰ ਸਮਝਦੇ ਹਨ, ਏਸ ਵਾਸਤੇ ਉਹ ਅਣਗਿਣਤ ਦੁਰਮਤੀਆਂ ਸੋਚਦੇ ਹਨ, ਜਿਨ੍ਹਾਂ ਵਿਖੇ ਕਿਸੇ ਤਰਾਂ ਦੀ ਅੰਦਰਲੀ ਮਨ ਨੂੰ ਦਮਨ ਕਰਨ ਦੀ ਜੁਗਤੀ ਦਾ ਲੇਸ ਤੱਕ ਨਹੀਂ, ਅਰ ਹਰ ਇਕ ਪੁਰਸ਼ ਇਹ ਖਿਆਲ ਕਰਦਾ ਹੈ ਕਿ ਮੇਰੇ ਠੀਕ ਹੋਨ ਤੋਂ ਸਦਾ ਲਈ ਸੰਸਾਰ ਮੁਕਤੀ ਅਤੇ ਸਚਾਈ ਦੇ ਰਾਹ ਤੇ ਆ ਜਾਏਗਾ। ਅਰ ਆਪ ਉਹ ਆਪਣੇ ਦਿਲ ਵਿਖੇ ਬੁਰਾਈ ਦਾ ਬੀ ਬੀਜ ਕੇ ਬੁਰਾਈ ਦਾ ਵਿਸਤਾਰ ਕਰ ਰਿਹਾ ਹੈ। ਅਸਲ ਵਿਚ ਸੁਧਾਰ ਕੇਵਲ ਉਸ ਨੂੰ ਆਖਦੇ

ਹਨ ਜੋ ਪੁਰਸ਼ ਦੇ ਮਨ ਜਾਂ ਅੰਤਸ਼ਕਰਨ ਦਾ ਸੁਧਾਰ ਕਰੋ, ਕਿਉਂਕਿ ਸਭ ਤਰਹਾਂ ਦੀਆਂ ਬੁਰਿਆਈਆਂ ਮਨ ਵਿਚੋਂ ਹੀ ਉਤਪੰਨ ਹੁੰਦੀਆਂ ਹਨ, ਅਰ ਜਦੋਂ ਤਾਈਂ ਸੰਸਾਰ ਖੁਦਗਰਜ਼ੀ ਅਤੇ ਪੱਖਪਾਤ ਦੇ ਝਗੜਿਆਂ ਥੀਂ ਰਹਤ ਹੋ ਕੇ ਰੱਬੀ ਪ੍ਰੇਮ ਦੀ ਸੰਥਾ ਨਾ ਸਿੱਖੇਗਾ, ਤਦੋਂ ਤਾਈਂ ਉਸ ਨੂੰ ਸਤਜੁਗ ਦੀ ਆਮ ਬਰਕਤ ਕਿਥੋਂ ਪ੍ਰਾਪਤ ਹੋਵੇਗੀ ?

ਉੱਚਿਤ ਹੈ ਕਿ ਅਮੀਰ ਗਰੀਬਾਂ ਨੂੰ ਘ੍ਰਿਣਾ ਭਰੀ ਦ੍ਰਿਸ਼ਟੀ ਨਾਲ ਨਾ ਤੱਕਨ, ਅਤੇ ਗਰੀਬ ਅਮੀਰਾਂ ਨੂੰ ਬੁਰਾ ਨਾ ਆਖਨ। ਲਾਲਚੀ ਤੇ ਲੋਭੀ ਲੋਕ ਦੇਣਾ ਤੇ ਖੈਰਾਇਤ ਕਰਨੀ ਸਿੱਖਨ ਅਤੇ ਕਾਮੀ ਸ਼ੁਧ ਚਿੱਤ ਹੋਣਾ ਪ੍ਰਵਾਨ ਕਰਨ। ਭਿੰਨ ੨ ਲੋਕ ਝਗੜੇ ਕਰਨ ਤੋਂ ਟਲ ਜਾਨ ਅਤੇ ਸੁਲ੍ਹਾ ਸਫਾਈ ਨੂੰ ਗ੍ਰਹਣ ਕਰਨ, ਆਪਣਾ ਫਰਜ਼ ਸਮਝਨ ਅਤੇ ਕੰਜੂਸ ਅਰ ਬਖੀਲ ਪੁਰਸ਼ ਖਿਮਾਂ ਦਾ ਸਬਕ ਸਿੱਖਨ। ਈਰਖਾ ਅਰਥਾਤ ਸਾੜੇ ਵਾਲੇ ਪੁਰਸ਼ ਹੋਰਨਾਂ ਦੀ ਖੁਸ਼ੀ ਵਿਖੇ ਜਾ ਕੇ ਕੰਮ ਆਉਨ ਦਾ ਜਤਨ ਕਰਨ ਅਰ ਕਟੁਵਾਕੀ ਪੁਰਸ਼ ਆਪਣੇ ਕਰਤੱਵਾਂ ਤੋਂ ਸ਼ਰਮਿੰਦੇ ਹੋਨ ਅਰ ਆਪਣੇ ਕੁਕਰਮਾਂ ਤੋਂ ਹਟ ਜਾਨ। ਜੇ ਸਾਰੇ ਇਸਤ੍ਰੀ ਪੁਰਸ਼ ਇਹ ਤ੍ਰੀਕਾ ਗ੍ਰਹਣ ਕਰਨ ਤਾਂ ਵੇਖੋ ਹੁਣੇ ਹੀ ਸਤਜੁਗ ਆ ਜਾਂਦਾ ਹੈ। ਏਸ ਲਈ ਜੋ ਪੁਰਸ਼ ਆਪਣੇ ਅੰਤਸ਼ਕਰਨ ਨੂੰ ਸ਼ੁਧ ਪਵਿਤ੍ਰ ਕਰ ਲੈਂਦਾ ਹੈ ਉਹੀ ਸੰਸਾਰ ਦਾ ਵੱਡੇ ਤੋਂ ਵੱਡਾ ਸੁਹਿਰਦ ਅਤੇ ਪਾਲਨਾ ਕਰਨ ਵਾਲਾ ਹੈ।

ਭਾਵੇਂ ਸੰਸਾਰ ਸਤਜੁਗ ਦੀਆਂ ਬਰਕਤਾਂ ਤੋਂ ਵਾਂਜਿਆ ਹੋਇਆ ਹੈ, ਅਤੇ ਅਜੇ ਚਿਰਕਾਲ ਤਾਈਂ ਵਾਂਜਿਆ ਰਹੇਗਾ, ਅਰ ਇਹ ਸਤਜੁਗ ਨਿਸ਼ਕਾਮ ਪ੍ਰੀਤੀ ਦਾ ਪ੍ਰਾਪਤ ਕਰਨਾਂ ਹੈ, ਪਰ ਤੁਸੀਂ ਜੇ ਚਾਹੋ ਤਾਂ ਹੁਣੇ ਹੀ ਸਤਜੁਗ ਵਿਖੇ ਪ੍ਰਵਿਰਤ ਹੋ ਸਕਦੇ ਹੋ। ਤੁਸੀਂ ਕੇਵਲ ਆਪਣੀ ਸਕਾਮ ਖੁਦੀ ਦਾ ਤਿਆਗ ਕਰੋ, ਅਰ ਪਖਪਾਤ ਅਤੇ ਈਰਖਾ ਅਰ ਮੰਦ ਬਚਨ ਬੋਲ ਕੇ ਭਲਮਨਸਊ ਅਤੇ ਖਿਮਾਂ ਨਾਲ ਭਰੇ ਹੋਏ ਪ੍ਰੇਮ ਨੂੰ ਗ੍ਰਹਣ ਕਰੋ, ਜਿੱਥੇ ਕਿਧਰੇ ਈਰਖਾ ਘ੍ਰਿਣਾਂ ਅਤੇ ਕੁਵਾਕੀ ਹੈ ਉਥੇ ਨਿਸ਼ਕਾਮ ਪ੍ਰੇਮ ਨਹੀਂ ਰਹਿੰਦਾ, ਅਜਿਹਾ ਪ੍ਰੇਮ ਕੇਵਲ ਉਸ ਪੁਰਸ਼ ਦੇ ਅੰਤਸ਼ਕਰਨ ਵਿਖੇ ਨਿਵਾਸ ਕਰਦਾ ਹੈ, ਜਿਸ ਨੇ ਸਾਰਿਆਂ ਐਬਾਂ ਅਤੇ ਮੰਦ ਬਚਨ ਬੋਲਨੇ ਨੂੰ ਛਡ ਦਿੱਤਾ ਹੈ। ਤੁਸੀ ਕਹਿੰਦੇ ਹੋ ਕਿ ਭਲਾ ਮੈਂ ਸ਼ਰਾਬੀ, ਲੁੱਚੇ, ਪਖੰਡੀ, ਖੁਸ਼ਾਮਦੀ ਅਤੇ ਖੂਨੀ ਨਾਲ ਕਿਸ ਤਰਾਂ ਪਿਆਰ ਕਰ ਸਕਦਾ ਹਾਂ ? ਇਹ ਜ਼ਰੂਰ ਹੈ ਕਿ ਮੈਂ ਅਜਿਹੇ ਪੁਰਸ਼ਾਂ ਥੀਂ ਘ੍ਰਿਣਾਂ ਕਰਾਂ, ਅਰ ਉਨ੍ਹਾਂ ਨੂੰ ਬੁਰਾ ਆਖਾਂ, ਇਹ ਸੱਚ ਹੈ ਕਿ ਤੁਸੀਂ ਅਜਿਹੇ ਲੋਕਾਂ ਨਾਲ ਦਿਲ ਥੀਂ ਪਿਆਰ ਨਹੀਂ ਕਰ ਸਕਦੇ, ਪਰ ਜਦੋਂ ਤੁਸੀਂ ਇਹ ਆਖਦੇ ਹੋ ਕਿ ਸਾਨੂੰ ਬੇਵਸਿਆਂ ਏਹਨਾਂ ਤੋਂ ਘ੍ਰਿਣਾਂ ਕਰਨੀ ਪੈਂਦੀ ਹੈ ਅਰ ਏਹਨਾਂ ਨੂੰ ਬੁਰਾ ਭਲਾ ਆਖਣਾ ਪੈਂਦਾ ਹੈ ਤਾਂ ਤੁਹਾਡੇ ਏਸ ਕਥਨ ਤੋਂ ਇਹ ਸਿੱਧ ਹੈ ਕਿ ਤੁਸੀਂ ਉੱਚ ਤੋਂ ਉੱਚ ਪ੍ਰੇਮ ਥੀਂ ਜਾਣੂ ਨਹੀਂ, ਕਿਉਂਕਿ ਸੰਭਵ ਹੈ ਕਿ ਤੁਹਾਡਾ ਹਿਰਦਾ ਖਿੜ ਜਾਏ, ਅਰ ਤੁਹਾਡੇ ਅੰਦਰ ਅਪ੍ਰਛਿੰਨ (ਸਰਬ ਦੇਸੀ) ਪ੍ਰਕਾਸ਼ ਪ੍ਰਵਿਰਤ ਹੋ ਜਾਏ, ਜਿਸ ਕਰਕੇ ਤੁਸੀਂ ਉਨ੍ਹਾਂ ਕਾਰਨਾਂ ਦੀ ਲੜੀ ਨੂੰ ਸਮਝ ਸਕੋਗੇ, ਜਿਸ ਤੋਂ ਉਨ੍ਹਾਂ ਲੋਕਾਂ ਦੀ ਇਹ ਹਾਲਤ ਹੋਈ, ਉਨ੍ਹਾਂ ਦੀਆਂ ਸਖਤ ਔਕੜਾਂ ਅਤੇ ਤਕਲੀਫਾਂ ਵਿਖੇ ਹਮਦਰਦੀ ਕਰ ਸਕੋਗੇ, ਅਰ ਅੰਤ ਨੂੰ ਉਨ੍ਹਾਂ ਦੀ ਦਰੁਸਤੀ ਕਰਨ ਦੀ ਠੀਕ ੨ ਜੁਗਤੀ ਮਲੂਮ ਕਰ ਲਵੋਗੇ। ਅਜਿਹਾ ਗਿਆਨ ਹੋ ਜਾਨ ਤੋਂ ਪਿਛੋਂ ਉੱਕਾ ਅਸੰਭਵ ਹੈ ਕਿ ਫੇਰ ਤੁਸੀਂ ਅਜਿਹੇ ਲੋਕਾਂ ਥੀਂ ਘ੍ਰਿਣਾਂ ਕਰੋ ਜਾਂ ਉਨ੍ਹਾਂ ਨੂੰ ਬੁਰਾ ਕਹੋ ਕਿ ਸਦੀਵ ਤੁਸੀਂ ਉਨ੍ਹਾਂ ਨੂੰ ਅਤੀ ਹਲੀਮੀਂ ਅਤੇ

ਦਯਾ ਦ੍ਰਿਸ਼ਟੀ ਕਰਕੇ ਵੇਖੋਗੇ।

ਜੇ ਤੁਸੀਂ ਲੋਕਾਂ ਨਾਲ ਪਿਆਰ ਕਰਦੇ ਹੋ, ਅਰ ਉਨ੍ਹਾਂ ਨੂੰ ਉਪਮਾਂ ਸਹਤ ਯਾਦ ਕਰਦੇ ਹੋ, ਪਰ ਜਦੋਂ ਉਹ ਤੁਹਾਡੀ ਵਰੋਧਤਾ ਕਰਨ ਲੱਗਨ ਜਾਂ ਕੋਈ ਅਜਿਹਾ ਕੰਮ ਕਰਨ ਜੋ ਤੁਹਾਨੂੰ ਪਸੰਦ ਨਹੀਂ, ਅਰ ਫੇਰ ਤੁਸੀਂ ਉਨ੍ਹਾਂ ਥੀਂ ਘ੍ਰਿਣਾਂ ਕਰਨ ਲੱਗੋ ਅਰ ਉਨ੍ਹਾਂ ਨੂੰ ਬੁਰਾਈ ਨਾਲ ਯਾਦ ਕਰੋ ਤਾਂ ਪਤਾ ਲੱਗਾ ਕਿ ਤੁਸੀਂ ਰੱਬੀ ਪ੍ਰੇਮ ਦੀ ਸਿੱਖਯਾ ਤੇ ਨਹੀਂ ਚਲਦੇ। ਇਸ ਤੋਂ ਛੁੱਟ ਜੇ ਤੁਸੀਂ ਆਪਣੇ ਚਿੱਤ ਵਿਚ ਹੋਰਨਾਂ ਨੂੰ ਬੁਰਾ ਆਖਦੇ ਹੋ, ਅਰ ਉਨ੍ਹਾਂ ਤੇ ਤੋਹਮਤਾਂ ਲਾਂਦੇ ਹੋ ਤਦ ਭੀ ਨਿਸ਼ਕਾਮ ਪ੍ਰੀਤੀ ਤੁਹਾਡੇ ਵਿਚ ਨਹੀਂ ਹੈ।

ਜਿਸ ਪੁਰਸ਼ ਨੂੰ ਇਹ ਮਲੂਮ ਹੈ ਕਿ ਪਿਆਰ ਚੀਜ਼ਾਂ ਦੇ ਦਿਲ ਜਾਂ ਅੰਤਸ਼ਕਰਨ ਦੇ ਅੰਦਰ ਗੱਡਿਆ ਹੋਇਆ ਹੈ, ਅਰ ਜਿਸ ਨੇ ਉਸ ਪਿਆਰ ਦੀ ਪੂਰੀ ੨ ਤਾਕਤ ਨੂੰ ਅਨੁਭਵ ਕਰ ਲੀਤਾ ਹੈ ਉਸ ਦੇ ਦਿਲ ਅੰਦਰ ਦੂਜਿਆਂ ਦੇ ਐਬ ਢੂੰਡਨ ਅਤੇ ਬੁਰਾ ਬੋਲਨ ਲਈ ਕੋਈ ਥਾਂ ਨਹੀਂ ਰਹਿੰਦੀ। ਜਿਹਾ ਕਿ ਸ਼ੇਖ ਸ਼ਾਅਦੀ ਸਾਹਿਬ ਦਾ ਕਥਨ ਹੈ :—

"ਮੈਨੂੰ ਇੱਕ ਮਿਤ੍ਰ ਨੇ ਦੋ ਸਿੱਖਿਆ ਦਿੱਤੀਆਂ—ਇਕ ਖੁਦੀ ਨੂੰ ਤਿਆਗੋ, ਅਰ ਦੂਜੇ ਕਿਸੇ ਵੱਲ ਮੰਦ ਦ੍ਰਿਸ਼ਟੀ ਕਰਨ ਵੱਲ ਚਿੱਤ ਨਾ ਲਾਓ।"

ਆਪੋ ਚੋਂ ਤੂੰ ਆਪਾ ਕੱਢੀਂ,
ਆਪ ਸੁਧਾਰਨ ਜੁਗਤੀ ਸਿਖ।
ਬੁਰਾ ਚਿਤਾਰਨ ਦੂਜੇ ਛੱਡੀਂ,
ਪਰ ਸੁਧਾਰ ਦੀ ਉਕਤ ਲਿਖ।
ਤੂੰ ਨਾ ਚਿਤਵੇਂ ਹੋਰ ਨ ਚਿਤਵੇ,
ਆਪ ਭਲੇ ਸਭ ਭਲੇ ਸੁਜਾਨ।
ਪਰ ਕਾ ਬੁਰਾ ਤਜਾਗ ਸੁਖ ਪਾਗਨੁ,
ਸਤਿਗੁਰ ਬਚਨ ਕਰੋ ਪਰਮਾਨ :—
"ਪਰ ਕਾ ਬੁਰਾ ਨ ਰਾਖੈ ਚੀਤ।
ਤੁਮ ਕੋ ਦੁਖ ਨਹੀ ਭਾਈ ਮੀਤ।"

ਜਿਨ੍ਹਾਂ ਲੋਕਾਂ ਨੂੰ ਇਸ ਪ੍ਰੇਮ ਭਰੇ ਭੇਤ ਦੀ ਖਬਰ ਨਹੀਂ ਸ਼ੋਕ ਹੈ। ਓਹੀ ਲੋਕ ਆਪਣੇ ਵਰਗਿਆਂ ਤੇ ਫਤਵੇ ਲਾਣ ਅਰ ਉਹਨਾਂ ਨੂੰ ਮੌਤ ਦਾ ਹੁਕਮ ਦੇਣ ਲਈ ਝਟ ਜਾਂਦੇ ਹਨ, ਅਰ ਉਸ ਵੇਲੇ ਓਹਨਾਂ ਨੂੰ ਇਹ ਯਾਦ ਨਹੀਂ ਰਹਿੰਦਾ ਕਿ ਇਕ ਅਟੱਲ ਨਿਆਇਕਾਰੀ ਅਰ ਸੱਚਾ ਪ੍ਰਬੰਧਕ ਭੀ ਹੈ। ਅਰ ਜਿੰਨੀ ਉਨ੍ਹਾਂ ਲੋਕਾਂ ਦੀ ਆਪਣੀ ਰਾਇ ਖਾਸ ਦਰੁਸਤੀ ਅਤੇ ਤ੍ਰੀਕਿਆਂ ਤੋਂ ਭਿੰਨ ਹੁੰਦੀ ਹੈ ਜਾਂ ਬੇਮੁਖਤਾ ਕਰਦਾ ਹੈ, ਉਨ੍ਹਾਂ ਹੀ ਓਹ ਓਹਨਾਂ ਨੂੰ ਰੱਬੀ ਪ੍ਰੇਮ ਵਿਖੇ ਮਸਤ, ਡਾਵਾਂ ਡੋਲ, ਨਿਰਬੁਧ, ਲੁੱਚਾ ਅਤੇ ਬੇਈਮਾਨ ਨਿਯਤ ਕਰਦੇ ਹਨ ਅਰ ਜਿੰਨਾਂ ਹੋਰ ਲੋਕ ਓਹਨਾਂ ਦੀ ਕਸਵੱਟੀ ਨੂੰ ਮੰਨੀ ਜਾਂਦੇ ਹਨ, ਓਨੀ ਓਹ ਓਹਨਾਂ ਦੀ ਉਪਮਾਂ ਕਰਦੇ ਹਨ। ਇਹ ਅਜੇਹੇ ਲੋਕ ਹਨ ਜੋ ਖੁਦੀ ਜਾਂ ਮਾਨ ਵਿਖੇ ਗਰਕ ਹਨ, ਪਰ ਜਿਸ ਪੁਰਸ਼ ਦਾ ਚਿੱਤ ਉੱਚ ਪ੍ਰੀਤੀ ਵਿਖੇ ਮਸਤ ਹੈ ਓਹ ਪੁਰਸ਼ ਲੋਕਾਂ ਨੂੰ ਏਸ ਤਰਾਂ ਬਦਨਾਮ ਨਹੀਂ ਕਰਦਾ ਅਰ ਨਾ ਓਹ ਓਹਨਾਂ ਵਿਖੇ ਵੈਰਦਾ ਕਰਦਾ ਹੈ, ਨਾ ਓਹ ਲੋਕਾਂ ਨੂੰ ਆਪਣੀ ਖਾਸ ਰਾਇ ਤੇ ਲਿਆਉਣਾ ਚਾਹੁੰਦਾ ਹੈ, ਅਰ ਨਾਂ ਓਹ ਓਹਨਾਂ ਨੂੰ ਆਪਣੀਆਂ ਜੁਗਤੀਆਂ

ਦੀ ਮਹੱਤਤਾ ਦੀ ਉਪਮਾਂ ਕਰਨ ਵਾਲੇ ਬਨਾਣਾ ਚਾਹੁੰਦਾ ਹੈ। ਪਿਆਰ ਦੇ ਨਿਯਮ ਦੀ ਅਸਲੀਅਤ ਤੋਂ ਜਾਣੂ ਹੋ ਕੇ ਓਹ ਉਸ ਦੇ ਅਨੁਸਾਰ ਜੀਵਨ ਬਤੀਤ ਕਰਦਾ ਹੈ ਅਰ ਉਸ ਉੱਤੇ ਅਮਲ ਕਰਦਾ ਹੈ ਅਰ ਸਾਰੇ ਲੋਕਾਂ ਨਾਲ ਓਹੀ ਦਿਲੀ ਪਿਆਰ ਪ੍ਰਸੰਨਤਾ ਆਦਕ ਪ੍ਰਗਟ ਕਰਦਾ ਹੈ। ਭਲਾ, ਬੁਰਾ, ਸਿਆਣਾ, ਮੂਰਖ, ਗਿਆਨੀ, ਅਗਿਆਨੀ ਸਕਾਮ ਨਿਸਕਾਮ ਸਾਰੇ ਲੋਕ ਇਕੋ ਤਰਾਂ ਤੇ ਉਸ ਦੇ ਹਿਰਦੇ ਦੀ ਤਸੱਲੀ ਅਰ ਨੇਕ ਖਿਆਲ ਦੀ ਬਰਕਤ ਪ੍ਰਾਪਤ ਕਰਦੇ ਹਨ। ਤੁਸੀਂ ਚਿੱਤ ਬ੍ਰਿਤੀ ਨਿਰੋਧ ਕਰਨ ਲਈ ਲਗਾਤਾਰ ਯਤਨ ਕਰਨ ਤੋਂ ਆਪਣੇ ਸੁਭਾਉ ਉੱਤੇ ਫਤੇ ਪ੍ਰਾਪਤ ਕਰਨ ਤੋਂ ਇਸ ਉੱਚ ਗਿਆਨ ਅਰ ਉਸ ਰੱਬੀ ਪ੍ਰੇਮ ਨੂੰ ਪ੍ਰਾਪਤ ਕਰ ਸਕਦੇ ਹੋ। ਜਿਨ੍ਹਾਂ ਪੁਰਸ਼ਾਂ ਦਾ ਹਿਰਦਾ ਸ਼ੁੱਧ ਹੈ ਓਹੀ ਈਸ਼ਵਰ ਦਾ ਦੀਦਾਰ ਪ੍ਰਾਪਤ ਕਰਨਗੇ। ਸੱਚ ਕਿਹਾ ਹੈ 'ਸਾਚੇ ਰਾਚੇ ਰਾਮ' ਅਰ ਜਦੋਂ ਤੁਹਾਡਾ ਅੰਤਸ਼ਕਰਨ ਪੂਰਣ ਤੌਰ ਤੇ ਪਵਿਤ੍ਰ ਹੋ ਜਾਏਗਾ ਤਦੋਂ ਤੁਸੀਂ ਨਵੇਂ ਸਿਰੇ ਜਨਮ ਲਵੋਗੇ ਅਰ ਤੁਹਾਡੇ ਅੰਦਰ ਅਜੇਹੀ ਮੁਹੱਬਤ ਪੈਦਾ ਹੋਵੇਗੀ ਜੋ ਇਕ ਰਸ ਅਤੇ ਅਦਲ ਬਦਲ ਵਿੱਚ ਕਦੀ ਨਹੀਂ ਆਉਂਦੀ, ਅਰ ਜਿਸ ਦਾ ਫਲ ਦੁਖ ਅਤੇ ਕਲੇਸ਼ ਨਹੀਂ ਹੈ ਅਰ ਤੁਸੀਂ ਉੱਕਾ ਹੀ ਨਿਧੜਕ ਅਤੇ ਖਾਤਰ ਜਮਾਂ ਨਾਲ ਰਹੋਗੇ।

ਜੋ ਪੁਰਸ਼ ਰੱਬੀ ਪ੍ਰੇਮ ਦੀ ਪ੍ਰਾਪਤੀ ਲਈ ਯਤਨ ਕਰਦਾ ਹੈ ਓਹ ਸਦੀਵ ਮੰਦ ਬਚਨਾਂ ਅਤੇ ਪਰਾਏ ਐਬ ਢੂੰਡਣ ਦੀ ਵਾਦੀ ਤੇ ਪ੍ਰਬਲ ਹੋਣਾ ਚਾਹੁੰਦਾ ਹੈ, ਕਿਉਂਕਿ ਜਿਸ ਨੂੰ ਨਰੋਲ ਆਤਮ ਗਿਆਨ ਹੈ ਓਹ ਕਟਵਾਕੀ ਨਹੀਂ ਰਹਿ ਸਕਦਾ ਅਰ ਜਿਸ ਐਸੇ ਪੁਰਸ਼ ਦੇ ਚਿੱਤ ਵਿੱਚ ਕਟਵਾਕੀ ਅਤੇ ਐਬ ਢੂੰਡਣ ਦਾ ਮਾਦਾ ਨਹੀਂ ਉਸੇ ਦੇ ਦਿਲ ਵਿੱਚ ਇਹ ਪੂਰਨਤਾ ਸੰਜੁਗਤ ਪ੍ਰੇਮ ਪਹੁੰਚਦਾ ਹੈ ਅਰ ਓਹ ਉਸ ਨੂੰ ਹੱਛੀ ਤਰਾਂ ਪ੍ਰਾਪਤ ਕਰ ਸਕਦਾ ਹੈ।

ਵੇਖੋ ਈਸਾਈ ਵੈਹਰੀਏ (ਚਾਰ ਵਾਕੀਏ) ਨੂੰ ਬੁਰਾ ਆਖਦਾ ਹੈ, ਅਰ ਚਾਰਵਾਕੀ ਈਸਾਈ ਦੀ ਨਿੰਦਾ ਕਰਦਾ ਹੈ, ਇੱਕ ਪੰਥ ਦੇ ਲੋਕ ਦੂਜੇ ਪੰਥ ਦੇ ਲੋਕਾਂ ਨਾਲ ਉਤੋੜੁਤੀ ਝਗੜੇ ਝਾਂਜੇ ਕਰਦੇ ਰਹਿੰਦੇ ਹਨ, ਅਰ ਜਿੱਥੇ ਆਪੋ ਵਿੱਚ ਅਮਨ ਅਤੇ ਪਿਆਰ ਹੋਣਾ ਲੋੜੀਏ ਉਥੇ ਸਖਤ ਲੜਾਈ ਅਤੇ ਸਾੜਾ ਫੈਲ ਗਿਆ ਹੋਇਆ ਹੈ।

ਜੋ ਪੁਰਸ਼ ਆਪਣੇ ਭਾਈ ਥੀਂ ਘ੍ਰਿਣਾਂ ਕਰਦਾ ਹੈ ਓਹ ਮਾਰੂ ਹੈ, ਮਾਨੋਂ ਓਹ ਈਸ਼ਵਰ ਪ੍ਰਮਾਤਮਾਂ ਦੀ ਪਯਾਰ ਭਰੀ ਆਤਮਾਂ ਨੂੰ ਕਸ਼ਟ ਪੁਚਾਂਦਾ ਹੈ ਅਤੇ ਜਦੋਂ ਤਾਈਂ ਕਿ ਤੁਸੀਂ ਹਰ ਮਜ਼ਹਬ ਅਤੇ ਪੰਥ ਦੇ ਲੋਕਾਂ ਨੂੰ ਅਰ ਲਾ ਮਜ਼ਹਬ ਲੋਕਾਂ ਨੂੰ ਸਮ ਦ੍ਰਿਸ਼ਟੀ ਨਾਲ ਨਾਂ ਵੇਖੋ, "ਏਕ ਪਿਤਾ ਏਕਸ ਕੇ ਹਮ ਬਾਰਕ" ਅਰ ਪੱਖਪਾਤ ਤੋਂ ਰਹਤ ਹੋ ਕੇ ਉਨ੍ਹਾਂ ਨੂੰ ਇਕ ਨਾਂ ਸਮਝੋ ਤਦੋਂ ਤਾਈਂ ਤੁਸੀਂ ਉਸ ਪ੍ਰੇਮ ਦੇ ਮੁਥਾਜ ਹੋ, ਜੋ ਸੁਤੰਤ੍ਰਤਾ ਅਤੇ ਮੁਕਤੀ ਦਾ ਕਾਰਨ ਹੈ।

ਜਿਸ ਪੁਰਸ਼ ਨੂੰ ਆਤਮ ਗਿਆਨ ਜਾਂ ਨਿਸਕਾਮ ਪ੍ਰੀਤੀ ਪ੍ਰਾਪਤ ਹੋ ਜਾਂਦੀ ਹੈ, ਉਸ ਦੇ ਚਿੱਤ ਵਿਚੋਂ ਬੁਰਾ ਬੋਲਨਾ ਅਤੇ ਐਬ ਢੂੰਡਣ ਦੀ ਇੱਛਾ ਜਾਂਦੀ ਰਹਿੰਦੀ ਹੈ ਅਤੇ ਹਰ ਤਰਾਂ ਦੀ ਬੁਰਾਈ ਜਾਂ ਬਦੀ ਦੂਰ ਹੋ ਜਾਂਦੀ ਹੈ ਅਰ ਉਸ ਵਿਖੇ ਉਹ ਉੱਚ ਦਰਜੇ ਦੀ ਪਵਿਤ੍ਰ ਰੋਸ਼ਨੀ ਭਰ ਜਾਂਦੀ ਹੈ, ਜਿਸ ਵਿਚੋਂ ਸਾਖਿਆਤ ਦਿੱਸਨ ਲੱਗ ਪੈਂਦਾ ਹੈ ਕਿ ਪਿਆਰ, ਨੇਕੀ, ਅਤੇ ਇਨਸਾਫ ਹਰ ਇਕ ਵਾਸਤੇ ਮਹਾਨ, ਸਰਬ ਵਯਾਪੀ ਅਤੇ ਅਤੁੱਟ

ਬਰਕਤਾਂ ਹਨ। ਆਪਣੀ ਬੁਧੀ ਵਿਖੇ ਬਲਵਾਨ ਪੱਖਪਾਤ ਰਹਤ ਅਰ ਭਲੇ ਲੋਕਾਂ ਵਾਲੇ ਖਿਆਲ ਉਤਪਨ ਕਰੋ, ਆਪਣੇ ਦਿਲ ਨੂੰ ਪਵਿਤ੍ਰਤਾ ਅਤੇ ਤਰਸ ਦੀ ਸਿੱਖਯਾ ਨਾਲ ਸੁਧਾਰੋ, ਆਪਣੀ ਜ਼ਬਾਨ ਨੂੰ ਮੋਨ ਅਤੇ ਸੱਚੀ ਅਰ ਐਬ ਰਹਤ ਗੱਲ ਕੱਥ ਕਰਨੀ ਸਿਖਾਓ, ਏਸ ਤਰਾਂ ਨਾਲ ਤੁਸੀਂ ਪਵਿਤ੍ਰਤਾ ਅਰ ਅਮਨ ਦੇ ਰਸਤੇ ਵਿਚ ਪਰਵਿਰਤ ਹੋਵੋਗੇ, ਅਰ ਅੰਤ ਨੂੰ ਨਾਸ ਰਹਤ ਅਤੇ ਅਟੱਲ ਪ੍ਰੀਤੀ ਪ੍ਰਾਪਤ ਕਰੋਗੇ, ਇਸ ਤਰਾਂ ਦਾ ਜੀਵਨ ਬਤੀਤ ਕਰਨ ਨਾਲ ਲੋਕ ਆਪਣੇ ਆਪ ਤੁਹਾਡੇ ਉੱਤੇ ਵਿਸ਼ਵਾਸ ਕਰਨ ਵਾਲੇ ਹੋ ਜਾਣਗੇ, ਤੁਹਾਨੂੰ ਉਨ੍ਹਾਂ ਨੂੰ ਮੁਰੀਦ (ਚੇਲੇ) ਬਨਾਨ ਲਈ ਜਤਨ ਨਹੀਂ ਕਰਨਾ ਪਵੇਗਾ, ਅਜਿਹੇ ਜੀਵਨ ਥੀਂ ਹੋਰ ਲੋਕ ਆਪਣੇ ਆਪ ਸਿੱਖਯਾ ਪ੍ਰਾਪਤ ਕਰਨਗੇ, ਤੁਹਾਨੂੰ ਉਨ੍ਹਾਂ ਨਾਲ ਝਗੜਾ ਝਾਜਾ ਕਰਨ ਦੀ ਲੋੜ ਨਾਂ ਹੋਵੇਗੀ। ਸਿਆਣੇ ਲੋਕ ਤੁਹਾਡੀ ਆਪ ਭਾਲ ਕਰ ਲੈਣਗੇ, ਤੁਹਾਨੂੰ ਆਪਣੀ ਵਡਿਆਈ ਪਰਗਟ ਕਰਨ ਦੀ ਕੋਈ ਲੋੜ ਨਾਂ ਹੋਵੇਗੀ। ਲੋਕ ਆਪਣੇ ਆਪ ਆਪਣੇ ਦਿਲਾਂ ਨੂੰ ਤੁਹਾਡੇ ਹਦੀਨ ਕਰ ਦੇਣਗੇ, ਅਰ ਤੁਹਾਡੀ ਰਾਇ ਜਾਂ ਖਿਆਲਾਂ ਨਾਲ ਅਨੁਸਾਰਤਾ ਪ੍ਰਗਟ ਕਰਨਗੇ, ਤੁਹਾਨੂੰ ਉਨ੍ਹਾਂ ਦੇ ਖਿਆਲਾਂ ਦਾ ਪਤਾ ਕਰਨ ਲਈ ਜਤਨ ਨਹੀਂ ਕਰਨਾ ਪਵੇਗਾ, ਕਿਉਂਕਿ ਮੁਹੱਬਤ ਇਕ ਆਲਮਗੀਰ ਅਤੇ ਬੜੀ ਬਲਵਾਨ ਰਿਸ਼ਟ ਪੁਸ਼ਟ ਸ਼ੈ ਹੈ, ਅਰ ਪਿਆਰ ਦੇ ਖਿਆਲ, ਕਰਮ ਅਤੇ ਬਾਣੀ ਕਦਾਚਿਤ ਨਾਸ ਅਤੇ ਨਸ਼ਟ ਨਹੀਂ ਹੋ ਸਕਦੇ।

ਇਹ ਜਾਨਣਾਂ ਕਿ ਪਿਆਰ ਆਮ ਅਤੇ ਡੂੰਘਾ ਹੈ ਅਰ ਇਕ ਅਜਿਹੀ ਚੀਜ਼ ਹੈ ਜਿਸ ਤੋਂ ਪਿਛੋਂ ਹੋਰ ਕਿਸੇ ਸ਼ੈ ਦੀ ਲੋੜ ਨਹੀਂ ਰਹਿੰਦੀ, ਬੁਰਾਈ ਦੇ ਫੰਦਿਆਂ ਥੀਂ ਨਿਕਲ ਜਾਣਾ, ਅੰਦ੍ਰੀਵ ਬੇਅਰਾਮੀ ਤੋਂ ਛੁਟਕਾਰਾ ਪਾਣਾ ਹੈ, ਇਹ ਜਾਨਨਾਂ ਕਿ ਸਾਰੇ ਲੋਕ ਆਤਮ ਗਿਆਨ ਦੇ ਪ੍ਰਾਪਤ ਕਰਨ ਦਾ ਜਤਨ ਕਰ ਰਹੇ ਹਨ, ਭਾਵੇਂ ਹਰ ਇਕ ਆਪਣੇ ਵੱਖਰੇ ੨ ਤ੍ਰੀਕੇ ਤੇ ਜਤਨ ਕਰ ਰਿਹਾ ਹੈ, ਤਸੱਲੀ ਵਾਲਾ, ਬੇਫਿਕਰ ਅਰ ਗੰਭੀਰ ਸੁਭਾਉ ਰਹਣਾ ਇਹੀ ਅਮਨ ਹੈ, ਇਹੀ ਖੁਸ਼ੀ ਹੈ ਇਹੀ ਸਦਾ ਦਾ ਜੀਵਨ ਹੈ, ਇਹੀ ਪਵਿਤ੍ਰਤਾ ਹੈ, ਇਹੀ ਨਿਸਕਾਮ ਪ੍ਰੀਤੀ ਪ੍ਰਾਪਤ ਕਰਨੀ ਹੈ।

"ਪੱਖ ਪਾਤ ਦੀ ਧੌਣ ਭੰਨ, ਕੱਟਰ ਪੁਣਾ ਵਗਾਈਂ ਦੂਰ।
ਅਪਨਾ ਆਪ ਨਿਹਾਰ ਸਭ ਘਟ ਮੇਂ ਰੱਬੀ ਪਾਈਂ ਨੂਰ।
ਖਲਕਤ ਵਿਚ ਖੁਦਾ ਵੱਸੇ, ਖਲਕ ਦੁਖਾਵੀਂ ਨਹੀਂ ਜਰੂਰ।
ਗਜਾਨ ਅਨੋਖਾ ਧਜਾਨ ਇਹ, ਸਮਝੇਂ ਪਾਵੇਂ ਪਰਮ ਸਰੂਰ।"

5

## ਅਪਾਰ ਵਾਹਿਗੁਰੂ ਜੀ ਵਿਖੇ ਪ੍ਰਵਿਰਤ ਹੋਣਾ

"ਉਪਜ ਸਮਾਵੇ ਮੂਲ ਮੇਂ ਇਹ ਬੰਦੇ ਦੀ ਕਾਰ ।
ਖੇਡ ਅਨੋਖੀ ਰੱਬ ਦੀ ਚੀਨ ਸਗਲ ਬਿਉਹਾਰ ।"

ਭਾਵੇਂ ਪੁਰਸ਼ ਆਪਣੀਆਂ ਸੀਰਕ ਖਾਹਸ਼ਾਂ ਅਤੇ ਵਾਸ਼ਨਾਂ ਵਿਖੇ ਫਸਿਆ ਹੋਇਆ ਹੈ, ਅਰ ਸੰਸਾਰਕ ਅਨਿਸਥਿਤ ਚੀਜ਼ਾਂ ਨਾਲ ਪਿਆਰ ਰਖਦਾ ਹੈ, ਫਰ ਭੀ ਉਹ ਆਦ ਕਾਲ ਤੋਂ ਲੈ ਕੇ ਸੱਚੋ ਸੱਚ ਇਸ ਗੱਲ ਨੂੰ ਜਾਣਦਾ ਹੈ ਕਿ ਉਸ ਦੇ ਮਾਇਕ ਜੀਵਨ ਅਸਲ ਵਿਚ ਕੁਝ ਦਿਨਾਂ ਦੇ ਅੰਦਰ ਨਾਸ ਹੋ ਜਾਨ ਵਾਲੀ ਅਤੇ ਮ੍ਰਿਗ ਤ੍ਰਿਸ਼ਨਾਂ ਦੇ ਰੋਗ੍ਰਵਤ ਹੈ ਅਰ ਉਸ ਨੇ ਆਪਣੇ ਇਕੱਲੇ ਤੇ ਇਕਾਂਤ ਸਮਿਆਂ ਵਿਚ ਉਸ ਅਪਾਰ ਪ੍ਰਮਾਤਮਾਂ ਦੀ ਜਾਤ ਨੂੰ ਸਮਝਨ ਦਾ ਜਤਨ ਕੀਤਾ ਹੈ ਅਤੇ ਨੇਤ੍ਰਾਂ ਥੀਂ ਜਲ ਵਹਾ ਵਹਾ ਕੇ ਈਸ਼ਵਰ ਵੱਲ ਧਿਆਨ ਕੀਤਾ ਹੈ ਅਰ ਉਸ ਤੋਂ ਆਪਣੇ ਦਿਲ ਨੂੰ ਅਦੁਤੀ ਤੇ ਇਕ ਰਸ ਖੁਸੀ ਬਖਸ਼ੀ ਹੈ ।

ਭਾਵੇਂ ਪੁਰਸ਼ ਦਾ ਇਹ ਖਿਆਲ ਨਿਕੰਮਾ ਹੈ ਕਿ ਇਸ ਸੰਸਾਰ ਦੇ ਸੁਆਦ ਅਸਲੀ ਅਤੇ ਸ਼ਾਂਤੀ ਦਾਤਾ ਹਨ, ਪਰ ਉੱਤੋਂਤਿਤੀ ਦੁਖ ਦਰਦ ਅਰ ਕਸ਼ਟ ਉਸ ਨੂੰ ਯਾਦ ਦੁਆਂਦੇ ਰਹਿੰਦੇ ਹਨ ਕਿ ਇਹ ਸਾਰੇ ਸੁਆਦ (ਵਿਸ਼ੇ) ਅਨਸਥਿਰ ਹਨ ਅਰ ਨਾਂ ਇਹ ਕਿਸੇ ਤਰਹਾਂ ਤਸੱਲੀ ਦੇ ਸਕਦੇ ਹਨ । ਭਾਵੇਂ ਪੁਰਸ਼ ਸਦੀਵ ਇਸ ਗੱਲ ਤੇ ਵਿਸ਼ਵਾਸ ਰੱਖਨ ਦਾ ਜਤਨ ਕਰ ਰਿਹਾ ਹੈ ਕਿ ਪੂਰਨ ਪ੍ਰਸੰਨਤਾ ਜਾਂ ਤਸੱਲੀ ਮਾਇਕ ਪਦਾਰਥਾਂ ਵਿਚ ਹੀ ਮਿਲਦੀ ਹੈ, ਪਰ ਉਸ ਨੂੰ ਇਹ ਭੀ ਪਤਾ ਹੈ ਕਿ ਉਸ ਦੇ ਅੰਦਰ ਇਕ ਅਜਿਹੀ ਚੀਜ਼ ਹੈ ਜੋ ਪੱਕੀ ਤਰਾਂ ਇਸ ਵਿਸ਼ਵਾਸ ਦੇ ਵਿਰੁਧ ਹੈ ਅਰ ਇਹ ਵਿਰੋਧਤਾ ਅਸਲ ਵਿਚ ਪੁਰਸ਼ ਦੇ ਨਾਸ ਹੋਨ ਦੀ ਤਰਦੀਦ ਹੈ, ਅਰ ਇਸ ਗੱਲ ਨੂੰ ਭੀ ਪੂਰਨਤਾ ਨਾਲ ਸਿੱਧ ਕਰਦੀ ਹੈ, ਕਿ ਪੁਰਸ਼ ਨੂੰ ਸੱਚੀ ਖੁਸ਼ੀ ਅਰ ਪੂਰਨ ਅਨੰਦ ਕੇਵਲ ਉਸੇ ਈਸਵਰ ਪ੍ਰਮਾਤਮਾਂ ਦੇ ਮਿਲਾਪ ਤੋਂ ਪ੍ਰਾਪਤ ਹੋ ਸਕਦਾ ਹੈ ਜੋ ਨਾਸ ਰਹਤ ਅਟੱਲ ਅਤੇ ਅਥਾਹ ਹੈ, ਅਰ ਇਹ ਵਿਸ਼ਵਾਸ ਦੀ ਜੜ੍ਹ ਹੈ, ਇਹੋ ਸਾਰੇ ਮਜ਼ਹਬਾਂ ਦੀ ਨੀਂਹ ਅਰ ਨਿਕਲਨ ਦੀ ਥਾਂ ਹੈ, ਏਸੇ ਤੋਂ ਪੁਰਸ਼ ਅਸਲੀਅਤ ਅਤੇ ਆਤਮਕ ਲਿਹਾਜ਼ ਨਾਲ ਅਟੱਲ ਹੈ ਅਰ ਉਸ ਦਾ ਪ੍ਰਛਾਵਾਂ ਹੈ । ਭਾਵੇਂ ਨਾਸਵੰਤ ਹਾਲਤ ਵਿੱਚ ਫਸਿਆ ਹੋਇਆ ਬੇਅਰਾਮ ਅਤੇ ਕਸ਼ਟ ਕਰਕੇ ਇਨਸਾਨ ਦੁਖੀ ਹੈ ਫੇਰ ਭੀ ਸਦੀਵ ਇਸ ਗੱਲ ਦਾ ਜਤਨ ਕਰ ਰਿਹਾ ਹੈ ਕਿ ਆਪਣਾ ਅਸਲੀ ਗਿਆਨ ਪ੍ਰਾਪਤ ਕਰੇ ।

ਪੁਰਸ਼ ਦਾ ਆਤਮਾਂ ਪ੍ਰਮਾਤਮਾਂ ਤੋਂ ਭਿੰਨ ਨਹੀਂ ਹੋ ਸਕਦਾ ਅਰ ਕਿਸੇ ਚੀਜ਼ ਨੂੰ ਜੋ ਉਸ ਅਪਾਰ ਦੇ ਦਰਜੇ ਤੋਂ ਘੱਟ ਹੈ ਪ੍ਰਾਪਤ ਕਰਕੇ ਅਨੰਦਤ ਨਹੀਂ ਹੋ ਸਕਦਾ । ਅਰ ਪੁਰਸ਼ ਦੀ ਛਾਤੀ ਤੇ ਦੁਖ ਦਾ ਭਾਰ ਬਰਾਬਰ ਕਾਇਮ ਰਹੇਗਾ ਅਰ ਗਮ ਉਦਾਸੀ ਦਾ ਪ੍ਰਛਾਵਾਂ ਉਸ ਦੇ ਰਾਹ ਵਿਖੇ ਹਨੇਰਾ ਪਸਾਰੇਗਾ, ਜਦੋਂ ਤਾਈਂ ਕਿ ਉਸ ਸੁਪਨੇ ਦੀ ਨਜਾਈਂ ਤੁਛ ਅਤੇ

ਅਨਸਥਿਰ ਇਸ ਮਾਇਕ ਪ੍ਰਪੰਚ ਵਿਖੇ ਬਿਅਰਥ ਭੋਣ ਤੋਂ ਟਲ ਕੇ ਆਪਣੇ ਅਸਲੀ ਵਤਨ ਤੋਂ ਪਿਛਾਹਾਂ ਨਾਂ ਆ ਜਾਏ, ਜੋ ਈਸ਼੍ਵਰ ਪ੍ਰਮਾਤਮਾਂ ਵਿਖੇ ਮੌਜੂਦ ਹੈ।

ਜਿਹਾ ਕਿ ਸਮੁੰਦਰ ਦੀ ਛੋਟੀ ਤੋਂ ਛੋਟੀ ਪਾਣੀ ਦੀ ਬੂੰਦ ਵਿਖੇ 'ਜੋ ਭਾਵੇਂ' (ਉਹ) ਸਮੁੰਦਰ ਤੋਂ ਭਿੰਨ ਹੈ ਸਮੁੰਦ੍ਰ ਦੀਆਂ ਸਾਰੀਆ ਸਿਫਤਾਂ ਪਾਈਆਂ ਜਾਂਦੀਆਂ ਹਨ। ਏਸੇ ਤਰਾਂ ਮਨੁੱਸ਼ ਭਾਵੇਂ ਉਸ ਅਪਾਰ ਨੂਰ ਅਰ ਅਥਾਹ ਗਿਆਨ ਤੋਂ ਅੱਡ ਹੈ, ਪਰ ਫੇਰ ਭੀ ਪੁਰਸ਼ ਵਿਖੇ ਉਸ ਪ੍ਰਮਾਤਮਾਂ ਵਰਗੇ ਗੁਣ ਵੇਖੇ ਜਾਂਦੇ ਹਨ ਅਰ ਜਿਹਾ ਕਿ ਪਾਣੀ ਦੀ ਬੂੰਦ ਕੁਦਰਤ ਦੇ ਨਿਯਮਾਂ ਅਨੁਸਾਰ ਅੰਤ ਨੂੰ ਜ਼ਰੂਰ ਸਮੁੰਦ੍ਰ ਵੱਲ ਜਾਏਗੀ ਅਰ ਉਸ ਵਿਚ ਮਿਲਕੇ ਲੋਪ ਹੋ ਜਾਏਗੀ, ਏਸੇ ਤਰਹਾਂ ਪੁਰਸ਼ ਭੀ ਜ਼ਰੂਰ ਆਪਣੇ ਸੁਭਾਉ ਦੇ ਨਿਯਮ ਅਨੁਸਾਰ ਅੰਤ ਨੂੰ ਆਪਣੇ ਅਸਲੀ ਸਵੈ ਸਰੂਪ ਵੱਲ ਝੁਕੇਗਾ ਅਰ ਉਸ ਅਪਾਰ ਪ੍ਰਮਾਤਮਾਂ ਦੇ ਵਡੇ ਸਮੁੰਦਰ ਵਿਖੇ ਲੋਪ (ਅਭੇਦ) ਹੋ ਜਾਏਗਾ।

ਪੁਰਸ਼ ਦਾ ਪ੍ਰਮਾਤਮਾਂ ਨਾਲ ਮਿਲਾਪ ਹੋ ਜਾਣਾ, ਬੱਸ ਇਹੀ ਉਸ ਦੇ ਪੈਦਾ ਹੋਨ ਦਾ ਮੁਖ ਆਦਰਸ਼ ਹੈ। ਅਟੱਲ ਨਿਯਮਾਂ ਦਾ ਪੂਰਾ ੨ ਮੰਨਨ ਕਰਨਾ ਅਰ ਓਨ੍ਹਾਂ ਅਨੁਸਾਰ ਚੱਲਨਾ, ਬੱਸ ਇਹੀ ਪ੍ਰੇਮ ਦਾ ਨੂਰ ਅਤੇ ਅਨੰਦ ਹੈ, ਪਰ ਜਦੋਂ ਤਾਈਂ ਕਿ ਪੁਰਸ਼ ਮਾਣ ਦਾ ਗੁਲਾਮ ਹੈ ਤਦ ਤਾਈਂ ਇਸ ਦੈਵੀ ਹਾਲਤ ਤੋਂ ਦੂਰ ਹੈ, ਅਰ ਹਮੇਸ਼ਾ ਦੂਰ ਰਹੇਗਾ। ਹੰਕਾਰ, ਬਗਾਨਾਪਨ ਤੇ ਖੁਦਗਰਜ਼ੀ ਇਕੋ ਹੀ ਚੀਜ਼ਾ ਹਨ, ਅਰ ਡੂੰਘੀ ਸਿਆਣਪ ਅਤੇ ਖੁਦਾਈ ਦਰਜਾ ਇਕ ਦੂਜੇ ਦੇ ਉਲਟ ਹਨ, ਹੰਕਾਰ ਨੂੰ ਉੱਕਾ ਤਿਆਗਨ ਤੋਂ ਬਗਾਨਾਪਨ ਅਤੇ ਖੁਦਗਰਜ਼ੀ ਜਾਂਦੀਆਂ ਰਹਿੰਦੀਆਂ ਹਨ, ਅਰ ਪੁਰਸ਼ ਆਪਣੀ ਨਾਸ ਰਹਤ ਅਰਥਾਤ ਅਬਨਾਸੀ ਅਤੇ ਅਥਾਹ ਅਸਲੀ ਹਾਲਤ ਤੇ ਕਬਜ਼ਾ ਕਰ ਲੈਂਦਾ ਹੈ ਅਰਥਾਤ ਅਕਾਲ ਪੁਰਖ ਪ੍ਰਮਾਤਮਾ ਦੀ ਪ੍ਰਾਪਤੀ ਕਰ ਲੈਂਦਾ ਹੈ।

ਜਿਨ੍ਹਾਂ ਲੋਕਾਂ ਦੇ ਖਿਆਲ ਸੰਸਾਰਕ ਅਤੇ ਸਕਾਮ ਹਨ ਉਹ ਲੋਕ ਇਸ ਤਰਾਂ ਦੇ ਖੁਦੀ ਦੇ ਤਿਆਗ ਨੂੰ ਇਕ ਬੜੀ ਸਖਤ ਮੁਸੀਬਤ ਅਰ ਬੜਾ ਭਾਰੀ ਨੁਕਸਾਨ ਖਿਆਲ ਕਰਦੇ ਹਨ, ਪਰ ਸੱਚ ਪੁਛੋ ਤਾਂ ਏਹੋ ਇਕ ਉੱਚ ਪਦਾਰਥ ਅਤੇ ਸਦਾ ਦਾ ਨਫਾ ਹੈ ਅਰ ਇਹੀ ਅਸਲੀ ਧਨ ਅਤੇ ਦੌਲਤ ਹੈ, ਅਰ ਇਸ ਦੇ ਮੁਕਾਬਲੇ ਵਿਚ ਸਾਰੀਆਂ ਚੀਜ਼ਾਂ ਤੁੱਛ ਹਨ। ਜਿਸ ਪੁਰਸ਼ ਦਾ ਮਨ ਜੀਵਨ ਦੇ ਅੰਤ੍ਰੀਵ ਨਿਯਮਾਂ ਥੀਂ ਅਣਜਾਣ ਹੈ ਅਰ ਆਪਣੇ ਜੀਵਨ ਦੀ ਅਸਲੀਅਤ ਅਤੇ ਤਕਦੀਰ ਥੀਂ ਹੀਣ ਹੈ, ਓਹ ਕੁਝ ਕੁ ਦਿਨਾ ਤੱਕ ਰਹਿਣ ਵਾਲਾ ਅਰ ਅਨਸਥਿਰ ਵਖਾਵੇ ਦੀਆਂ ਸੂਰਤਾਂ ਦੇ ਕੁਰਬਾਨ ਹੈ, ਅਰ ਇਸ ਤਰਾਂ ਪਿਆਰ ਕਰਨ ਤੋਂ ਜਦੋਂ ਉਸ ਦਾ ਮ੍ਰਿਗ ਤ੍ਰਿਸ਼ਨਾ ਵਾਲੇ ਜਲ ਵਾਂਗ ਧੋਖਾ ਦੂਰ ਹੋ ਜਾਂਦਾ ਹੈ ਤਾਂ ਓਹ ਆਪ ਭੀ ਨਾਸ ਹੋ ਜਾਂਦਾ ਹੈ।

ਲੋਕ ਇਸ ਮਿੱਟੀ ਦੇ ਪੁਤਲੇ ਨਾਲ ਇਸ ਤਰਾਂ ਪਿਆਰ ਕਰਦੇ ਹਨ ਅਰ ਉਸ ਦੀਆ ਖਾਹਸ਼ਾਂ ਨੂੰ ਇਸ ਤਰਾਂ ਰਜਾਂਦੇ ਹਨ ਮਾਨੋਂ ਇਹ ਅਟੱਲ ਰਹੇਗਾ। ਅਰ ਓਹ ਇਸ ਗੱਲ ਦੇ ਭੁੱਲਣ ਦਾ ਭੀ ਯਤਨ ਕਰਦੇ ਹਨ ਕਿ ਇਹ ਛੇਤੀ ਹੀ ਜ਼ਰੂਰ ਨਾਸ ਹੋਵੇਗਾ, ਪਰ ਮੌਤ ਦਾ ਡਰ ਅਰ ਇਸ ਗੱਲ ਦਾ ਭੈ ਕਿ ਜਿਨ੍ਹਾਂ ਚੀਜ਼ਾਂ ਨਾਲ ਅਸੀਂ ਪਿਆਰ ਕਰਦੇ ਹਾਂ ਇਹ ਸਭ ਨਾਸ ਅਤੇ ਨਸ਼ਟ ਹੋ ਜਾਣਗੀਆਂ ਓਹਨਾਂ ਦੇ ਰੰਗ ਵਿੱਚ ਭੰਗ ਪੌਂਦਾ ਹੈ ਅਰ ਓਹਨਾਂ ਦੀ ਖੁਸ਼ੀ ਨੂੰ ਗੰਦਾ ਕਰਦਾ ਹੈ, ਅਰ ਓਹਨਾਂ ਦੀ ਆਪਣੀ ਖੁਦਗਰਜ਼ੀ ਭਿਆਨਕ

ਸਕਲ ਵਿੱਚ ਸਾਖਸ਼ਾਤਕਾਰ ਹੋ ਕੇ ਇਕ ਬੇਤਰਸ ਭੂਤ ਦੀ ਨਿਆਈਂ ਉਹਨਾਂ ਦੇ ਪਿੱਛੇ ੨ ਫਿਰਦੀ ਹੈ।

ਸੰਸਾਰਕ ਆਰਾਮ ਅਤੇ ਅਨੰਦ, ਖੁਸ਼ੀਆਂ ਦੇ ਇਕੱਠ ਤੋਂ ਲੋਕਾਂ ਦੇ ਅੰਤ੍ਰੀਵ ਰੱਬੀ ਪ੍ਰਕਾਸ਼ ਤੇ ਬੇਹੋਸ਼ੀ ਦਾ ਪਰਦਾ ਛਾ ਜਾਂਦਾ ਹੈ ਅਰ ਲੋਕ ਵਿਸ਼ੇਸ਼ ਕਰਕੇ ਮਾਯਕ ਸੰਬੰਧ ਅਤੇ ਮਾਨਸਕ ਖਾਹਸ਼ਾਂ ਵਿੱਚ ਗਰਕ ਹੋ ਜਾਂਦੇ ਹਨ। ਜਿੱਥੇ ਪੂਰਨ ਬੁੱਧੀ ਹੈ ਉਥੇ ਅਕਲ ਦੇ ਜ਼ੋਰ ਨਾਲ ਸਰੀਰ ਦੇ ਨਾਸ ਰਹਿਤ ਹੋਣ ਦੀ ਬਾਬਤ ਭਿੰਨ ੨ ਕਿਆਸ ਨਿਰਦੋਖ ਮਸਲਿਆਂ ਦੀ ਨਿਆਈਂ ਖਿਆਲ ਕੀਤੇ ਜਾਂਦੇ ਹਨ।

ਜਦੋਂ ਪੁਰਸ਼ ਦੀ ਆਤਮਾਂ ਤੇ ਕਿਸੇ ਤਰਾਂ ਦੀ ਖੁਦਗਰਜ਼ੀ ਛਾ ਜਾਂਦੀ ਹੈ ਤਾਂ ਪੁਰਸ਼ ਵਿਖੇ ਆਤਮਕ ਨਿਰਣੈ ਸ਼ਕਤੀ ਜਾਂਦੀ ਰਹਿੰਦੀ ਹੈ ਅਰ ਪੁਰਸ਼ ਅਨਸਥਿਰ ਨੂੰ ਇਸਥਿਰ ਨਾਲ, ਨਾਸਵੰਤ ਨੂੰ ਅਬਨਾਸੀ ਹਾਲਤ ਨਾਲ ਅਰ ਝੂਠ ਨੂੰ ਸੱਚ ਨਾਲ ਖਲਤ ਮਲਤ ਕਰ ਦੇਂਦਾ ਹੈ, ਇਹੀ ਕਾਰਨ ਹੈ ਕਿ ਸੰਸਾਰ ਵਿੱਚ ਇਸ ਤਰਾਂ ਦੇ ਕਿਆਸ ਅਤੇ ਖਿਆਲ ਭਰੇ ਹੋਏ ਹਨ, ਜੋਹੜੇ ਕਿ ਮਨੁੱਖ ਦੀ ਪ੍ਰੀਖਯਾ ਤੇ ਨਿਰਭਰ ਨਹੀਂ ਹਨ। ਮਾਸ ਦੇ ਬਣੇ ਹੋਏ ਹਰ ਇਕ ਸਰੀਰ ਵਿੱਚ ਉਤਪਤੀ ਸਮੇਂ ਤੋਂ ਹੀ ਗਿਰਾਉ ਦੇ ਅੰਗ ਮੌਜੂਦ ਹਨ ਅਰ ਇਹ ਸਰੀਰ ਆਪਣੀ ਹੀ ਅਸਲੀਅਤ ਦੇ ਇਕ ਰਸ ਨਿਯਮਾਂ ਅਨੁਸਾਰ ਜ਼ਰੂਰ ਨਸ਼ਟ ਹੋ ਜਾਏਗਾ।

ਏਸ ਸ੍ਰਿਸ਼ਟੀ ਵਿਖੇ ਜਿਸ ਚੀਜ਼ ਨੂੰ ਘਾਟਾ ਹੈ ਓਹ ਕਦੀ ਭੀ ਅਟੱਲ ਨਹੀਂ ਹੋ ਸਕਦੀ ਅਰ ਜੋ ਚੀਜ਼ ਅਟੱਲ ਹੈ ਓਹ ਕਦੀ ਗੁੰਮ ਨਹੀਂ ਹੋਵੇਗੀ। ਨਾਸਵੰਤ ਤੋਂ ਕਦੀ ਅਬਨਾਸੀ ਨਹੀਂ ਹੋ ਸਕਦੀ, ਅਰ ਅਬਨਾਸੀ ਕਦੇ ਵੀ ਨਾਸਵੰਤ ਨਹੀਂ ਹੋ ਸਕਦੀ। ਜੋ ਚੀਜ਼ ਆਰਜ਼ੀ ਹੈ ਓਹ ਕਦੀ ਅਟੱਲ ਨਹੀਂ ਹੋ ਸਕਦੀ ਅਰ ਅਟੱਲ ਆਰਜ਼ੀ ਨਹੀਂ ਹੋ ਸਕਦੀ, ਬਾਹਯ ਕਦੀ ਅੰਤ੍ਰੀਵ ਨਹੀਂ ਹੋ ਸਕਦੀ ਅਰ ਅੰਤ੍ਰੀਵ ਕਦੀ ਬਾਹਯ ਨਹੀਂ ਬਣ ਸਕਦੀ। ਝੂਠ ਸੱਚ ਨਹੀਂ ਅਰ ਨਾਂ ਹੀ ਸੱਚ ਝੂਠ ਹੋ ਸਕਦਾ ਹੈ। ਪੁਰਸ਼ ਸ੍ਰੀਰਕ ਮਾਸ ਨੂੰ ਕਦੀ ਨਾਸ ਰਹਿਤ ਨਹੀਂ ਬਣਾ ਸਕਦਾ, ਜਾਂ ਇਉਂ ਕਹੋ ਕਿ ਉਸ ਵਿੱਚ ਸਦਾ ਦਾ ਜੀਵਨ ਨਹੀਂ ਪਾ ਸਕਦਾ। ਪਰ ਸਰੀਰ ਤੇ ਪ੍ਰਬਲ ਆ ਕੇ ਅਰ ਉਸ ਦੀਆਂ ਸਾਰੀਆਂ ਖਾਹਸ਼ਾਂ ਦਾ ਤਿਆਗ ਕਰਕੇ ਪੁਰਸ਼ ਅਕਾਲ ਪੁਰਖ ਦੇ ਦੇਸ ਵਿਖੇ ਪ੍ਰਵਿਰਤ ਨਹੀਂ ਹੋ ਸਕਦਾ। "ਈਸ਼੍ਵਰ ਪ੍ਰਮਾਤਮਾਂ ਹੀ ਕੇਵਲ ਅਬਨਾਸੀ ਹੈ" ਇਸ ਗੱਲ ਨੂੰ ਚੰਗੀ ਤਰਾਂ ਸਮਝਕੇ ਪੁਰਸ਼ ਨਾਸ ਰਹਤ ਹਾਲਤ ਵਿਚ ਦਾਖਲ ਹੋ ਸਕਦਾ ਹੈ।

ਸਾਰੀ ਕੁਦਰਤ ਜਾਂ ਸ੍ਰਿਸ਼ਟੀ ਸਣੇ ਆਪਣੀਆਂ ਲੱਖਾਂ ਕ੍ਰੋੜਾਂ ਰਚਨਾਂ ਦੇ ਅਦਲ ਬਦਲ ਹੋਣ ਵਾਲੀ, ਅਨਸਥਿਰ ਅਤੇ ਇਕ ਰਸ ਨਹੀਂ ਹੈ, ਕੁਦਰਤ ਜੇਹੜੇ ਨਿਯਮਾਂ ਤੇ ਚਲ ਰਹੀ ਹੈ ਕੇਵਲ ਓਹੀ ਬਾਕੀ ਰਹਨ ਵਾਲੇ ਹਨ। ਕੁਦਰਤ ਦੀਆਂ ਬਹੁਤ ਸਾਰੀਆਂ ਸੂਰਤਾਂ ਹਨ ਅਰ ਉਨ੍ਹਾਂ ਵਿਖੇ ਬਗਾਨਾਪਨ ਵੇਖਣ ਵਿਚ ਆਉਂਦਾ ਹੈ, ਇਸ ਦੇ ਜੀਵਨ ਦਾ ਅਸੂਲ ਇਕ ਹੈ ਅਰ ਏਕਤਾ ਉਸਦਾ ਗੁਣ ਹੈ। ਮਨ ਅਤੇ ਅੰਤ੍ਰੀਵ ਸੁਆਰਥ ਨੂੰ ਅਧੀਨ ਕਰ ਲੈਣਾ ਮਾਨੋਂ ਇਹੀ ਕੁਦਰਤ ਦਾ ਵੱਸ ਕਰਨਾ ਹੈ, ਏਸੇ ਤਰ੍ਹਾਂ ਪੁਰਸ਼ ਝੂਠੀ ਹਾਲਤ ਦੇ ਪਰਦੇ ਵਿਚੋਂ ਨਿਕਲ ਜਾਂਦਾ ਹੈ, ਅਰ ਸੱਚੀ ਹਾਲਤ ਦੇ ਉਪਮਾਂ ਵਾਨ ਪ੍ਰਕਾਸ਼ ਅਤੇ ਆਮ ਗਿਆਨ ਦੇ ਦੇਸ਼ ਵਿਚ ਪੁਜ ਜਾਂਦਾ ਹੈ, ਜੋ ਸਾਰੀਆਂ ਨਾਸ ਹੋਣ ਵਾਲੀਆਂ ਹਾਲਤਾਂ ਦੇ ਨਿਕਲਨ ਦੀ ਥਾਂ ਹੈ।

ਏਸ ਵਾਸਤੇ ਮਨੁੱਸ਼ ਮਾਤ੍ਰ ਲਈ ਉੱਚਿਤ ਹੈ ਕਿ ਸਮ ਦਮ ਆਦ ਸਾਧਨ ਗ੍ਰਹਣ ਕਰੇ, ਅਰ ਆਪਣੀਆਂ ਪਸ਼ੂਆਂ ਵਾਂਗ ਖਾਹਸ਼ਾਂ ਨੂੰ ਕਾਬੂ ਵਿਚ ਕਰੇ, ਐਸ਼ ਇਸ਼ਰਤ ਆਦਕ ਦਾ ਦਾਸ ਨਾ ਬਣੇ, ਨੇਕੀ ਤੇ ਅਮਲ ਕਰਨਾ, ਅਰ ਨਿਤਾਪ੍ਰਤੀ ਉੱਚ ਨੇਕੀ ਤੇ ਚਲਣਾ ਏਥੋਂ ਤਾਈਂ ਕਿ ਅੰਤ ਨੂੰ ਈਸ਼੍ਵਰ ਪ੍ਰਮਾਤਮਾਂ ਦੇ ਨਾਲ ਮਿਲ ਜਾਣਾ ਅਰਥਾਤ ਸਰਵੈ ਸਰੂਪ ਵਿਖੇ ਲੀਨ ਹੋ ਜਾਣਾ, ਅਰ ਨਿਮ੍ਰਤਾ, ਗਰੀਬੀ, ਖਿਮਾਂ, ਦਯਾ ਅਤੇ ਪ੍ਰੇਮ ਦੀਆਂ ਸਿਫਤਾਂ ਗ੍ਰੈਹਣ ਕਰਨ ਦਾ ਅਭਿਆਸ ਕਰਨਾ ਅਰ ਉਨ੍ਹਾਂ ਨੂੰ ਹਛੀ ਤਰਹਾਂ ਸਮਝਨਾ, ਕਿਉਂਕਿ ਏਹਨਾਂ ਸਿਫਤਾਂ ਤੇ ਅਮਲ ਕਰਨਾ ਅਰ ਉਨ੍ਹਾਂ ਦਾ ਸਮਝਨਾ ਸਰੈ-ਸਰੂਪ ਵਿਖੇ ਲੀਨ ਹੋਣਾਂ ਹੈ।

"ਨੇਕ ਨਿਯਤੀ ਤੋਂ ਅਸਲੀ ਨੇਤ੍ਰ ਵਾਲੀ ਜੋਤਨਾਂ ਪ੍ਰਾਪਤ ਹੋ ਜਾਂਦੀ ਹੈ।" ਜਿਸ ਨੇ ਆਪਣੀ ਖ਼ੁਦੀ ਨੂੰ ਏਨਾਂ ਵੱਸ ਕਰ ਲੀਤਾ ਹੈ ਕਿ ਸਾਰੀ ਸ੍ਰਿਸ਼ਟੀ ਦੀ ਬਾਬਤ ਇਸ ਦੇ ਮਨ ਦੀ ਇਕ ਹੀ ਹਾਲਤ ਹੈ, ਅਰਥਾਤ ਨੇਕ ਨਿਯਤੀ ਦੀ ਹਾਲਤ ਜਾਂ ਇਹ ਕਹੋ ਕਿ ਸਾਰਿਆਂ ਨੂੰ ਨੇਕਨੀਯਤ ਅਤੇ ਖ਼ੈਰ ਖਾਹੀ ਦੀਆਂ ਅੱਖਾਂ ਨਾਲ ਵੇਖਦਾ ਹੈ ਅਰ ਚਾਹੁੰਦਾ ਹੈ ਕਿ ਅਜਿਹੇ ਪੁਰਸ਼ ਨੂੰ ਆਤਮ ਗਿਆਨ ਦ੍ਰਿਸ਼ਟੀ ਪ੍ਰਾਪਤ ਹੈ ਅਰ ਉਹ ਝੂਠ ਅਤੇ ਸੱਚ ਵਿਖੇ ਨਿਰਣੇ ਕਰ ਸਕਦਾ ਹੈ, ਏਸ ਲਈ ਅਤੀ ਹੀ ਨੇਕ ਆਦਮੀ ਉਹ ਹੈ ਜੋ ਸਿਆਣਾ ਅਤੇ ਲੋਕ ਪ੍ਰਲੋਕ ਦੀ ਬਾਬਤ ਸੋਚਨ ਵਾਲਾ ਹੈ, ਪਵਿਤ੍ਰ ਅਤੇ ਸ਼ੁੱਧ ਹੈ, ਵਿਦਵਾਨ ਅਤੇ ਗਿਆਨਵਾਨ ਹੈ ਅਰ ਈਸ਼ਵਰ ਸੱਤਤਾ ਦੇ ਪਛਾਨਨ ਵਾਲਾ ਹੈ। ਜਿਸ ਪੁਰਸ਼ ਦੇ ਅੰਦਰ ਤੁਸੀਂ ਭਲਮਨਸਊ, ਨਿਮ੍ਰਤਾ, ਹਲੀਮੀ, ਗਰੀਬੀ, ਬਾਣੀ ਦੀ ਕੋਮਲਤਾ, ਸਮ ਦਮ ਆਦ ਅਤੇ ਅਧਕ ਹਮਦਰਦੀ ਵੇਖੋ, ਸਮਝੋ ਕਿ ਏਸ ਵਿਚ ਸਭ ਤੋਂ ਵਧੀਕ ਸਚਾਈ ਹੈ, ਅਜਿਹੇ ਪੁਰਸ਼ ਦੀ ਸੰਗਤ ਗ੍ਰਹਣ ਕਰੋ ਕਿਉਂਕਿ ਉਸ ਨੇ ਦੇਵ ਪਦਵੀ ਪ੍ਰਾਪਤ ਕਰ ਲੀਤੀ ਹੈ, ਅਰ ਇਹ ਸਦੀਵ ਈਸ਼੍ਵਰ ਪਰਮਾਤਮਾਂ ਦੇ ਨਾਲ ਰਹਿੰਦਾ ਹੈ ਅਰ ਉਸ ਨਾਲ ਮਿਲ ਗਿਆ ਹੈ। ਉਸ ਪੁਰਸ਼ ਤੇ ਕਦੀ ਭੀ ਵਿਸ਼ਵਾਸ ਨਾ ਕਰੋ ਜੋ ਬੇਸਬਰਾ ਹੈ, ਅਰ ਕਰੋਧੀ ਅਤੇ ਸ਼ੇਖੀ ਖੋਰਾ ਅਰ ਵਿਸ਼ੇ ਪ੍ਰਾਇਣ ਬੁੱਧੀ ਵਾਲਾ ਹੈ। ਅਰ ਜੋ ਸ੍ਵਾਰਥ ਭਰੀਆਂ ਖਾਹਸ਼ਾਂ ਨੂੰ ਤਿਆਗਣਾ ਨਹੀਂ ਚਾਹੁੰਦਾ, ਅਰ ਜਿਸ ਵਿਚ ਤਰਸ ਕਰਨ ਦੀ ਖੁਲ੍ਹੀ ਵਾਦੀ ਨਹੀਂ ਅਰ ਜੋ ਨੀਅਤ ਦਾ ਨੇਕ ਨਹੀਂ ਹੈ, ਕਿਉਂਕਿ ਅਜਿਹੇ ਪੁਰਸ਼ ਵਿਚ ਸਿਆਣਪ ਦੀ ਲੇਸ ਨਹੀਂ ਹੈ, ਉਸ ਦੀ ਸਾਰੀ ਵਿੱਦਯਾ ਬੇਅਰਥ ਹੈ, ਅਰ ਉਸ ਦੇ ਕਰਮ ਕਰਤੱਵ ਸਾਰੇ ਨਾਸ ਹੋ ਜਾਣਗੇ, ਕਿਉਂਕਿ ਉਨ੍ਹਾਂ ਦੀ ਨੀਂਹ ਢੇਹਨ ਵਾਲੀ ਅਤੇ ਲੋਪ ਹੋ ਜਾਨ ਵਾਲੀ ਚੀਜ਼ ਤੇ ਹੈ।

ਪੁਰਸ਼ ਲਈ ਉੱਚਿਤ ਹੈ ਕਿ ਹੰਕਾਰ ਦਾ ਤਿਆਗ ਕਰੇ। ਇਸ ਸੰਸਾਰ ਦੀਆਂ ਖਾਹਸ਼ਾਂ ਨੂੰ ਸ੍ਵੈ-ਅਧੀਨ ਕਰ ਲਵੇ ਅਰ ਸਖਸ਼ੀਅਤ ਅਪੱਣਤਤਾ ਤੋਂ ਇਨਕਾਰੀ ਹੋਵੇ, ਕਿਉਂਕਿ ਕੇਵਲ ਏਸ ਰਸਤੇ ਤੇ ਚਲਨ ਤੋਂ ਓਹ ਅਪਾਰ ਕਰਤਾਰ ਦੇ ਅੰਦਰ ਨਿਵਾਸ ਕਰ ਸਕਦਾ ਹੈ।

ਸਮਾਂ ਇੱਕ ਰੇਤ ਥਲੇ ਦੀ ਨਿਆਈਂ ਹੈ ਅਰ ਸੰਸਾਰ, ਸਰੀਰ ਅਤੇ ਅਪਣੱਤਤਾ, ਉਸ ਰੇਤ ਦੇ ਮ੍ਰਿਗ ਤ੍ਰਿਸ਼ਨਾਂ ਜਲ ਦੀ ਨਿਆਈਂ, ਅਰ ਮ੍ਰਿਗ ਤ੍ਰਿਸ਼ਨਾਂ ਅਰਥਾਤ ਧੋਖਾ ਆਤਮਕ ਨੀਂਦ ਦੀ ਹਨੇਰੀ ਰਾਤ ਵਿੱਚ ਅਨਿਸਥਿਰ ਸੁਪਨ ਵਤ ਹਨ, ਜੋ ਲੋਕ ਮਾਰੂ ਥਲ ਥੀਂ ਪਾਰ ਹੋ ਗਏ ਅਰ ਜਿਨ੍ਹਾਂ ਨੂੰ ਆਤਮ ਗਿਆਨ ਹੋ ਗਿਆ ਹੈ, ਕੇਵਲ ਓਹਨਾਂ ਨੇ

ਹੀ ਪੂਰਨ ਅਸਲੀਅਤ ਨੂੰ ਸਮਝ ਲੀਤਾ ਹੈ, ਜਿੱਥੇ ਸਾਰੀਆਂ ਪ੍ਰਤੱਖ ਹਾਲਤਾਂ ਖਿਲਰ ਪੁਲਰ ਜਾਂਦੀਆਂ ਹਨ ਅਰ ਸੁਪਨਾਂ ਅਤੇ ਧੋਖਾ ਉੱਕਾ ਹੀ ਗੁੰਮ ਹੋ ਜਾਂਦਾ ਹੈ।

ਇੱਕ ਵਡਾ ਭਾਰੀ ਨਿਯਮ ਹੈ ਜੋ ਪੂਰਨ ਬੰਦਗੀ ਨੂੰ ਚਾਹੁੰਦਾ ਹੈ। ਇੱਕ ਏਕਤਾ ਦਾ ਨਿਯਮ ਹੈ ਜੋ ਸਾਰੀ ਭਿੰਨਤਾ ਦੀ ਨੀਂਹ ਹੈ, ਇੱਕ ਅਟੱਲ ਮਸਲਾ ਹੈ ਜਿਸ ਵਿਖੇ ਏਸ ਸੰਸਾਰ ਦੇ ਸਾਰੇ ਨਿਯਮ ਅਤੇ ਪ੍ਰਸ਼ਨ ਪਰਛਾਵੇਂ ਵਾਂਗ ਲੋਪ ਹੋ ਜਾਂਦੇ ਹਨ। ਇਸ ਨਿਯਮ, ਇਸ ਏਕਤਾ ਅਤੇ ਏਸ ਸੁਆਲ ਨੂੰ ਚੰਗੀ ਤਰਾਂ ਸਮਝ ਲੈਣਾ ਈਸ਼ਵਰ ਪ੍ਰਮਾਤਮਾਂ ਨਾਲ ਮਿਲ ਜਾਣਾ ਅਤੇ ਉਸ ਵਿਖੇ ਪਰਵਿਰਤ ਹੋਣਾ ਹੈ, ਜੋ ਕਿ ਅਟੱਲ ਅਤੇ ਅਥਾਹ ਹੈ।

ਆਪਣੇ ਜੀਵਨ ਨੂੰ ਪਿਆਰ ਦੇ ਵੱਡੇ ਨਿਯਮ ਵਿੱਚ ਗੱਡ ਦੇਣਾ ਮਾਨੋਂ ਆਰਾਮ, ਭਾਣੇ ਅਤੇ ਅਮਨ ਵਿਖੇ ਪ੍ਰਵਿਰਤ ਹੋਣਾ ਹੈ। ਬੁਰਾਈ ਅਤੇ ਬੇਇਤਫਾਕੀ ਵਿਖੇ ਹਰ ਪ੍ਰਕਾਰ ਦੀ ਸਾਂਝ ਤੋਂ ਸੰਜਮ ਕਰਨਾ, ਬੁਰਾਈ ਦਾ ਹਰ ਤਰਾਂ ਨਾਲ ਟਾਕਰਾ ਕਰਨ ਤੋਂ ਟਲੇ ਰਹਿਣਾ (ਅਰਥਾਤ ਜੋ ਪੁਰਸ਼ ਬੁਰਾਈ ਕਰੇ ਉਸ ਦੇ ਨਾਲ ਬੁਰਾਈ ਨਾਂ ਕਰਨੀ,) ਭਲਾਈ ਕਰਨ ਤੋਂ ਕਦੀ ਢਿਲ ਨਾਂ ਕਰਨੀ, ਅੰਤਸ਼ਕਰਨ ਦੀ ਸੁਧੀ ਅਤੇ ਸ਼ਾਂਤ ਹਾਲ ਵਿਖੇ ਲੱਗ ਜਾਣਾ ਅਰ ਪੂਰੀ ੨ ਆਗਜਾ ਪਾਲਨ ਕਰਨੀ, ਮਾਨੋਂ ਚੀਜ਼ਾਂ ਦੀ ਅਸਲੀਅਤ ਦਾ ਪਤਾ ਲੈਣਾ ਅਰ ਉਸ ਅਟੱਲ ਅਪਾਰ ਪ੍ਰਮਾਤਮਾਂ ਦੇ ਅਸੂਲ ਨੂੰ ਪ੍ਰਾਪਤ ਕਰਨਾ ਹੈ ਜੋ ਕੇਵਲ ਬਾਹਰਲੀਆਂ ਚੀਜ਼ਾਂ ਦੇ ਵੇਖਣ ਵਾਲੇ ਨੂੰ ਕਦੀ ਵਖਾਲੀ ਨਹੀਂ ਦੇਂਦਾ। ਜਦੋਂ ਤਾਈਂ ਇਹ ਅਸੂਲ ਚੰਗੀ ਤਰਾਂ ਸਮਝ ਵਿਚ ਨਾਂ ਆਵੇ ਤਦੋਂ ਤਾਈਂ ਆਤਮਾ ਨੂੰ ਸਾਂਤੀ ਅਤੇ ਤ੍ਰਿਪਤ ਨਹੀਂ ਹੈ, ਅਰ ਜੋ ਪੁਰਸ਼ ਇਸ ਗੱਲ ਨੂੰ ਚੰਗੀ ਤਰਾਂ ਸਮਝ ਲੈਂਦਾ ਹੈ ਓਹੀ ਅਸਲ ਵਿਚ ਸਿਆਣਾ ਅਤੇ ਬੁਧਵਾਨ ਹੈ। ਇਹ ਭਾਵ ਨਹੀਂ ਕਿ ਉਸ ਵਿਖੇ ਸਿਆਣੇ ਵਿਦਵਾਨ ਪੁਰਸ਼ਾਂ ਵਰਗੀ ਸਿਆਣਪ ਹੈ, ਸਗੋਂ ਇਹ ਭਾਵ ਹੈ ਕਿ ਉਸ ਦਾ ਦਿਲ ਬਿਨਾਂ ਐਬ ਹੈ ਅਰ ਸ਼ੁੱਧ ਚਿੱਤ ਹੈ, ਅਰ ਉਸ ਦੇ ਅੰਦਰ ਦਗਾ ਫਰੇਬ ਆਦਿ ਕੁਝ ਭੀ ਖੋਟ ਨਹੀਂ। ਉਸ ਅਪਾਰ ਅਤੇ ਅਟੱਲ ਪ੍ਰਮਾਤਮਾਂ ਨੂੰ ਸਮਝਣ ਵਾਸਤੇ ਸਮੇਂ, ਸੰਸਾਰ ਅਤੇ ਸਰੀਰ ਅਧਿਆਸ ਤੋਂ ਵਧੀਕ ਦੂਰ ਹੋਣਾ ਲੋੜੀਦਾ ਹੈ, ਕਿਉਂਕਿ ਇਹ ਤਿੰਨੇ ਮਿਲ ਕੇ ਹਨੇਰੀ ਪਾਤਸ਼ਾਹੀ ਕਾਇਮ ਕਰਦੇ ਹਨ। ਅਰ ਸਮੇਂ, ਸੰਸਾਰ, ਤੇ ਸਰੀਰ ਅਧਯਾਸ ਤੋਂ ਪਰੇਡੇ ਹੋਣਾ ਅਟੱਲ ਜੀਵਨ ਸੁਰਗ ਅਤੇ ਆਤਮਾਂ ਵਿਖੇ ਨਿਵਾਸ ਕਰਨਾ ਹੈ, ਕਿਉਂਕਿ ਇਹ ਤਿੰਨੇ ਰਲ ਕੇ ਪ੍ਰਕਾਸ਼ ਅਰਥਾਤ ਨੂਰ ਦੀ ਪਾਤਸ਼ਾਹੀ ਬਣਦੇ ਹਨ।

ਬੇਅੰਤ ਅਕਾਲ ਪੁਰਖ ਵਿਖੇ ਰਲ ਮਿਲ ਜਾਣਾ ਕੋਈ ਝੂਠੀ ਗੱਲ ਜਾਂ ਖਿਆਲ ਨਹੀਂ, ਇਹ ਇੱਕ ਜੀਵਨ ਦਾਤਾ ਅਰ ਜ਼ਰੂਰੀ ਜਾਣ ਪਛਾਣ ਹੈ ਜੋ ਹਿਰਦੇ ਦੀ ਸੁੱਧੀ ਅਤੇ ਤਪ ਆਦਕ ਸਾਧਨਾਂ ਤੋਂ ਪ੍ਰਾਪਤ ਹੁੰਦੀ ਹੈ, ਜਦੋਂ ਕਿਆਸੀ ਸਰੀਰ ਨੂੰ ਕਿਣਕਾ ਮਾਤ੍ਰ ਭੀ ਅਸਲੀ ਪੁਰਸ਼ ਨਹੀਂ ਮੰਨਦੇ, ਜਦੋਂ ਕਿ ਸਾਰੀ ਭੁਖ ਤ੍ਰੇਹ ਅਰ ਖਾਹਸ਼ਾਂ ਨੂੰ ਉੱਕਾ ਹੀ ਹਦੀਨ ਕਰ ਲੈਂਦੇ ਹਾਂ ਅਰ ਕੇਵਲ ਸੁਭਾ ਸੰਕਲਪ ਚਿੱਤ ਵਿੱਚ ਹੁੰਦੇ ਹਨ, ਅਰ ਜਦੋਂ ਜਜ਼ਬੇ ਅਤੇ ਅਸਰ ਨੂੰ ਕਬੂਲ ਕਰਨ ਵਾਲੀਆਂ ਸ਼ਕਤੀਆਂ ਠੰਢੀਆਂ ਪੈ ਜਾਂਦੀਆਂ ਹਨ, ਅਰ ਜਦੋਂ ਕਿ ਅਕਲ ਦੀ ਡਾਵਾਂ ਡੋਲ ਦਸ਼ਾ ਨਹੀਂ ਰਹਿੰਦੀ, ਅਰ ਪੂਰੀ ੨ ਸਾਂਤੀ ਅਰ ਅਨੰਦ ਪ੍ਰਾਪਤ ਹੋ ਜਾਂਦਾ ਹੈ, ਕੇਵਲ ਉਸੇ ਵੇਲੇ ਅੰਤ੍ਰੀਵ ਗਿਆਨ ਬੇਅੰਤ ਅਕਾਲ ਪੁਰਖ ਨਾਲ ਮਿਲ ਕੇ ਇੱਕ ਹੋ ਜਾਂਦਾ ਹੈ, ਅਰ ਪਵਿਤ੍ਰ ਦ੍ਰਿਸ਼ਟੀ ਅਤੇ ਪੂਰਨ ਅਨੰਦ ਪ੍ਰਾਪਤ ਹੁੰਦਾ ਹੈ,

ਅਰ ਉਸ ਸਮੇਂ ਤੋਂ ਪੈਹਲਾਂ ਇਹ ਹਾਲਤ ਕਦਾਚਿਤ ਨਹੀਂ ਹੋ ਸਕਦੀ।

ਲੋਕ ਜੀਵਨ ਦੀਆਂ ਕਠਨ ਗੰਢਾਂ ਨੂੰ ਖੋਹਲਦੇ ੨ ਥੱਕ ਜਾਂਦੇ ਹਨ ਜਾਂ ਹਦੀਨ ਹੋ ਜਾਂਦੇ ਅਰ ਬ੍ਰਿਧ ਹੋ ਜਾਂਦੇ ਹਨ, ਅਰ ਅੰਤ ਨੂੰ ਇਸ ਸੰਸਾਰ ਨੂੰ ਤਿਆਗ ਜਾਂਦੇ ਹਨ, ਅਰ ਇਨ੍ਹਾਂ ਕਠਨਤਾਈਆਂ ਨੂੰ ਵਿੱਚੇ ਅਧੂਰਿਆਂ ਹੀ ਛੱਡ ਜਾਂਦੇ ਹਨ। ਕਾਰਨ ਇਹ ਹੈ ਕਿ ਅਪਣੱਤਤਾ ਦੀਆਂ ਕੈਦਾਂ ਵਿੱਚ ਫਸ ਕੇ ਉਸ ਦੇ ਤੰਗ ਤੇ ਹਨੇਰੇ ਰਸਤਿਆਂ ਥੀਂ ਬਾਹਰ ਨਹੀਂ ਨਿਕਲ ਸਕਦੇ। ਮਨੁਸ਼ ਆਪਣੇ ਆਪ ਦੇ ਜੀਵਨ ਦੀ ਰਾਖੀ ਕਰਨ ਲਈ ਇਸ ਤੋਂ ਵਧ ਕੇ ਆਤਮ ਗਿਆਨ ਦੇ ਅਪਣੱਤਤਾ ਰਹਤ ਜੀਵਨ ਦਾ ਅਭਾਵ ਕਰ ਦੇਂਦਾ ਹੈ ਅਰ ਨਾਸਵੰਤ ਚੀਜ਼ਾਂ ਨਾਲ ਪਜਾਰ ਕਰਕੇ ਉਹ ਅਪਾਰ ਅਕਾਲ ਪੁਰਖ ਦੇ ਗਿਆਨ ਥੀਂ ਵਾਂਜਿਆ ਰਹਿੰਦਾ ਹੈ। ਸ੍ਵਾਰਸ ਦੇ ਤਜਾਗ ਦੇਨ ਤੋਂ ਸਾਰੀਆਂ ਕਠਨਤਾਈਆਂ ਹੱਲ ਹੋ ਜਾਂਦੀਆਂ ਹਨ, ਅਰ ਸਮ ਦਮ ਆਦ ਸਾਧਨਾਂ ਦੀ ਅਗਨੀ ਇਸ ਸ੍ਰਿਸ਼ਟੀ ਦੀ ਹਰ ਪ੍ਰਕਾਰ ਦੀ ਅਵਿੱਦਜਾ ਨੂੰ ਘਾਹ ਫੂਸ ਵਾਂਗ ਸਾੜ ਦੇਵੇਗੀ। ਕੋਈ ਗੰਢ (ਫਸੇਤੀ) ਭਾਵੇਂ ਕਿੰਨੀ ਹੀ ਵੱਡੀ ਹੋਵੇ, ਅਤੇ ਔਖੀ ਕਿਉਂ ਨਾ ਹੋਵੇ ਮਨ ਨੂੰ ਰੋਕਨ ਦੇ ਤ੍ਰਿਖੇ ਚਾਨਨੇ ਦੇ ਸਾਹਮਣੇ ਹਨੇਰੇ ਦੀ ਨਿਆਈਂ ਲੋਪ ਹੋ ਜਾਏਗੀ। ਇਹ ਗੰਢਾਂ (ਜਕੜ ਤਾਈਆਂ) ਸਾਡੀਆਂ ਆਪਣੀਆਂ ਹੀ ਪੈਦਾ ਕੀਤੀਆਂ ਹੋਈਆਂ ਠੱਗੀਆਂ ਦੇ ਕਾਰਨ ਸਰੀਰ ਵਿੱਚ ਆਉਂਦੀਆਂ ਹਨ, ਅਰ ਜਦੋਂ ਸ੍ਵਾਰਥ ਦੂਰ ਹੋ ਜਾਂਦਾ ਹੈ, ਤਦੋਂ ਉਸ ਦੇ ਨਾਲ ਇਹ ਧੋਖੇ ਅਰ ਗੰਢਾਂ ਸਭ ਲੋਪ ਹੋ ਜਾਂਦੇ ਹਨ। ਅਗਿਆਨਤਾ ਅਰ ਆਪਣੇ ਆਪ ਨੂੰ ਹੱਛਾਂ ਜਾਨਣਾ ਦੋਹਾਂ ਦੇ ਇੱਕੋ ਅਰਥ ਹਨ, ਅਗਿਆਨਤਾ ਡੂੰਘੇ ਅਤੇ ਅਥਾਹ ਹਨੇਰ ਦੇ ਘੇਰਨੇ ਵਿਖੇ ਪ੍ਰਵਿਰਤ ਹੋਨ ਵਾਲੀ ਹੈ, ਪਰ ਅਟੱਲ ਸਾਦਗੀ, ਸਚਾਈ ਜਾਂ ਆਤਮ ਗਿਆਨ ਦਾ ਪ੍ਰਕਾਸ਼ ਹੈ।

ਸ੍ਵਾਰਥ ਦੀ ਪ੍ਰੀਤੀ ਲੋਕਾਂ ਨੂੰ ਸਚਾਈ ਥੀਂ ਵਾਂਜਿਆ ਰੱਖਦੀ ਹੈ ਅਰ ਲੋਕ ਆਪਣੇ ਹੀ ਆਪ ਦੀ ਖੁਸੀ ਦੇ ਢੂੰਡਾਊ ਹੋਣ ਦੇ ਕਾਰਨ ਅਤੀ ਹੀ ਡੂੰਘੀ ਅਤੇ ਪਵਿੱਤ੍ਰ ਅਰ ਘਣਾ ਵਿਚ ਰਹਨ ਵਾਲੀ ਖੁਸ਼ੀ ਜਾਂ ਪ੍ਰਸੰਨਤਾ ਨੂੰ ਹੱਥੋਂ ਦੇ ਬਹਿੰਦੇ ਹਨ। ਕਾਰਲਾਈਲ ਸਾਹਿਬ ਦਾ ਕਥਨ ਹੈ "ਕਿ ਪੁਰਸ ਦੇ ਅੰਦਰ ਖੁਸ਼ੀ ਦੇ ਪਿਆਰ ਨਾਲੋਂ ਵਧੀਕ ਇਕ ਹੋਰ ਪ੍ਰੀਤੀ ਹੈ। ਪੁਰਸ਼ ਖੁਸ਼ੀ ਦੇ ਬਿਨਾਂ ਰਹ ਸਕਦਾ ਹੈ ਅਰ ਉਸ ਦੀ ਥਾਂ ਬਰਕਤ ਪ੍ਰਾਪਤ ਕਰ ਸਕਦਾ ਹੈ... ਐਸ਼ ਨਾਲ ਪਿਆਰ ਨਾਂ ਕਰੋ। ਈਸ਼੍ਵਰ ਪ੍ਰਮਾਤਮਾ ਨਾਲ ਪਿਆਰ ਕਰੋ, ਇਹੀ ਅਟੱਲ ਇਕਰਾਰ ਹੈ। ਅਰ ਇਸ ਵਿਖੇ ਕਿਸੇ ਤਰਾਂ ਦੇ ਇਨਕਾਰ ਦੀ ਥਾਂ ਨਹੀਂ ਰਹਿੰਦੀ, ਅਰ ਜੋ ਪੁਰਸ਼ ਇਸ ਰਸਤੇ ਵਿਖੇ ਚੱਲਦਾ ਫਿਰਦਾ ਹੈ ਅਰ ਕੰਮ ਕਰਦਾ ਹੈ ਉਹ ਸੁਭਾਗ ਰਹੇਗਾ।"

ਜਿਸ ਪੁਰਸ ਨੇ ਉਸ ਖੁਦੀ ਅਤੇ ਅਪਣੱਤਤਾ ਨੂੰ ਤਿਆਗ ਦਿੱਤਾ ਹੈ ਜਿਸ ਨੂੰ ਵਿਸ਼ੇਸ ਕਰਕੇ ਲੋਕ ਚਾਹੁੰਦੇ ਹਨ ਅਰ ਜਿਸ ਤੋਂ ਉਹ ਕਰੜੇ ਬਧੇ ਹੋਏ ਹਨ—ਉਹ ਪੁਰਸ਼ ਹਰ ਤਰਾਂ ਦੀ ਪ੍ਰੇਸ਼ਾਨੀ ਅਤੇ ਉਦਾਸੀਨਤਾ ਤੋਂ ਛੁਟ ਗਿਆ ਹੈ ਅਰ ਉਸ ਨੇ ਅਤੀ ਹੀ ਉੱਚ ਦਰਜੇ ਦੀ ਸਾਦਗੀ ਪ੍ਰਾਪਤ ਕਰ ਲੀਤੀ ਹੈ। ਜਿਸ ਨੂੰ ਸੰਸਾਰੀ ਲੋਕ ਭੁਲ ਅਤੇ ਅਵਿੱਦਜਾ ਦੇ ਜਾਲ ਵਿਖੇ ਫਸ ਕੇ ਮੂਰਖਤਾ ਆਖਦੇ ਹਨ। ਪਰ ਅਜਿਹੇ ਪੁਰਸ਼ਾਂ ਨੇ ਅਤੀ ਉੱਚ ਦਰਜੇ ਦੀ ਸਿਆਣਪ ਪ੍ਰਾਪਤ ਕਰ ਲੀਤੀ ਹੈ ਅਰ ਉਹ ਅਪਾਰ ਅਕਾਲ ਪੁਰਖ ਵਾਹਿਗੁਰੂ ਵਿਖੇ ਨਿਸਚਿੰਤ ਹੋ ਕੇ ਸੰਮਿਲਤ ਹੈ, ਉਹ ਬਿਨਾਂ ਕਿਸੇ ਜਤਨ ਜਾਂ ਤਕਲੀਫ ਦੇ ਆਪਣੇ ਆਦਰਸ਼ ਨੂੰ ਪ੍ਰਾਪਤ ਕਰਦਾ ਹੈ ਅਤੇ ਸਾਰੀਆਂ ਔਕੜਾਂ ਉਸ ਦੇ ਅੱਗੋਂ ਸੁਖੈਨ ਹੀ ਦੂਰ ਹੋ ਜਾਂਦੀਆਂ

ਹਨ, ਕਿਉਂਕਿ ਉਹ ਸਤਿ ਲੋਕ ਵਿਖੇ ਪ੍ਰਵਿਰਤ ਹੋ ਗਿਆ ਹੈ ਅਤੇ ਉਸ ਦਾ ਇਕ ਰਸ ਨਾਂ ਰਹਨ ਵਾਲਿਆਂ ਨਤੀਜਿਆਂ ਨਾਲ ਕੁਝ ਭੀ ਸਬੰਧ ਨਹੀਂ, ਸਗੋਂ ਉਸ ਦਾ ਸਬੰਧ ਚੀਜ਼ਾਂ ਦੇ ਇਕ ਰਸ ਅਸੂਲਾਂ ਨਾਲ ਹੁੰਦਾ ਹੈ, ਉਸ ਦਾ ਚਿੱਤ ਇਕ ਅਜਿਹੀ ਸਿਆਣਪ ਜਾਂ ਚਤੁਰਤਾ ਤੋਂ ਪ੍ਰਕਾਸ਼ਮਾਨ ਹੋ ਜਾਂਦਾ ਹੈ, ਜਿਸ ਦੀ ਪਦਵੀ ਵਿਗਯਾਨ ਥੀਂ ਅਜਿਹੀ ਉੱਚੀ ਹੈ ਜਿਹੀ ਕਿ ਮਨੁੱਸ਼ ਦੀ ਪਸ਼ੂਆਂ ਤੋਂ। ਆਪਣੀਆਂ ਮਨੋਂ ਕਾਮਨਾਂ, ਮਾਨਸਕ ਇੱਛਾਂ, ਅਵਿਦਿਆ ਅਤੇ ਪੱਖ ਪਾਤ ਆਦ ਨੂੰ ਛਡ ਕੇ ਉਸ ਨੇ ਈਸ਼ੂਰੀ ਗਿਆਨ ਤੇ ਕਬਜ਼ਾ ਕਰ ਲੈਤਾ ਹੈ, ਅਤੇ ਸੂਰਗ ਦੀ ਸ੍ਵਾਰਥ ਭਰੀ ਇੱਛਾ, ਅਰ ਨਾਲ ਹੀ ਨਰਕ ਦੇ ਮੂਰਖਤਾ ਭਰੇ ਭੈ ਨੂੰ ਉੱਕਾ ਹੀ ਦੂਰ ਕਰ ਦਿਤਾ ਹੈ, ਏਸ ਜੀਵਨ ਦੀ ਇੱਛਾ ਦਾ ਤਿਆਗ ਕਰਕੇ ਉਸ ਨੇ ਸ੍ਰੇਸ਼ਟ ਅਤੇ ਉੱਚ ਦਰਜੇ ਦੇ ਪਦਾਰਥ ਅਤੇ ਸਦਾ ਦਾ ਜੀਵਨ ਪ੍ਰਾਪਤ ਕਰ ਲੀਤਾ ਹੈ, ਅਜਿਹਾ ਜੀਵਨ ਜੋ ਏਸ ਸੰਸਾਰਕ ਜੀਵਨ ਅਤੇ ਮੌਤ ਦੇ ਪਾੜ ਵਿਚ ਪੁਲ ਬੰਨ੍ਹ ਦੇਂਦਾ ਹੈ ਅਰ ਆਪਣੀ ਅਟੱਲ ਜਾਂ ਨਾਸ ਰਹਤ ਹਾਲਤ ਨੂੰ ਜਾਨਦਾ ਹੈ। ਜਦੋਂ ਉਸ ਪੁਰਸ਼ ਨੇ ਬਿਨਾਂ ਦਰੇਗ ਦੇ ਸਭ ਕੁਝ ਦੇ ਦਿਤਾ ਤਾਂ ਇਉਂ ਕਹਣਾ ਉਚਿਤ ਹੈ ਕਿ ਉਸ ਨੇ ਸਭ ਕੁਝ ਪ੍ਰਾਪਤ ਕਰ ਲੀਤਾ ਹੈ ਅਰ ਹੁਣ ਇਹ ਪੁਰਸ਼ ਅਕਾਲ ਪੁਰਖ ਜੀ ਦੀ ਗੋਦ ਵਿਚ ਅਮਨ ਨਾਲ ਅਰਾਮ ਕਰਦਾ ਹੈ।

ਉਹੀ ਪੁਰਸ਼ ਈਸ਼੍ਵਰ ਪ੍ਰਮਾਤਮਾਂ ਨਾਲ ਮਿਲ ਸਕਦਾ ਹੈ, ਜੋ ਸ੍ਵਾਰਥ ਤੋਂ ਏਨਾਂ ਸੁਤੰਤ੍ਰ ਹੋ ਗਿਆ ਹੋਵੇ ਕਿ ਉਸ ਦੇ ਖਿਆਲ ਅੰਦਰ ਜੀਉਂਦਿਆਂ ਰਹਣਾਂ ਅਰ ਨਾਸ ਹੋ ਜਾਣਾਂ ਦੋਵੇਂ ਹਾਲਤਾਂ ਇਕੋ ਜਿਹੀਆਂ ਹੋਣ, ਅਰ ਉਹ ਹਰ ਹਾਲਤ ਵਿਖੇ ਸੰਤੋਖੀ ਹੈ। ਉਹੀ ਪੁਰਸ਼ ਇਕ ਰਸ ਪ੍ਰਮਾਤਮਾਂ ਵਿਖੇ ਪ੍ਰਵਿਰਤ ਹੋ ਸਕਦਾ ਹੈ ਜਿਸ ਨੇ ਆਪਣੀ ਨਾਸਵੰਤ ਜਾਂ ਨਾਸ ਹੋ ਜਾਨ ਵਾਲੀ ਖੁਦੀ ਤੇ ਇਤਬਾਰ ਨਾਂ ਕਰਕੇ ਅਟੱਲ ਨਿਯਮ ਅਤੇ ਉੱਚ ਨੇਕੀ ਤੇ ਪੂਰਾ ੨ ਭਰੋਸਾ ਕਰਨਾ ਸਿਖ ਲੀਤਾ ਹੈ। ਅਜਿਹਾ ਪੁਰਸ਼ ਅੱਗੋਂ ਲਈ ਉਦਾਸੀਨਤਾ, ਨਿਰਾਸਤਾ ਅਤੇ ਪਛਤਾਵੇ ਤੋਂ ਰਹਤ ਹੈ, ਕਿਉਂਕਿ ਜਿਥੇਂ ਹਰ ਪ੍ਰਕਾਰ ਦਾ ਸ੍ਵਾਰਥ ਨਿਕਲ ਜਾਵੇ ਉਥੇ ਇਹ ਤਕਲੀਫਾਂ ਨਹੀਂ ਰਹਿੰਆਂ, ਅਰ ਉਸ ਪੁਰਸ਼ ਤੇ ਜੋ ਕੁਝ ਵਾਪਰਦਾ ਹੈ ਉਹ ਜਾਨਦਾ ਹੈ ਕਿ ਇਹ ਸਭ ਕੁਝ ਮੇਰੀ ਹੀ ਭਲਿਆਈ ਵਾਸਤੇ ਹੈ, ਅਰ ਸਦਾ ਸੰਤੋਖੀ ਰਹਿੰਦਾ ਹੈ। ਕਿਉਂਕਿ ਉਹ ਹੁਣ ਖੁਦੀ ਦਾ ਗੁਲਾਮ ਨਹੀਂ ਰਿਹਾ, ਸਗੋਂ ਉਹ ਈਸ਼੍ਵਰ ਦਾ ਗੁਲਾਮ ਹੈ, ਏਸ ਸੰਸਾਰ ਦੇ ਵੱਟ ਸਣੱਟ ਉਸ ਉਤੇ ਕੁਝ ਅਸਰ ਨਹੀਂ ਕਰ ਸਕਦੇ, ਅਰ ਜਦੋਂ ਲੜਾਈਆਂ ਦਾ ਅਰ ਲੜਾਈਆਂ ਦੇ ਰੌਲੇ ਗੌਲੇ ਦਾ ਹਾਲ ਸੁਣਦਾ ਹੈ ਤਦੋਂ ਉਸ ਦੇ ਅਰਾਮ ਵਿਖੇ ਰੰਚਕ ਮਾਤਰ ਭੀ ਵਿਘਨ ਨਹੀਂ ਪੈਂਦਾ, ਅਰ ਜਿੱਥੇ ਹੋਰ ਲੋਕ ਝੱਟ ਪੱਟ ਕ੍ਰੋਧਵਾਨ ਹੋ ਜਾਂਦੇ ਤੇ ਛੇਤੀ ਤ੍ਰਬਕ ਪੈਂਦੇ ਹਨ ਉਥੇ ਇਹ ਦਯਾ ਤੇ ਕੋਮਲਤਾ ਨਾਲ ਵਰਤਾਉ ਕਰਦਾ ਹੈ ਭਾਵੇਂ ਪਰਤੱਖ ਦਸ਼ਾ ਉਸ ਦੇ ਵਿਰੁਧ ਹੋਵੇ ਤਦ ਭੀ ਜਾਣਦਾ ਹੈ ਕਿ ਸੰਸਾਰ ਅਸਲ ਵਿਚ ਤ੍ਰਕੀ ਕਰਦਾ ਜਾਂਦਾ ਹੈ, ਅਰ ਈਸ਼੍ਵਰ ਪਰਮਾਤਮਾਂ ਦੀ ਕ੍ਰਿਪਾਲਤਾ ਹਰ ਹਾਲ ਵਿਚ ਸਾਡੇ ਵਲ ਹੈ। ਅਜਿਹੇ ਪੁਰਸ਼ ਹਰ ਹਾਲ ਵਿਚ ਪ੍ਰਸੰਨ ਸੰਤੋਖੀ ਅਤੇ ਸ਼ੁਕਰ ਗੁਜ਼ਾਰ ਹਨ।

ਜਦੋਂ ਸਖਤ ਤੁਫਾਨ ਚਲ ਰਿਹਾ ਹੋਵੇ ਤਦੋਂ ਇਹ ਲੋਕ ਇਸ ਤੋਂ ਕਦੀ ਦਿਲ ਤੇ ਪ੍ਰੇਸ਼ਾਨੀ ਨਹੀਂ ਲਿਆਉਂਦੇ, ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਇਹ ਝਟ ਪਟ ਦਬ ਜਾਏਗਾ,

ਅਰ ਜਦੋਂ ਲੜਾਈ ਝਗੜਿਆਂ ਦੇ ਤੂਫ਼ਾਨ ਸੰਸਾਰ ਨੂੰ ਬਰਬਾਦ ਕਰ ਰਹੇ ਹੋਨ ਤਾਂ ਬੁਧੀਮਾਨ ਪੁਰਸ ਆਤਮ ਗਿਆਨ ਅਤੇ ਦਯਾ ਦ੍ਰਿਸ਼ਟੀ ਕਰਕੇ ਇਹ ਜਾਨ ਲੈਂਦਾ ਹੈ ਕਿ ਇਹ ਲੜਾਈ ਝਗੜਾ ਨਾਸ ਰੂਪ ਹੈ ਅਤੇ ਇਹ ਭੀ ਸਮਝ ਲੈਂਦਾ ਹੈ ਕਿ ਇਨ੍ਹਾਂ ਭੁਲਿਆਂ ਹੋਇਆਂ ਅਤੇ ਟੁਟੇ ਹੋਏ ਦਿਲਾਂ ਦੇ ਨਾਸ ਤੇ ਬਰਬਾਦੀ ਥੀਂ ਜੋ ਏਸ ਲੜਾਈ ਝਗੜੇ ਦਾ ਫਲ ਹੈ ਸਿਆਣਪ ਦਾ ਅਟੱਲ ਮੰਦਰ ਬਣੇਂਗਾ, ਅਰਥਾਤ ਲੋਕ ਅੰਤ ਨੂੰ ਪੂਰਨ ਦਾਨਾਈ ਦੀ ਸੰਥਾ ਸਿਖਨਗੇ।

ਇਸ ਪੁਰਸ਼ ਦੇ ਉੱਚ ਦਰਜੇ ਦਾ ਹਲੀਮ, ਦਯਾਲੂ, ਸਿਆਣਾ, ਘੱਟ ਬੋਲਨ ਵਾਲਾ ਅਤੇ ਸੁਸ਼ੀਲ ਹੋਣ ਕਰਕੇ ਇਸ ਦਾ ਹੋਣਾ ਇੱਕ ਵਡੀ ਬਰਕਤ ਹੈ, ਅਰ ਜਦੋਂ ਇਹ ਪੁਰਸ਼ ਬੋਲਦਾ ਜਾਂ ਵਿਆਖਿਆ ਆਦ ਕਰਦਾ ਹੈ ਤਦੋਂ ਲੋਕ ਇਸ ਦੀ ਬਾਣੀ ਨੂੰ ਧਿਆਨ ਦੇ ਕੇ ਸੁਣਦੇ ਹਨ ਅਰ ਉਸ ਉੱਤੇ ਆਪਣੇ ਦਿਲਾਂ ਅੰਦਰ ਵਿਚਾਰ ਕਰਦੇ ਹਨ, ਅਰ ਉਸ ਦੀ ਬਾਣੀ ਦੁਆਰਾ ਸਭ ਤੋਂ ਉੱਚ ਪਦਵੀ ਨੂੰ ਪ੍ਰਾਪਤ ਕਰਦੇ ਹਨ। ਇਹ ਓਹੀ ਪੁਰਸ਼ ਹੈ ਜੋ ਅਪਾਰ ਪ੍ਰਮਾਤਮਾ ਨਾਲ ਤਦਰੂਪ ਹੋ ਗਿਆ ਹੈ, ਅਰ ਜਿਸ ਨੇ ਸਮ ਦਮ ਆਦ ਸਾਧਨਾਂ ਦੁਆਰਾ ਇਸ ਜੀਵਨ ਦੇ ਪਵਿਤ੍ਰ ਭੇਤ ਨੂੰ ਪਾ ਲੀਤਾ ਹੈ।

ਜਿਸ ਨੇ ਪਾਇਆ ਆਤਮ ਗਯਾਨ, ਉਹ ਰੱਬ ਵਿਚਾਲੇ ਮਿਲਿਆ।
ਪਾਣੀ ਓਲ੍ਹੇ ਜਯੋਂ ਢਲਿ ਤਯੋਂ ਹੀ, ਉਹ ਜਾਇ ਕੂਲ ਵਿਚ ਰਲਿਆ।
ਸਭ ਸ੍ਰਿਸ਼ਟੀ ਤਿਸ ਕੰਢੇ ਆਵੇ, ਆਸ ਪਿਆਸ ਬੁਝਾਵਨ।
ਵਾਹ ਦਾਤਾਂ ਉਸ ਸਾਹਬ ਸੰਦੀਆਂ, ਜੋ ਨੀਚੋਂ ਊਚ ਬਨਾਵਨ।

6

## ਵਲੀ, ਰਿਸ਼ੀ, ਮੁਨੀ ਅਤੇ ਮੁਕਤੀ ਦਾਤੇ

**ਸੇਵਾ ਦੇ ਨਿਯਮ**

ਹੱਦ ਟੱਪੇ, ਬੇਹੱਦ ਭੀ, ਹੱਦ ਬਿਹੱਦੋਂ ਦੂਰ ।
ਰਿਖੀ ਮੁਨੀ ਸੋ ਔਲੀਆ, ਸੱਚਾ ਨੂਰਲ ਨੂਰ ।
ਜਾਤ ਜਮਾਤੋਂ ਵੰਜਿਆ, ਨਾ ਅਜਾਤ ਅਭਿਮਾਨ ।
ਲੱਭ ਪਿਆਰੀਂ ਓਸ ਨੂੰ ਸੱਚਾ ਬ੍ਰਹਮ ਗਜਾਨ ।

ਪਿਆਰ ਭਰਿਆ ਸੁਭਾਉ ਜੋ ਪੂਰਨ ਜੀਵਨ ਦੇ ਪ੍ਰਗਟ ਕਰਨ ਵਾਲਾ ਹੈ ਇਸ ਸੰਸਾਰ ਵਿਚ ਸਾਰੀ ਸ੍ਰਿਸ਼ਟੀ ਦਾ ਸਿਰਤਾਜ ਹੈ ਅਰ ਗਿਆਨ ਦਾ ਸਭ ਤੋਂ ਉੱਚ ਆਦਰਸ਼ ਹੈ ।

ਹਰ ਇਕ ਪੁਰਸ਼ ਦੀ ਸਚਾਈ ਦਾ ਅੰਦਾਜ਼ਾ ਉਸ ਦੀ ਮੁਹੱਬਤ ਦੇ ਅੰਦਾਜ਼ੇ ਨਾਲ ਹੋ ਸਕਦਾ ਹੈ, ਅਰ ਸਚਾਈ ਜਾਂ ਆਤਮ ਗਿਆਨ ਉਸ ਪੁਰਸ਼ ਤੋਂ ਬਹੁਤ ਦੂਰ ਹੈ ਜਿਸ ਦੇ ਜੀਵਨ ਤੇ ਪਿਆਰ ਦੀ ਪਾਤਸ਼ਾਹੀ ਨਹੀਂ ਹੈ ਜੋ ਲੋਕ ਪੱਖਪਾਤੀ ਹੋਛੇ ਅਤੇ ਲੋਕਾਂ ਨੂੰ ਐਬ ਲਾਨ ਵਾਲੇ ਹੁੰਦੇ ਹਨ, ਭਾਵੇਂ ਉਹ ਸਭ ਤੋਂ ਉੱਚੇ ਮਜ਼ਬ ਨੂੰ ਮੰਨਣ ਵਾਲੇ ਹੁੰਦੇ ਹੋਨ, ਫੇਰ ਭੀ ਉਨ੍ਹਾਂ ਵਿਚ ਸਚਾਈ ਜਾਂ ਆਤਮ ਗਿਆਨ ਘੱਟ ਹੈ । ਸਗੋਂ ਉਲਟ ਇਸ ਦੇ ਜੋ ਹਲੀਮੀ ਅਤੇ ਗੰਭੀਰਤਾ ਤੋਂ ਕੰਮ ਲੈਂਦੇ ਹਨ ਅਰ ਜੋ ਲੋਕ ਹਰ ਪਾਸੇ ਦੀਆਂ ਦਲੀਲਾਂ ਨੂੰ ਧਿਆਨ ਦੇ ਕੇ ਅਰ ਵਿਚਾਰ ਨਾਲ ਸੁਣਦੇ ਹਨ ਅਰ ਸਾਰਿਆਂ ਮਾਮਲਿਆਂ ਅਤੇ ਔਕੜਾਂ ਤੇ ਵਿਚਾਰ ਕਰਕੇ ਪੱਖ ਪਾਤ ਤੋਂ ਰਹਤ ਸੱਚਾ ਫਲ ਕਢਦੇ ਹਨ ਅਤੇ ਹੋਰਨਾਂ ਲੋਕਾਂ ਨੂੰ ਭੀ ਬਿਨਾਂ ਕਿਸੇ ਹੈ ਰਿਆਇਤ ਦੇ ਸਿੱਟੇ ਕਢਨ ਵਲ ਪ੍ਰੇਰਦੇ ਹਨ, ਉਨ੍ਹਾਂ ਲੋਕਾਂ ਨੂੰ ਪੂਰਾ ੨ ਆਤਮ ਗਜਾਨ ਹੈ, ਸਿਆਣਪ ਦੀ ਅੰਤਲੀ ਘਸਵੱਟੀ ਏਹ ਹੈ ਕਿ ਇਕ ਪੁਰਸ਼ ਕਿਸ ਤਰਾਂ ਜੀਵਨ ਬਤੀਤ ਕਰਦਾ ਹੈ, ਉਸ ਦੇ ਸੁਭਾਉ ਤੋਂ ਕੀ ਪ੍ਰਗਟ ਹੁੰਦਾ ਹੈ, ਅਰ ਪ੍ਰੀਖਯਾ ਤੇ ਲਾਲਚ ਵੇਲੇ ਕਿਸ ਤਰ੍ਹਾਂ ਦਾ ਵਿਹਾਰ ਕਰਦਾ ਹੈ । ਬਹੁਤ ਸਾਰੇ ਪੁਰਸ਼ ਇਸ ਗੱਲ ਤੇ ਘੁਮੰਡ ਕਰਦੇ ਹਨ ਕਿ ਸਾਨੂੰ ਆਤਮ ਗਿਆਨ ਪ੍ਰਾਪਤ ਹੋ ਗਿਆ ਹੈ, ਭਾਵ ਇਹ ਕਿ ਉਹ ਸਦੀਵ ਕ੍ਰੋਧਤ ਅਤੇ ਦੁਖੀ ਅਰ ਨਿਰਾਸਤਾ ਦੇ ਵੱਸ ਵਿਚ ਰਹਿੰਦੇ ਹਨ, ਅਰ ਪਹਿਲੀ ਹੀ ਔਕੜ ਦੇ ਆਉਣ ਤੋਂ ਹੀ ਉਸ ਦੇ ਭਾਰ ਤਲੇ ਦਬ ਜਾਂਦੇ ਹਨ, ਅਰ ਉਸ ਨੂੰ ਸਹਾਰ ਨਹੀਂ ਸਕਦੇ । ਸਚਾਈ ਜੇ ਇੱਕ ਰਸ ਨਹੀਂ ਤਾਂ ਉਹ ਨਕੰਮੀ ਹੈ ਅਰ ਜਿੰਨਾਂ ਕਿ ਪੁਰਸ਼ ਸਚਾਈ ਤੇ ਕਾਇਮ ਰਹਿੰਦਾ ਹੈ, ਉਨਾਂ ਓਹ ਨੇਕੀ ਵਿਚ ਪੱਕਾ ਅਤੇ ਅਟੱਲ ਹੋ ਜਾਂਦਾ ਹੈ ਅਰ ਆਪਣੇ ਦਿਲ ਦੇ ਜੋਸ਼ ਅਰ ਅਸਰ ਕਬੂਲ ਕਰਨ ਵਾਲੀਆਂ ਸ਼ਕਤੀਆਂ ਅਤੇ ਅਨਸਥਿਰ ਅਪਣਤੱਤਾ ਥੀਂ ਉੱਚ ਦਰਜੇ ਨੂੰ ਪਹੁੰਚ ਜਾਂਦਾ ਹੈ ।

ਲੋਕ ਇੱਕ ਰਸ ਨਾਂ ਰਹਨ ਵਾਲੀਆਂ ਆਪ ਹੁਦਰੀਆਂ ਘਾੜਤਾਂ ਘੜ ਲੈਂਦੇ ਹਨ, ਅਰ ਉਨ੍ਹਾਂ ਨੂੰ ਸਚਾਈ ਆਖਦੇ ਹਨ। ਅਸਲ ਵਿਚ ਸਚਾਈ ਘੜੀ ਨਹੀਂ ਜਾਂਦੀ। ਸਚਾਈ ਅਘੜ ਅਤੇ ਅਕੈਹ ਹੈ, ਬੁਧੀ ਦੀ ਸ਼ਕਤੀ ਤੋਂ ਬਾਹਰ ਹੈ। ਇਹ ਅਭਿਆਸ ਅਤੇ ਸਾਧਨਾਂ ਤੋਂ ਹੀ ਪ੍ਰਾਪਤ ਹੋ ਸਕਦੀ ਹੈ ਅਰ ਇਸ ਦਾ ਪ੍ਰਗਟ ਕਰ..ਾਂ ਨਿਰਦੋਸ਼ ਅਤੇ ਪਵਿਤ੍ਰ ਜੀਵਨ ਪੁਰਸ਼ ਤੋਂ ਹੀ ਹੋ ਸਕਦਾ ਹੈ, ਇਸ ਲਈ ਇਹ ਸੁਆਲ ਹੈ ਕਿ ਜਿੱਥੇ ਅਣਗਿਣਤ ਫਿਰਕਿਆਂ, ਮਜ਼ਹਬਾਂ ਅਤੇ ਫਰੀਕਾਂ ਦਾ ਅਕੱਠ ਹੋਵੇ, ਉਥੇ ਓਹਨਾਂ ਵਿਚੋਂ ਕਿਸ ਨੂੰ ਸਚਾਈ ਦਾ ਮਾਲਕ ਆਖਾਂਗੇ ? ਅਸਲ ਵਿੱਚ ਜੋ ਪੁਰਸ਼ ਸਚਾਈ ਤੇ ਟੁਰਦਾ ਹੈ ਅਰ ਉਸ ਦੇ ਅਨੁਸਾਰ ਅਮਲ ਕਰਦਾ ਹੈ, ਓਹੀ ਸਚਾਈ ਤੋਂ ਪ੍ਰਬਲ ਹੈ। ਜੋ ਪੁਰਸ਼ ਆਪਣੇ ਸੁਭਾਉ ਨੂੰ ਕਾਬੂ ਕਰਕੇ ਏਹਨਾਂ ਸਾਰਿਆਂ ਮਜ਼ਹਬਾਂ ਅਤੇ ਫਿਰਕਿਆਂ ਥੀਂ ਇਕ ਪਾਸੇ ਹੋ ਜਾਂਦਾ ਹੈ ਅਰ ਕਿਸੇ ਖਾਸ ਫਿਰਕੇ, ਮਜ਼ਹਬ ਆਦਕਾਂ ਵਿੱਚ ਪ੍ਰਵਿਰਤ ਨਹੀਂ ਹੁੰਦਾ, ਸਗੋਂ ਸਾਰੇ ਝਗੜੇ ਪੱਖ ਪਾਤ ਲੜਾਈ ਆਦਿਕਾਂ ਥੀਂ ਰਹਿਤ ਹੋ ਕੇ ਚੁਪ ਚਾਪ ਅੱਡ ਹੋ ਬੈਠਦਾ ਹੈ, ਅਤੇ ਸ਼ਾਂਤਿ ਸੁਭਾਉ ਹੋ ਕੇ ਆਪਣੀਆਂ ਖਾਹਸ਼ਾਂ ਨੂੰ ਵੱਸ ਵਿੱਚ ਕਰ ਲੈਂਦਾ ਹੈ ਅਰ ਸਾਰਿਆਂ ਦੇ ਨਾਲ ਖੁਸ਼ੀ ਅਰ ਨਿਸ਼ਕਾਮ ਪ੍ਰੀਤੀ ਨਾਲ ਵਰਤਾਉ ਕਰਦਾ ਹੈ ਉਸੇ ਨੂੰ ਪੂਰਨ ਆਤਮ ਗਿਆਨ ਪ੍ਰਾਪਤ ਹੈ।

ਜੋ ਪੁਰਸ਼ ਹਰ ਹਾਲਤ ਵਿਚ ਗੰਭੀਰ, ਹਲੀਮ, ਅਨੰਦ ਰੂਪ ਅਤੇ ਵੇਖ ਕੇ ਅਨਡਿੱਠ ਕਰਨ ਵਾਲਾ ਹੈ। ਸਚਾਈ ਦੇ ਪ੍ਰਗਟ ਕਰਨ ਵਾਲਾ ਹੈ, ਸਚਾਈ ਲਫਜ਼ੀ ਝਗੜਿਆਂ ਅਤੇ ਵਿਦਵਤਾ ਭਰੀਆਂ ਪੁਸਤਕਾਂ ਤੋਂ ਸਿੱਧ ਨਹੀਂ ਹੋ ਸਕਦੀ, ਕਿਉਂਕਿ ਜੇਕਰ ਲੋਕ ਸਚਾਈ ਨੂੰ ਬੇਅੰਤ ਹਲੀਮੀ ਅਤੇ ਸਹਨ ਸੀਲਤਾ ਤੇ ਸਰਬ ਮੈਤ੍ਰੀ ਵਿੱਚ ਨਹੀਂ ਮਲੂਮ ਕਰ ਸਕਦੇ, ਤਾਂ ਸਚਾਈ ਓਹਨਾਂ ਦੇ ਲਫਜ਼ੀ ਝਗੜਿਆਂ ਤੋਂ ਪ੍ਰਗਟ ਨਹੀਂ ਹੋ ਸਕਦੀ।

ਕੂੜੀ ਪੁਰਸ਼ਾਂ ਵਾਸਤੇ ਏਕਾਂਤ ਹਾਲਤ ਵਿੱਚ ਜਾਂ ਆਰਾਮ ਅਤੇ ਅਨੰਦ ਦੀ ਹਾਲਤ ਵਿਖੇ ਸਹਨ ਸੀਲ ਹੋਣਾ ਇਕ ਸੌਖੀ ਗੱਲ ਹੈ, ਛੋਟੇ ਦਿਲ ਵਾਲੇ ਅਤੇ ਬਖੀਲ ਲੋ.ਾਂ ਲਈ ਭੀ ਜਦੋਂ ਹੋਰ ਪੁਰਸ਼ ਓਹਨਾਂ ਨਾਲ ਦਯਾਲਤਾ ਨਾਲ ਵਰਤਨ, ਭਲਾਮਾਨਸ ਅਤੇ ਦਯਾਲ ਹੋਣਾ ਸੌਖਾ ਹੈ। ਪਰ ਜੋ ਪੁਰਸ਼ ਹਰ ਤਰਾਂ ਦੀ ਔਕੜ ਵਿੱਚ ਸਹਨ ਸੀਲਤਾ ਅਤੇ ਅਨੰਦ ਨੂੰ ਹੱਥੋਂ ਨਹੀਂ ਛੱਡਦੇ ਅਰ ਜੋ ਅਤੀ ਕਠਨ ਅਰ ਸਖਤ ਹਾਲਤਾਂ ਵਿੱਚ ਭੀ ਬੜੀ ਅਧੀਨਗੀ ਅਤੇ ਭਲਮਨਸਊ ਨਾਲ ਵਰਤਦਾ ਹੈ, ਉਸੇ ਪੁਰਸ਼ ਨੂੰ ਨਿਰਦੋਸ਼ ਸਚਾਈ ਜਾਂ ਸੱਚਾ ਆਤਮ ਗਿਆਨ ਪ੍ਰਾਪਤ ਹੈ, ਅਰ ਉਸ ਦਾ ਕਾਰਨ ਇਹ ਹੈ ਕਿ ਅਜੇਹੀਆਂ ਉੱਚ ਨੇਕੀਆਂ ਅਤੇ ਲੱਛਣ ਈਸ਼ੁਰ ਪ੍ਰਮਾਤਮਾਂ ਨਾਲ ਹੀ ਸੰਬੰਧਤ ਹਨ, ਅਰ ਓਹੀ ਪੁਰਸ਼ ਅਜੇਹੀਆਂ ਨੇਕੀਆਂ ਨੂੰ ਪ੍ਰਗਟ ਕਰ ਸਕਦਾ ਹੈ ਜਿਸ ਨੇ ਖੁਦੀ ਅਤੇ ਦਿਲ ਦੇ ਜੋਸ਼ਾਂ ਨੂੰ ਅਧੀਨ ਕਰ ਲੀਤਾ ਹੈ, ਜਿਸ ਨੇ ਸਭ ਤੋਂ ਉੱਚੇ ਤੇ ਇਕ ਰਸ ਨਿਯਮਾਂ ਨੂੰ ਹਰ ਤਰਾਂ ਸਮਝ ਲੀਤਾ ਹੈ, ਅਰ ਆਪ ਇਸ ਨਿਯਮ ਅਨੁਸਾਰ ਚਲਨਾ ਗ੍ਰਹਿਣ ਕੀਤਾ ਹੈ।

ਤਾਂ ਤੇ ਲੋਕਾਂ ਨੂੰ ਸਚਾਈ ਦੀ ਬਾਬਤ ਬੇਅਰਥ ਅਤੇ ਜੋਸ਼ ਭਰੀਆਂ ਦਲੀਲਾਂ ਦੇਣ ਤੋਂ ਟਲ ਰਹਿਣਾ ਯੋਗ ਹੈ, ਅਰ ਓਹਨਾਂ ਨੂੰ ਅਜੇਹੀਆਂ ਗੱਲਾਂ ਸੋਚਣੀਆਂ ਕਹਿਣੀਆਂ ਅਰ ਕਰਨੀਆਂ ਚਾਹੀਦੀਆਂ ਹਨ ਜਿਨ੍ਹਾਂ ਤੋਂ ਏਕਤਾ, ਅਮਨ, ਸੁਲਹ, ਪਿਆਰ ਅਤੇ ਨੇਕ ਨੀਯਤੀ ਆਦ ਸੁਭ ਗੁਣ ਪੈਦਾ ਹੋਣ। ਓਹਨਾਂ ਨੂੰ ਅੰਤ੍ਰੀ ਨੇਕੀ ਦਾ ਅਭਿਆਸ ਕਰਨਾ ਉਚਿਤ ਹੈ,

ਅਰ ਅਧੀਨਗੀ ਅਤੇ ਸਿਰ ਸੁਟ ਮੇਹਨਤ ਨਾਲ ਆਤਮ ਗਿਆਨ ਦੀ ਭਾਲ ਕਰਨੀ ਲੌੜੀਦੀ ਹੈ, ਜਿਸਤੋਂ ਓਹਨਾ ਦਾ ਆਤਮਾ ਸਾਰੇ ਪਾਪਾਂ ਅਤੇ ਮੂਰਖਤਾ ਅਰ ਅੰਦਰਲੀਆਂ ਸ਼ਤਾਨੀਆਂ ਤੋਂ ਰਹਿਤ ਹੋ ਜਾਵੇ।

ਕੇਵਲ ਇੱਕ ਹੀ ਵੱਡਾ ਨਿਯਮ ਹੈ ਜਿਸ ਵਿਖੇ ਹੋਰ ਸਾਰੇ ਨਿਯਮ ਸ਼ਾਮਲ ਹਨ। ਸਾਰੀ ਸ੍ਰਿਸ਼ਟੀ ਏਸੇ ਨਿਯਮ ਤੇ ਨਿਰਭਰ ਹੈ, ਅਰ ਉਸ ਨੂੰ ਪ੍ਰੀਤੀ ਨਿਯਮ ਆਖਦੇ ਹਨ। ਭਿੰਨ ੨ ਦੇਸਾਂ ਵਿੱਚ ਅਰ ਭਿੰਨ ੨ ਸਮਿਆਂ ਵਿੱਚ ਏਸ ਨਿਯਮ ਨੂੰ ਬਹੁਤ ਸਾਰੇ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ।

ਪਰ ਏਹਨਾਂ ਸਾਰਿਆਂ ਨਾਵਾਂ ਤੋਂ ਗਿਆਨੀ ਜਨ ਓਹੀ ਇਕ ਰਸ ਨਿਯਮ ਮਲੂਮ ਕਰ ਸਕਦਾ ਹੈ, ਨਹੱਕ ਅਪਣਤੱਤਾ ਅਤੇ ਫਿਰਕੇ ਸਭ ਇਸ ਸੰਸਾਰ ਅਸਾਰ ਵਿਚ ਅਭਾਵ ਹੋ ਜਾਂਦੇ ਹਨ, ਪਰ ਪ੍ਰੀਤੀ ਨਿਯਮ ਸਦੀਵ ਰਹਿੰਦਾ ਹੈ, ਇਸ ਨਿਯਮ ਤੋਂ ਗਿਆਤ ਪ੍ਰਾਪਤ ਕਰਨੀ ਅਰ ਉਸ ਦੇ ਅਨੁਸਾਰ ਜੀਵਨ ਬਤੀਤ ਕਰਨ ਤੋਂ ਮਨੁਖ ਅਬਨਾਸੀ ਅਤੇ ਅਜੀਤ ਬਣ ਜਾਂਦਾ ਹੈ, ਅਰ ਕਦੀ ਉਸ ਨੂੰ ਘਾਟਾ ਨਹੀਂ ਆਉਂਦਾ।

ਕਿਉਂਕਿ ਆਤਮਾਂ ਏਸ ਨਿਯਮ ਨੂੰ ਚੰਗੀ ਤਰਾਂ ਸਮਝਨ ਦਾ ਯਤਨ ਕਰਦਾ ਹੈ, ਅਰ ਇਹੀ ਕਾਰਨ ਹੈ ਕਿ ਲੋਕ ਘੜੀ ਮੁੜੀ ਜੀਵਤ ਰਹਣ, ਖੇਦ ਸਹਾਰਨ ਅਰ ਮ੍ਰਿਤੂ ਹੋਨ ਲਈ ਆਉਂਦੇ ਹਨ, ਅਰ ਜਦੋਂ ਇਹ ਨਿਯਮ ਚੰਗੀ ਤਰਾਂ ਸਮਝ ਵਿਚ ਆ ਜਾਂਦਾ ਹੈ ਤਦ ਸਾਰੇ ਦੁੱਖ ਦਰਦ ਦੂਰ ਹੋ ਜਾਂਦੇ ਹਨ। ਅਪਣੱਤਤਾ ਕਾਫੂਰ ਹੋ ਜਾਂਦੀ ਹੈ, ਅਰ ਸ੍ਰੀਰਕ ਜੀਵਨ ਅਤੇ ਮੌਤ ਨਸ਼ਟ ਹੋ ਜਾਂਦੀ ਹੈ। ਕਿਉਂਕਿ ਅੰਤ੍ਰੀਵ ਗਿਆਨ ਦੀ ਹਾਲਤ ਈਸ਼੍ਵਰ ਅਕਾਲ ਪੁਰਖ ਨਾਲ ਮਿਲ ਕੇ ਇਕ ਹੋ ਜਾਂਦੀ ਹੈ, ਇਹ ਪ੍ਰੀਤੀ ਨਿਯਮ ਉੱਕਾ ਹੀ ਅਪਣੱਤਤਾ ਰਹਤ ਹੈ, ਅਰ ਇਸ ਦੇ ਪ੍ਰਗਟ ਕਰਨ ਵਾਲਾ ਸਭ ਤੋਂ ਸ੍ਰੇਸ਼ਟ ਸੇਵਾ ਦੇ ਲਾਇਕ ਹੈ ਜਦੋਂ ਪੁਰਸ਼ ਦਾ ਦੋਸ਼ ਰਹਤ ਮਨ ਆਤਮਾ ਗਿਆਨ ਨੂੰ ਅਸਲੋਂ ਸਮਝ ਗਿਆ ਹੈ, ਫਿਰ ਉਸ ਨੂੰ ਸਭ ਤੋਂ ਛੇਕੜਲੀ ਅਤੇ ਅਤੀ ਉੱਚ ਅਰ ਪਵਿਤ੍ਰ ਕੁਰਬਾਨੀ ਕਰਨੀ ਪੈਂਦੀ ਹੈ, ਅਰ ਉਹ ਕੁਰਬਾਨੀ ਇਹ ਹੈ ਕਿ ਸਚਾਈ ਦੇ ਵੱਡੇ ਜਤਨ ਅਤੇ ਉਪ੍ਰਾਲੇ ਥੀਂ ਪ੍ਰਾਪਤ ਕੀਤੇ ਹੋਏ ਸੁਆਦ ਨੂੰ ਹੋਰਨਾਂ ਤੇ ਕੁਰਬਾਨ ਕਰੇ। ਏਸ ਪਵਿਤ੍ਰ ਕੁਰਬਾਨੀ ਦੀ ਕ੍ਰਿਪਾ ਕਰਕੇ ਸੁੱਧ ਅਤੇ ਮੁਕਤ ਆਤਮਾਂ ਸਰੀਰ ਵਿਖੇ ਸਜ ਧਜ ਕੇ ਸੰਸਾਰੀ ਲੋਕਾਂ ਵਿਚ ਰਹਣ ਲਈ ਆਉਂਦੀ ਹੈ। ਅਤੀ ਹੀ ਹਦੀਨ ਅਰ ਨੀਚ ਦਰਜੇ ਦੇ ਲੋਕਾਂ ਨਾਲ ਰਹ ਕੇ ਅਰ ਸਾਰੇ ਮਨੁੱਖ ਮਾਤ੍ਰ ਦੀ ਸੇਵਕ ਬਣ ਕੇ ਸਬਰ ਸੰਤੋਖ ਨਾਲ ਰਹਿੰਦੀ ਹੈ, ਉੱਚ ਦਰਜੇ ਦੀ ਹਦੀਨਗੀ ਜੋ ਸੰਸਾਰ ਦੇ ਮੁਕਤੀ ਦਾਤਿਆਂ ਵਿਖੇ ਦ੍ਰਿਸ਼ਟੀ ਆਉਂਦੀ ਹੈ ਓਹੀ ਅਕਾਲ ਪੁਰਖ ਪ੍ਰਮਾਤਮਾ ਵਿਖੇ ਪ੍ਰਸਿੱਧ ਹੈ, ਅਰ ਜਿਸ ਪੁਰਸ਼ ਨੇ ਅਪਣੱਤਤਾ (ਖੁਦੀ) ਦਾ ਅਭਾਵ ਕਰ ਦਿੱਤਾ ਹੈ ਅਰ ਜੋ ਅਟੱਲ ਤੇ ਅਪਾਰ ਪ੍ਰੀਤੀ ਦੇ ਪ੍ਰਗਟ ਕਰਨ ਵਾਲਾ ਨਮੂਨਾ ਅਤੇ ਉਦਾਹਰਨ ਬਣ ਗਿਆ ਹੈ ਉਹੀ ਪੁਰਸ਼ ਸ੍ਰੇਸ਼ਟ ਹੈ ਅਰ ਉਹੀ ਏਸ ਯੋਗ ਹੈ ਕਿ ਉਸ ਦੀ ਮ੍ਰਿਤੂ ਤੋਂ ਪਿਛੋਂ ਲੋਕ ਉਸ ਦੀ ਦਿਲ ਖੋਹਲ ਕੇ ਪੂਜਾ ਕਰਨ। ਜੋ ਪੁਰਸ਼ ਉਸ ਦਰਜੇ ਦੀ ਹਦੀਨਗੀ ਦਾ ਗੁਣ ਆਪਣੇ ਅੰਦਰ ਪੈਦਾ ਕਰ ਲੈਂਦਾ ਹੈ ਅਰਥਾਤ ਕੇਵਲ ਖੁਦੀ ਨੂੰ ਹੀ ਮਾਰ ਲੈਂਦਾ, ਅਰ ਸਾਰਿਆਂ ਨਾਲ ਨਿਸ਼ਕਾਮ ਪ੍ਰੀਤੀ ਪ੍ਰਗਟ ਕਰਦਾ ਹੈ, ਉਸੇ ਪੁਰਸ਼ ਦੀ ਹੱਦ ਤੋਂ ਵਧ ਕੇ ਇੱਜ਼ਤ ਅਤੇ ਪ੍ਰਤਿਸ਼ਟਾ ਹੋਂਦੀ ਹੈ, ਅਰ ਓਹੀ ਪੁਰਸ਼ ਸਾਰੇ ਮਨੁੱਸ਼ ਮਾਤ੍ਰ

ਦੇ ਦਿਲਾਂ ਅੰਦਰ ਆਤਮਕ ਪਾਤਸ਼ਾਹੀ ਕਾਇਮ ਕਰ ਲੈਂਦਾ ਹੈ।

ਜਿੰਨੇ ਵੱਡੇ ੨ ਆਤਮਕ ਸਿੱਖਯਾ ਦੇਣ ਵਾਲੇ ਮਹਾਨ ਪੁਰਸ਼ ਹੋਣੇ ਹਨ, ਉਹਨਾਂ ਨੇ ਆਪਣੇ ਆਪ ਦੀ ਖੁਸ਼ੀ ਆਰਾਮ ਅਤੇ ਸੁਾਰਥਾਂ ਥੀਂ ਪ੍ਰਹੇਜ਼ ਕੀਤਾ ਹੈ ਅਰ ਸੰਸਾਰਕ ਬਲ ਅਤੇ ਪ੍ਰਤਿਸ਼ਟਾ ਪ੍ਰਾਪਤ ਕਰਨ ਤੋਂ ਇਨਕਾਰ ਕੀਤਾ ਹੈ, ਅਰ ਅਥਾਹ ਤੇ ਅਪਾਰ ਸਚਾਈ ਜਾਂ ਆਤਮ ਗਿਆਨ ਉੱਤੇ ਅਮਲ ਕੀਤਾ ਹੈ ਅਰ ਉਸ ਦੀ ਸਿੱਖਯਾ ਲੀਤੀ ਹੈ, ਓਹਨਾਂ ਦੇ ਜੀਵਨ ਸਮਾਚਾਰ ਅਰ ਉਨ੍ਹਾਂ ਦੀ ਸਿੱਖਯਾ ਦਾ ਟਾਕਰਾ ਕਰਨ ਤੋਂ ਮਲੂਮ ਹੋਵੇਗਾ ਕਿ ਸਾਰਿਆਂ ਵਿਚ ਇਕ ਹੀ ਤਰਾਂ ਦੇ ਗੁਣ ਅਰਥਾਤ ਸਾਦਗੀ, ਜਾਨ ਨਿਸਾਰੀ (ਕੁਰਬਾਨ) ਹਦੀਨਗੀ, ਮੁਹੱਬਤ ਅਤੇ ਪਿਆਰ ਵੇਖਣ ਵਿਚ ਆਉਂਦੇ ਹਨ। ਉਨ੍ਹਾਂ ਨੇ ਉਨ੍ਹਾਂ ਨੇਕੀਆਂ ਤੇ ਅਮਲ ਕੀਤਾ, ਉਨ੍ਹਾਂ ਸਾਰਿਆਂ ਨੇ ਉਨ੍ਹਾਂ ਹੀ ਅਟੱਲ ਅਸੂਲਾਂ ਦੀ ਵਯਾਖਯਾ ਕੀਤੀ ਜਿਨ੍ਹਾਂ ਨੂੰ ਹੱਛੀ ਤਰਹਾਂ ਸਮਝਣ ਤੋਂ ਹਰ ਤਰਾਂ ਦੀ ਬੁਰਾਈ ਨਾਸ ਹੋ ਜਾਂਦੀ ਹੈ, ਜੋ ਲੋਕ ਮਨੁੱਖ ਮਾਤ੍ਰ ਦੇ ਮੁਕਤੀ ਦਾਤਾ ਮੰਨੇ ਗਏ ਹਨ, ਅਰ ਜਿਨ੍ਹਾਂ ਦੀ ਪੂਜਾ ਕੀਤੀ ਗਈ ਹੈ, ਉਹ ਅਪਣਤੱਤਾ ਰਹਤ ਉੱਚ ਨਿਯਮ ਦੇ ਨਮੂਨੇ ਹਨ। ਅਰ ਇਸ ਵਾਸਤੇ ਉਹ ਜਜ਼ਬਿਆਂ ਅਤੇ ਪੱਖ ਪਾਤਾਂ ਤੋਂ ਰਹਤ ਸਨ, ਅਰ ਉਨ੍ਹਾਂ ਦੇ ਨਾਂ ਤਾਂ ਕੋਈ ਖਾਸ ਨਿਯਮ ਅਤੇ ਨਾ ਹੀ ਕੋਈ ਐਸੇ ਮਸਲੇ ਸਨ, ਜਿਨ੍ਹਾਂ ਦਾ ਕਿ ਓਹ ਪ੍ਰਚਾਰ ਕਰਦੇ ਅਰ ਉਨ੍ਹਾਂ ਦੀ ਹਮਾਇਤ ਕਰਦੇ। ਇਸ ਕਰਕੇ ਉਨ੍ਹਾਂ ਨੇ ਆਪ ਦੂਜਿਆਂ ਨੂੰ ਆਪਣੇ ਮਜ਼ਹਬ ਵੱਲ ਲਿਆਉਣ ਅਤੇ ਆਪਣਾ ਮੁਰੀਦ ਕਰਨ ਦੀ ਇੱਛਯਾ ਨਾ ਕੀਤੀ, ਅਰ ਆਪ ਉੱਚ ਦਰਜੇ ਦੀ ਨੇਕੀ ਅਤੇ ਪੂਰਨ ਯੋਗਿਤਾ ਦਾ ਜੀਵਨ ਬਤੀਤ ਕਰਿਆ ਕਰਦੇ ਸਨ। ਸੋ ਏਸ ਵਾਸਤੇ ਉਨ੍ਹਾਂ ਦਾ ਮੁਖ ਕਾਰਨ ਇਹ ਸੀ ਕਿ ਆਪਣੇ ਖਿਆਲਾਂ ਅਤੇ ਵਾਕਾਂ ਅਰ ਕੰਮਾਂ ਵਿਖੇ ਉਸ ਉੱਚ ਨੇਕੀ ਨੂੰ ਪ੍ਰਗਟ ਕਰਕੇ ਮਨੁੱਸ਼ ਮਾਤ੍ਰ ਨੂੰ ਉੱਚ ਪਦਵੀ ਤੱਕ ਪੁਚਾਈਏ। ਇਹ ਪਵਿਤ੍ਰ ਪੁਰਸ਼ ਮਨੁਸ਼ ਅਤੇ ਈਸ਼੍ਵਰ ਨਾਲ ਸੰਬੰਧਤ ਹਨ, ਅਰ ਹੰਕਾਰ ਦੇ ਗੁਲਾਮ ਮਨੁੱਸ਼ ਮਾਤ੍ਰ ਦੀ ਮੁਕਤੀ ਵਾਸਤੇ ਨਮੂਨੇ ਅਤੇ ਮਿਸਾਲਾਂ ਹਨ।

ਜੋ ਲੋਕ ਸੁਾਰਥਾਂ ਵਿੱਚ ਗਰਕ ਹਨ ਅਰ ਜੋ ਦੋਸ਼ ਅਤੇ ਅਪਣੱਤਤਾ ਰਹਤ ਨੇਕੀ ਨੂੰ ਨਹੀਂ ਸਮਝ ਸਕਦੇ ਓਹ ਆਪਣੇ ਮੁਕਤੀ ਦਾਤਿਆਂ ਤੋਂ ਛੁਟ ਹੋਰ ਸਾਰਿਆਂ ਮੁਕਤੀ ਦਾਤਿਆਂ ਨੂੰ ਈਸ਼੍ਵਰੀ ਦਰਜਾ ਨਹੀਂ ਦੇਂਦੇ, ਅਰ ਇਸ ਤਰਾਂ ਆਪਣੇ ਆਪ ਦੀ ਈਰਖਾ ਅਤੇ ਮਜ਼ਹਬੀ ਵਿਵਾਦ ਦੀ ਲੜਾਈ ਪਸਾਰਦੇ ਹਨ, ਅਰ ਆਪਣੇ ਖਾਸ ੨ ਮਸਲਿਆਂ ਦੀ ਬੜੇ ਜ਼ੋਰ ਨਾਲ ਹਮਾਇਤ ਕਰਦੇ ਹਨ, ਅਰ ਇਕ ਦੂਜੇ ਨੂੰ ਕਾਫਰ ਜਾਂ ਬੇਈਮਾਨ ਸਮਝਦੇ ਹਨ, ਅਰ ਇਸ ਤਰਾਂ ਨਾਲ ਜਿੱਥੋਂ ਤਾਈਂ ਉਨ੍ਹਾਂ ਲੋਕਾਂ ਦਾ ਜੀਵਨ ਨਾਲ ਸੰਬੰਧ ਹੈ ਇਹ ਲੋਕ ਆਪਣੇ ਆਗੂਆਂ ਦੇ ਜੀਵਨ ਅਤੇ ਸਿੱਖਯਾ ਦੀ ਨਿਸ਼ਕਾਮ ਹਛਿਆਈ ਅਤੇ ਪਵਿਤ੍ਰ ਪ੍ਰਤਿਸ਼ਟਾ ਨੂੰ ਮਿੱਟੀ ਨਾਲ ਮਿਲਾ ਦੇਂਦੇ ਹਨ। ਸਚਾਈ ਕਿਸੇ ਘੇਰੇ ਵਿਚ ਨਹੀਂ ਆ ਸਕਦੀ ਅਰ ਕਦੀ ਭੀ ਕਿਸੇ ਖਾਸ ਕੌਮ ਜਾਂ ਪੁਰਸ਼ ਜਾਂ ਫਿਰਕੇ ਦੀ ਮਾਲਕੀ ਜਾਂ ਹੱਕ ਨਹੀਂ ਬਣ ਸਕਦੀ, ਸੋ ਜਦੋਂ ਇਸ ਵੱਲ ਅਪਣੱਤਤਾ ਦੇ ਚਰਨ ਪਏ, ਤਾਂ ਸਚਾਈ ਨਸ਼ਟ ਹੋ ਗਈ।

ਵਲੀ, ਰਿਸ਼ੀ, ਮੁਨੀ ਅਤੇ ਮੁਕਤੀ ਦਾਤੇ ਦੀ ਮਹੱਤਤਾ ਕੇਵਲ ਏਸ ਗੱਲ ਵਿਚ ਹੈ, ਕਿ ਉਸ ਨੇ ਬਹੁਤੀ ਹਦੀਨਗੀ ਅਤੇ ਉੱਚ ਦਰਜੇ ਦੀ ਨਿਸ਼ਕਾਮਤਾ ਆਪਣੇ ਸੁਭਾਉ ਵਿਖੇ ਭਰ ਲੀਤੀ ਹੈ, ਅਰ ਅਪਣੱਤਤਾ ਤਕ ਦਾ ਤਿਆਗ ਕਰ ਦਿੱਤਾ ਹੈ, ਏਸੇ ਕਰਕੇ ਉਸ ਦੇ

ਸਾਰੇ ਕੰਮ ਪੱਕੇ ਅਤੇ ਅਟੱਲ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਕਿਸੇ ਤਰਾਂ ਦੀ ਖੁਦਗਰਜ਼ੀ ਨਹੀਂ ਹੈ, ਓਹ ਦੇਂਦਾ ਰਹਿੰਦਾ ਹੈ ਪਰ ਲੈਣ ਦਾ ਕਦੀ ਖਿਆਲ ਤਕ ਭੀ ਨਹੀਂ ਕਰਦਾ। ਓਹ ਇਸ ਤਰਾਂ ਕੰਮ ਕਰਦਾ ਹੈ ਕਿ ਬੀਤੀ ਹੋਈ ਗੱਲ ਦਾ ਪਛੋਤਾਵਾ ਨਹੀਂ ਕਰਦਾ ਅਰ ਅੱਗੇ ਲਈ ਆਸ ਨਹੀਂ ਕਰਦਾ ਅਰ ਕਦੀ ਕਿਸੇ ਇਨਾਮ ਜਾਂ ਬਦਲੇ ਦੀ ਉਡੀਕ ਨਹੀਂ ਰੱਖਦਾ।

ਜਦੋਂ ਕ੍ਰਿਸਾਨ ਧਰਤੀ ਵਿਖੇ ਹਲ ਚਲਾ ਕੇ ਉਸ ਨੂੰ ਕਮਾ ਲੈਂਦਾ ਹੈ, ਅਰ ਉਸ ਵਿਖੇ ਬੀਜ ਪੈਂਦਾ ਹੈ, ਤਦੋਂ ਉਹ ਜਾਣਦਾ ਹੈ ਕਿ ਮੈਂ ਜੋ ਕੁਝ ਕਰਨਾ ਸੀ ਕਰ ਚੁਕਿਆ ਹਾਂ, ਅਰ ਹੁਣ ਮੈਨੂੰ ਉਚਿਤ ਹੈ ਕਿ ਇੰਦ੍ਰ ਦਿਉਤਾ ਜਾਂ ਮੀਂਹ ਅਤੇ ਅਕਾਸੀ ਲਾਜ਼ਮਿਆਂ ਤੇ ਇਤਬਾਰ ਕਰਾਂ ਅਤੇ ਸਬਰ ਨਾਲ ਫਸਲ ਪੈਦਾ ਹੋਨ ਵਾਸਤੇ ਸਮੇਂ ਦੀ ਉਡੀਕ ਕਰਾਂ, ਕਿਉਂਕਿ ਮੇਰੀ ਆਸ ਕਰਨ ਤੋਂ ਉਸ ਦੇ ਫਲ ਵਿੱਚ ਕੁਝ ਫਰਕ ਨਹੀਂ ਆਵੇਗਾ। ਏਸੇ ਤਰਾਂ ਜਿਸ ਪੁਰਸ਼ ਨੇ ਸਚਾਈ ਜਾਂ ਆਤਮ ਗਿਆਨ ਨੂੰ ਸਮਝ ਲੀਤਾ ਹੈ, ਉਹ ਪੁਰਸ਼ ਅਜਿਹਾ ਹੈ ਜਿਸ ਨੇ ਨੇਕੀ ਪਵਿਤ੍ਰਤਾ ਮੁਹੱਬਤ ਅਤੇ ਅਮਨ ਜਾਂ ਪਿਆਰ ਦੇ ਬੀਜ ਬੀਜ ਦਿਤੇ ਹਨ, ਪਰ ਕਿਸੇ ਤਰਾਂ ਦੀ ਉਮੈਦ ਨਹੀਂ ਰੱਖਦਾ ਅਰ ਨਾਂ ਉਸ ਦੇ ਫਲ ਦਾ ਉਡੀਕਵਾਨ ਰਹਿੰਦਾ ਹੈ। ਕਿਉਂਕਿ ਉਸ ਨੂੰ ਮਲੂਮ ਹੈ ਕਿ ਸਾਰੀ ਸ੍ਰਿਸਟੀ ਅਟੱਲ ਨਿਯਮ ਦੇ ਹਦੀਨ ਹੈ, ਓਹੀ ਨਿਯਮ ਯੋਗ ਵੇਲੇ ਤੇ ਆਪਣੀ ਫਸਲ ਪੈਦਾ ਕਰ ਦੇਵੇਗਾ, ਅਰ ਇਹੀ ਰਾਖੀ ਅਤੇ ਨਾਸ ਕਰਨਾ ਆਦਿ ਦੋਹਾਂ ਦੇ ਨਿਕਲਨ ਦੀ ਥਾਂ ਹੈ।

ਲੋਕ ਸੁਆਰਥ ਰਹਤ ਦਿਲ ਦੀ ਪਵਿਤ੍ਰ ਸਾਦਗੀ ਨੂੰ ਨਹੀਂ ਸਮਝਦੇ, ਅਰ ਆਪਣੇ ਖਾਸ ਮੁਕਤੀ ਦਾਤਿਆਂ ਨੂੰ ਇਕ ਖਾਸ ਕਰਾਮਾਤ ਦਾ ਧਨੀ ਪ੍ਰਗਟ ਕਰਨਾ ਖਿਆਲ ਕਰਦੇ ਹਨ, ਅਰ ਇਹ ਨਿਸਚੇ ਕਰਦੇ ਹਨ ਕਿ ਇਹ ਮੁਕਤੀ ਦਾਤਾ ਸਾਧਾਰਣ ਚੀਜ਼ਾਂ ਥੀਂ ਉੱਕਾ ਅੱਡ ਅਤੇ ਭਿੰਨ ਹੈ, ਅਰ ਆਚਰਨ ਮਹੱਤਤਾ ਦੇ ਲਿਹਾਜ਼ ਨਾਲ ਸਾਰੇ ਮਨੁੱਸ ਮਾਤ੍ਰਾਂ ਥੀਂ ਵਧਕੇ ਹੈ, ਅਰ ਕਦੀ ਕੋਈ ਪੁਰਸ਼ ਇਸ ਦੇ ਬਰਾਬਰ ਨਹੀਂ ਹੋ ਸਕਦਾ। ਇਹ ਆਖਣਾ ਕਿ ਮਨੁੱਖ ਦੇ ਅੰਦਰ ਪੂਰਨ ਯੋਗਤਾ ਤੱਕ ਪਹੁੰਚਣ ਦਾ ਬਲ ਨਹੀਂ ਹੈ, ਪੁਰਸ਼ ਦੀ ਹਿੰਮਤ ਨੂੰ ਤੋੜ ਦੇਂਦਾ ਹੈ, ਅਰ ਪੁਰਸ਼ ਦੀ ਆਤਮਾ ਕਲੇਸ਼ਾਂ ਅਤੇ ਪਾਪਾਂ ਵਿਖੇ ਸਦਾ ਲਈ ਫਸੀ ਰਹਿੰਦੀ ਹੈ, ਅਰ ਪਾਪਾਂ ਥੀਂ ਨਿਕਲ ਨਹੀਂ ਸਕਦੀ। ਵੇਖੋ ਸਾਈਂ ਲੋਕ ਮਹਾਤਮਾਂ ਨੇ ਆਤਮ ਗਿਆਨ ਵਿਖੇ ਤ੍ਰੱਕੀ ਕੀਤੀ ਅਰ ਕਸ਼ਟ ਸਹਾਰ ਕੇ ਪੂਰਨ ਯੋਗਤਾ ਨੂੰ ਪਹੁੰਚ ਗਏ, ਅਰ ਇਹ ਦਰਜਾ ਓਹਨਾਂ ਨੇ ਆਪਣੇ ਹੀ ਯਤਨ ਤੋਂ ਪ੍ਰਾਪਤ ਕੀਤਾ। ਏਸੇ ਤਰ੍ਹਾਂ ਬੁਧ ਜੀ ਮਹਾਰਾਜ ਨੇ ਭੀ ਏਹ ਦਰਜਾ ਪ੍ਰਾਪਤ ਕੀਤਾ ਅਰ ਇਸ ਤਰ੍ਹਾਂ ਜੋ ਵਲੀ ਅਤੇ ਨਬੀ ਹੋਏ ਹਨ ਸਭਨਾਂ ਨੇ ਸਮ ਦਮ ਆਦ ਤਤਿੱਖਿਆ ਸਹਾਰ ਕੇ ਇਹ ਦਰਜਾ ਪ੍ਰਾਪਤ ਕੀਤਾ, ਇਕ ਵਾਰੀ ਇਸ ਗੱਲ ਨੂੰ ਮੰਨ ਲਓ ਅਰ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝੋ ਕਿ ਅਤੀ ਯਤਨ ਅਤੇ ਦ੍ਰਿੜ੍ਹਤਾ ਤੋਂ ਤੁਸੀਂ ਆਪਣੇ ਚੰਚਲ ਮਨ ਤੇ ਪ੍ਰਬਲ ਆ ਸਕਦੇ ਹੋ, ਫੇਰ ਤੁਹਾਨੂੰ ਬਹੁਤ ਸਾਰਾ ਖੁਲ੍ਹਾ ਅਤੇ ਪ੍ਰਕਾਸ਼ਵਾਨ ਨਜ਼ਾਰਾ ਵਖਾਈ ਦੇਵੇਗਾ ਅਰ ਤੁਹਾਡੇ ਬੁੱਧੀ ਰੂਪ ਨੇਤ੍ਰ ਖੁਲ੍ਹ ਜਾਣਗੇ। ਬੁੱਧ ਜੀ ਮਹਾਰਾਜ ਨੇ ਇਕਰਾਰ ਕੀਤਾ ਸੀ ਕਿ ਜਦੋਂ ਤਾਈਂ ਮੈਂ ਯੋਗਤਾ ਦੀ ਹਾਲਤ ਤੱਕ ਨਾ ਪਹੁੰਚਾਂਗਾ ਆਪਣਾ ਜਤਨ ਨਹੀਂ ਛੱਡਾਂਗਾ ਅਰ ਇਸ ਤਰਾਂ ਦੀ ਦ੍ਰਿੜ੍ਹਤਾ ਤੋਂ ਓਹ ਆਪਣੇ ਇਰਾਦੇ ਵਿਖੇ ਸਫਲ ਹੋ ਗਏ ਅਰ ਉਨ੍ਹਾਂ ਦਾ ਦਿਲੀ ਮਨਸ਼ਾ

ਪੂਰਾ ਹੋ ਗਿਆ।

ਜੋ ਕੰਮ ਵਲੀ, ਰਿਸ਼ੀ, ਮੁਨੀ ਅਤੇ ਮੁਕਤੀ ਦਾਤਿਆਂ ਨੇ ਕੀਤੇ ਹਨ ਤੁਸੀਂ ਭੀ ਕਰ ਸਕਦੇ ਹੋ। ਸ਼ਰਤ ਇਹ ਹੈ ਕਿ ਤੁਸੀਂ ਉਨ੍ਹਾਂ ਦੇ ਪੂਰਨਿਆਂ ਤੇ ਚਲੋ ਅਰ ਉਨ੍ਹਾਂ ਵਰਗੀ ਚਾਲ ਚਲੋ, ਅਰਥਾਤ ਮਨ ਨੂੰ ਮਾਰਕੇ ਸੁਾਰਥ ਦਾ ਤਿਆਗ ਕਰਕੇ ਸੇਵਾ ਕਰਨ ਦਾ ਢੰਗ ਗ੍ਰਹਿਣ ਕਰੋ।

ਸਚਾਈ ਜਾਂ ਆਤਮ ਗਿਆਨ ਬਹੁਤ ਸਿੱਧੀ ਸਾਦੀ ਸ਼ੈ ਹੈ, ਸਚਾਈ ਇਉਂ ਆਖਦੀ ਹੈ "ਖ਼ੁਦੀ ਨੂੰ ਤਿਆਗੋ ਅਰ ਮੇਰੇ ਵਿੱਚ ਆਓ (ਸਾਰੀ ਅਪਵਿੱਤ੍ਰਤਾ ਨੂੰ ਛੱਡ ਕੇ ਇਸ ਥੀਂ ਦੂਰ ਹੋ ਜਾਓ) ਤਦ ਮੈਂ ਤੈਨੂੰ ਆਰਾਮ ਦਿਆਂਗੀ। ਇਸ ਉੱਤੇ ਜੋ ਟੀਕਿਆਂ ਦੀ ਭਰਮਾਰ ਬੱਝੀ ਹੈ ਅਰ ਉਸ ਦਾ ਵੇਰਵਾ ਕਰਨ ਵਾਸਤੇ ਕਤਾਬਾਂ ਕਾਲੀਆਂ ਕੀਤੀਆਂ ਹਨ ਓਹਨਾਂ ਟੀਕਿਆਂ ਦੇ ਕਾਰਨ ਅਸਲੀ ਸਚਾਈ ਉਸ ਪੁਰਸ਼ ਤੋਂ ਗੁੱਝੀ ਅਤੇ ਲੋਪ ਨਹੀਂ ਰਹਿ ਸਕਦੀ ਜੋ ਕਿ ਸਚਾਈ ਜਾਂ ਸੁਭ ਮਾਰਗ ਦੀ ਭਾਲ ਵਿੱਚ ਹੈ। ਸਚਾਈ ਨੂੰ ਮਲੂਮ ਕਰਨ ਵਾਸਤੇ ਵਿਦਵਤਾ ਅਤੇ ਯੋਗਤਾ ਦੀ ਲੋੜ ਨਹੀਂ, ਬਿਨਾਂ ਵਿੱਦਯਾ ਦੇ ਭੀ ਸਚਾਈ ਦਾ ਪਤਾ ਲੱਗ ਸਕਦਾ ਹੈ, ਜੋ ਪੁਰਸ਼ ਸੁਾਰਥ ਪਰਤਾ ਦੀ ਭਾਲ ਵਿਚ ਹੈ ਓਹ ਬੜੇ ਭੁਲੇਖੇ ਵਿਚ ਹੈ, ਉਸ ਦੇ ਵਾਸਤੇ ਸਚਾਈ ਭੇਸ ਬਦਲ ਕੇ ਬਹੁਤ ਸਾਰੀਆਂ ਸ਼ਕਲਾਂ ਗ੍ਰਹਿਣ ਕਰਦੀ ਹੈ, ਪਰ ਅਸਲੀ ਸਚਾਈ ਦੀ ਸੁੰਦਰਤਾ ਭਰੀ ਸਾਦਗੀ ਅਰ ਸਫ਼ਾਈ ਵਿਖੇ ਕੁਝ ਵੱਟ ਸਨੱਟ ਨਹੀਂ ਹੁੰਦਾ, ਅਰ ਨਾ ਓਹ ਮੈਲੀ ਜੇਹੀ ਹੋ ਜਾਂਦੀ ਹੈ ਅਤੇ ਨਿਰਚਾਹ ਪੁਰਸ਼ ਸੱਤ ਗਿਆਨ ਦੇ ਪ੍ਰਕਾਸ਼ ਦੇ ਨਜ਼ਾਰੇ ਵਿਖੇ ਪ੍ਰਵਿਰਤ ਹੋ ਕੇ ਉਸ ਥੀਂ ਅਨੰਦ ਉਠਾਉਂਦਾ ਹੈ। ਪੇਚਦਾਰ ਕਿਆਸਾਂ ਦੇ ਕਰਨ ਤੋਂ ਅਰ ਘਣੀ ਸਿਆਣਪ ਦੇ ਖਿਆਲ ਦੁੜਾਨ ਤੋਂ ਸਚਾਈ ਸਮਝ ਵਿਚ ਨਹੀਂ ਆ ਸਕਦੀ, ਸਗੋਂ ਅੰਤਸ਼ਕਰਨ ਦੀ ਪਵਿਤ੍ਰਤਾ ਦਾ ਜਾਲਾ ਤਣਨ ਤੋਂ ਅਰ ਦੋਸ਼ ਰਹਿਤ ਜੀਵਨ ਦਾ ਮੰਦਰ ਬਨਾਨੇ ਅਰ ਅੰਤਸ਼ਕਰਨ ਨੂੰ ਸ਼ੁੱਧ ਪਵਿੱਤ੍ਰ ਰੱਖਨ ਅਤੇ ਸ਼ੁਭ ਜੀਵਨ ਬਤੀਤ ਕਰਨ ਤੋਂ ਹੀ ਸਚਾਈ ਪ੍ਰਾਪਤ ਹੋ ਸਕਦੀ ਹੈ।

ਜੋ ਪੁਰਸ਼ ਇਸ ਪਵਿੱਤ੍ਰ ਚਾਲ ਵਿਚ ਪਰਵਿਰਤ ਹੁੰਦਾ ਹੈ, ਉਸ ਦਾ ਆਦ ਇਹ ਹੁੰਦਾ ਹੈ ਕਿ ਪੈਹਲਾਂ ਉਹ ਆਪਣੇ ਜਜ਼ਬਿਆਂ ਨੂੰ ਕਾਬੂ ਵਿੱਚ ਰੱਖਣਾਂ ਸਿੱਖਦਾ ਹੈ ਇਹੋ ਨੇਕੀ ਹੈ, ਅਰ ਵਲੀ ਬਣਨ ਦਾ ਆਦਿ ਅਰਥਾਤ ਅਰੰਭ ਹੈ, ਵਲੀ ਬਣਨਾਂ ਪਵਿੱਤ੍ਰਤਾ ਜਾਂ ਪ੍ਰਹੇਜ਼ਗਾਰੀ ਦਾ ਸ਼ੁਰੂ ਹੈ। ਜੋ ਪੁਰਸ਼ ਨਿਰਾ ਪੂਰਾ ਸੰਸਾਰ ਦੇ ਕੰਮ ਕਾਜ ਵਿਖੇ ਫਸਿਆ ਹੋਇਆ ਹੈ ਓਹ ਆਪਣੀਆਂ ਸਾਰੀਆਂ ਖਾਹਸ਼ਾਂ ਨੂੰ ਪੂਰਾ ਕਰਦਾ ਹੈ, ਅਰ ਉਸ ਪੁਰਸ਼ ਦੇ ਮੁਲਕੀ ਕਾਨੂੰਨ ਤੋਂ ਛੁਟ ਉਸ ਦੇ ਵਾਸਤੇ ਹੋਰ ਕੋਈ ਕੈਦ ਜਾਂ ਰੋਕ ਟੋਕ ਨਹੀਂ ਹੈ। ਨੇਕ ਆਦਮੀ ਆਪਣਿਆਂ ਜਜ਼ਬਿਆਂ ਨੂੰ ਕਾਬੂ ਵਿਚ ਰਖਦਾ ਹੈ ਜਾਂ ਆਪਣੀਆਂ ਇੰਦ੍ਰੀਆਂ ਨੂੰ ਵੱਸ ਵਿਚ ਕਰ ਲੈਂਦਾ ਹੈ, ਵਲੀ ਅਤੇ ਵਿਰਾਗੀ ਤਿਆਗੀ ਸਚਾਈ ਦੇ ਉਸ ਦੁਸ਼ਮਨ ਤੇ ਹੱਲਾ ਕਰਦਾ ਹੈ ਜੋ ਆਪ ਉਸੇ ਹੀ ਦਿਲ ਦੇ ਕਿਲੇ ਅੰਦਰ ਬੈਠਾ ਹੋਇਆ ਹੈ ਅਰ ਸਾਰੇ ਸੁਾਰਥ ਭਰੇ ਅਸ਼ੁਭ ਖਿਆਲਾਂ ਨੂੰ ਕਾਬੂ ਵਿਚ ਰੱਖਦਾ ਹੈ, ਅਰ ਪਵਿਤ੍ਰ ਪੁਰਸ਼ ਓਹ ਹੈ ਜੋ ਵਿਸ਼ੇ ਵਿਕਾਰ ਅਤੇ ਸਭ ਤਰਾਂ ਦੇ ਅਪਵਿੱਤ੍ਰ ਖਿਆਲਾਂ ਤੋਂ ਰਹਤ ਹੈ ਅਰ ਜਿਸ ਦੇ ਸੁਭਾਉ ਵਿਖੇ ਨੇਕੀ ਅਤੇ ਪਵਿੱਤਤਾ ਅਜਿਹੀ ਧਸ ਗਈ ਹੈ ਜਿਹੀ ਕਿ ਸੁਗੰਧੀ ਅਤੇ ਰੰਗ ਫੁੱਲਾਂ ਵਿਚ ਧਸੇ ਹੋਏ ਹਨ। ਪਵਿੱਤ੍ਰ ਜੀਵਨ ਪੁਰਸ਼ ਨੂੰ ਈਸ਼੍ਵਰੀ ਦਰਜੇ ਦਾ ਗਿਆਨ ਹੈ, ਉਹੀ ਪੂਰਨ ਸਚਾਈ ਨੂੰ ਜਾਣਦਾ ਹੈ, ਅਤੇ

ਅਟੱਲ ਆਰਾਮ ਅਤੇ ਅਮਨ ਵਿਖੇ ਪ੍ਰਵਿਰਤ ਹੋ ਗਿਆ ਹੈ, ਉਸ ਦੇ ਨੇੜੇ ਤੋਂ ਹਰ ਤਰਾਂ ਦੀ ਬੁਰਿਆਈ ਅਤੇ ਸ਼ਰਾਰਤ ਨਾਸ ਹੋ ਗਈ ਹੈ, ਅਤੇ ਪੂਰਨ ਨੇਕੀ ਦੀ ਆਲਮਗੀਰ ਰੌਸ਼ਨੀ ਦੇ ਅੱਗੇ ਇਸ ਹਨੇਰੇ ਦਾ ਪਤਾ ਨਹੀਂ ਰਿਹਾ। ਪਵਿਤ੍ਰਤਾ ਜਾਂ ਪ੍ਰਹੇਜ਼ਗਾਰੀ ਆਤਮ ਗਿਆਨ ਦਾ ਚਿੰਨ੍ਹ ਹੈ। ਸ੍ਰੀ ਕ੍ਰਿਸ਼ਨ ਦੇਵ ਜੀ ਨੇ ਅਰਜਨ ਨੂੰ ਕਿਹਾ ਹੈ "ਹਦੀਨਗੀ, ਸਤ ਬੋਲਣਾ, ਅਹਿੰਸਾ ਸ਼ਾਂਤੀ, ਸੁਭ ਮਾਰਗ ਤੇ ਚਲਨਾ, ਸਿਆਣਿਆਂ ਅਤੇ ਵਿਦਵਾਨਾਂ ਦਾ ਮਾਨ ਕਰਨਾ, ਸੁਧ ਚਿਤ ਹੋਣਾ, ਅਡੋਲ ਰਹਣਾ, ਮਨ ਨੂੰ ਰੋਕਣਾ, ਵਿਸ਼ੇ ਵਿਕਾਰ ਥੀਂ ਘ੍ਰਿਣਾ, ਸਮ ਦਮ, ਜੰਮਣ ਮਰਨਾ, ਨਿਰਬਲਤਾ, ਰੋਗ, ਤਕਲੀਫ ਅਤੇ ਪਾਪ ਵਿਖੇ ਬੁਰਾਈ ਮਲੂਮ ਕਰਨੀ, ਦੁਖ ਸੁਖ ਵਿਖੇ ਸਮ ਰਹਣਾ ਅਰ ਸੁਭ ਉ ਨੂੰ ਰੋਦਾਂ ਨਾਂ ਕਰਨਾ, ਸਦੀਵ ਆਤਮ ਗਿਆਨ ਦੀ ਪ੍ਰਤੀਤ ਦਾ ਯਤਨ ਕਰਦਿਆਂ ਰਹਣਾ ਅਰ ਮੁਕਤੀ ਦਾ ਰਾਹ ਢੂੰਡਨ ਦਾ ਉਪ੍ਰਾਲਾ ਕਰਨਾ, ਇਹ ਸਾਰੇ ਸੱਤ ਗਿਆਨ ਅਖਵਾਉਂਦੇ ਹਨ। ਅਰ ਇਸ ਤੋਂ ਛੁਟ ਜੋ ਕਝ ਭੀ ਹੈ ਅਵਿੱਦਯਾ ਹੈ (ਵੇਖੋ ਗੀਤਾ ੧੩ ਧਿਆਇ ੭-੯-੧੧ ਸਲੋਕ) ਜੋ ਪੁਰਸ਼ ਉਤੋਰਤੀ ਆਪਣੀ ਸੁਾਰਥਤਾ ਦਾ ਟਾਕਰਾ ਕਰਦਾ ਰਹਿੰਦਾ ਹੈ ਅਰ ਉਸ ਦੀ ਥਾਂ ਸਰਵ ਮੈਤ੍ਰੀ ਗ੍ਰਹਣ ਕਰਨ ਦਾ ਜਤਨ ਕਰਦਾ ਰਹਿੰਦਾ ਹੈ, ਓਹ ਪੁਰਸ਼ ਵਲੀ ਹੈ। ਭਾਵੇਂ ਓਹ ਗਰੀਬ ਹੋਵੇ ਭਾਵੇਂ ਓਹ ਅਮੀਰ ਇੱਜ਼ਤ ਵਾਲਾ ਹੋਵੇ, ਚਾਹੇ ਓਹ ਪ੍ਰਚਾਰ ਕਰੇ ਜਾਂ ਗੁਝਾ ਰਹੇ।

ਸੰਸਾਰੀ ਪੁਰਸ਼ ਵਾਸਤੇ ਜੋ ਉੱਚ ਦਰਜੇ ਦੀਆਂ ਚੀਜ਼ਾਂ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈ ਵਲੀ ਹੋਣਾ ਇਕ ਸ਼ਾਨਦਾਰ ਅਤੇ ਜੋਸ਼ ਦੁਆਨ ਵਾਲਾ ਨਜ਼ਾਰਾ ਹੈ। ਏਸੇ ਤਰਾਂ ਵਲੀ ਵਾਸਤੇ ਰਿਸ਼ੀ ਮੁਨੀ ਦਾ ਹੋਣਾ ਦਿਲ ਖਿੱਚਵੀਂ ਝਾਕੀ ਹੈ, ਜੋ ਤਸੱਲੀ ਅਤੇ ਪ੍ਰਹੇਜ਼ਗਾਰੀ ਨਾਲ ਬੈਠਾ ਹੋਇਆ ਹੈ, ਜਿਸ ਨੇ ਪਾਪ ਅਤੇ ਭਸਟ ਨੂੰ ਸਹਾਰ ਲੀਤਾ ਹੈ, ਜਿਸ ਨੂੰ ਪਸ਼ੇਮਾਨੀ, ਸ਼ੋਕ ਅਤੇ ਪਛਤਾਵੇ ਦਾ ਦੁਖ ਨਹੀਂ, ਅਰ ਜਿਸ ਦਾ ਚਿੱਤ ਬੁਰਾਈ ਵੱਲ ਕਦੀ ਭੀ ਨਹੀਂ ਝੁਕ ਸਕਦਾ। ਅਰ ਰਿਸ਼ੀ ਮੁਨੀ ਇਸ ਤੋਂ ਭੀ ਵਧਕੇ ਬੜੀ ਭਾਰੀ ਕਦਰ ਵਾਲੀ ਦਸ਼ਾ ਨੂੰ ਵਖ ਕੇ ਲੀਨ ਹੋ ਜਾਂਦਾ ਹੈ, ਅਰਥਾਤ ਮੁਕਤੀ ਦਾਤਾ ਦੀ ਹਾਲਤ ਉਸ ਨੂੰ ਬੜੀ ਮਨ ਮੋਹਣੀ ਪ੍ਰਤੀਤ ਹੁੰਦੀ ਹੈ, ਇਹ ਮੁਕਤੀ ਦਾਤਾ ਬੜੀ ਹੁਸ਼ਿਆਰੀ ਨਾਲ ਆਪਣੀ ਵਿਦਵਤਾ ਨੂੰ ਨਿਰਚਾਹ ਕੰਮਾਂ ਵਿਚ ਪ੍ਰਗਟ ਕਰਦਾ ਹੈ ਅਰ ਲੋਕਾਂ ਨੂੰ ਲਾਭ ਪੁਚਾਨ ਵਾਸਤੇ ਆਪਣੀ ਕ੍ਰਿਪਾਲਤਾ ਦੀ ਸ਼ਾਨ ਨੂੰ ਪੱਕਿਆਂ ਕਰਦਾ ਹੈ, ਏਥੋਂ ਤਾਈਂ ਕਿ ਲੋਕਾਂ ਦੇ ਧੜਕਨ ਵਾਲੇ ਗ਼ਮ ਨਾਲ ਭਰੇ ਹੋਏ ਅਤੇ ਆਤਮ ਗਿਆਨ ਦੇ ਤਿਰਹਾਏ ਦਿਲਾਂ ਤੇ ਤਰਸ ਖਾ ਕੇ ਆਪਣੇ ਆਪ ਨੂੰ ਉਕਾ ਹੀ ਭੁਲਾ ਦੇਂਦਾ ਹੈ, ਅਰਥਾਤ ਮਨੁਸ ਮਾਤ੍ਰ ਨੂੰ ਮੁਕਤੀ ਦੇਣੀ ਚਾਹੁੰਦਾ ਹੈ।

ਅਸਲੀ ਅਤੇ ਸੱਚੀ ਸੇਵਾ ਇਹੀ ਹੈ ਕਿ ਸਰਬ ਸੱਜਨਾਂ ਦੀ ਮੁਹੱਬਤ ਵਿਚ ਆਪਣੇ ਆਪ ਨੂੰ ਭੁਲ ਜਾਣਾ ਅਰ ਸਭਨਾਂ ਦੇ ਕੰਮ ਵਾਸਤੇ ਆਪਣਾ ਕੁਝ ਖਿਆਲ ਨਾਂ ਕਰਨਾਂ। ਹੇ ਘੁਮੰਡੀ ਅਤੇ ਕਮ ਅਕਲ ਪੁਰਸ਼। ਤੇਰਾ ਇਹ ਖਿਆਲ ਹੈ ਕਿ ਤੇਰੇ ਕੰਮ ਤੈਨੂੰ ਮੁਕਤੀ ਦੇ ਸਕਣਗੇ, ਅਰ ਤੂੰ ਅਵਿੱਦਿਆ ਵਿਚ ਫਸ ਕੇ ਬੜੇ ਜ਼ੋਰ ਨਾਲ ਆਪਣਾ ਅਤੇ ਆਪਣੇ ਕੰਮਾਂ ਸਿਰ ਆਪਣੀਆਂ ਕੁਰਬਾਨੀਆਂ ਦਾ ਵਰਨਨ ਕਰਦਾ ਹੈਂ, ਅਰ ਆਪਣੀ ਵਡਿਆਈ ਜਤਾਂਦਾ ਰਹਿੰਦਾ ਹੈਂ, ਪਰ ਇਹ ਸਮਝ ਲੈ ਕਿ ਭਾਵੇਂ ਤੇਰੀ ਮਹੱਤਤਾ ਸਾਰੇ ਸੰਸਾਰ ਵਿਚ ਪੱਸਰ ਜਾਏ, ਪਰ ਇਹ ਸਭ ਤੇਰਾ ਕੰਮ ਮਿੱਟੀ ਵਿਚ ਮਿਲ ਜਾਏਗਾ, ਅਰ ਸਚਾਈ ਦੀ ਪਾਤਸ਼ਾਹੀ ਵਿਚ ਤੂੰ ਨੀਚਾਂ ਤੋਂ ਭੀ ਨੀਚ ਖਿਆਲ ਕੀਤਾ ਜਾਏਗਾ। ਜੇਹਾ ਕਿ ਸਤਿਗੁਰੂ

ਜੀ ਨੇ ਜਪੁਜੀ ਸਾਹਿਬ ਦੀ :—"ਜੇ ਜੁਗ ਚਾਰੇ ਆਰਜਾ" ਪਉੜੀ ਵਿਚ ਦਸਿਆ ਹੈ। ਜੋ ਕੰਮ ਕਿ ਸੁਾਰਥ ਤੋਂ ਰਹਿਤ ਹੈ ਉਹੀ ਸਦੀਵ ਰਹ ਸਕਦਾ ਹੈ, ਖੁਦੀ ਦੇ ਕੰਮ—ਅਰਥਾਤ ਜੋ ਕੰਮ ਆਪਣੇ ਆਪ ਦੀ ਮਾਨਤਾ ਲਈ ਕੀਤੇ ਜਾਨ, ਉਹ ਨਿਰਬਲ ਅਤੇ ਡਿੱਗ ਜਾਨ ਵਾਲੇ ਹਨ। ਜਿੱਥੇ ਕਿਧਰੇ ਭਾਵੇਂ ਨੀਚ ਦਰਜੇ ਦੇ ਫਰਜ਼ ਹੋਨ ਬਿਨਾਂ ਖੁਦਗਰਜ਼ੀ ਅਤੇ ਖੁਸ਼ੀ ਤੋਂ ਨੁਕਸਾਨ ਉਠਾ ਕੇ ਪੂਰੇ ਕੀਤੇ ਜਾਨ, ਇਹੀ ਅਸਲੀ ਸੇਵਾ ਅਤੇ ਅਟੱਲ ਕੰਮ ਹੈ, ਅਰ ਜਿੱਥੇ ਕਿਧਰੇ ਸੁਾਰਥ ਨਾਲ ਕੰਮ ਕੀਤੇ ਜਾਨ ਭਾਵੇਂ ਉਹ ਕਿੱਨੇ ਹੀ ਵੱਡੇ ਹੋਨ ਅਰ ਭਾਵੇਂ ਓਹਨਾਂ ਵਿਚ ਪ੍ਰਤੱਖ ਸਫਲਤਾ ਭੀ ਪ੍ਰਾਪਤ ਹੋਵੇ, ਇਹ ਸੇਵਾ ਦੇ ਨਿਯਮ ਤੋਂ ਅਗਿਆਨਤਾ ਹੈ, ਅਰ ਇਸ ਤਰਾਂ ਦੇ ਕਰਮ ਅਸਥਿਰ ਹਨ।

ਸੰਸਾਰ ਨੂੰ ਇੱਕ ਵੱਡੀ ਅਤੇ ਪਵਿੱਤ੍ਰ ਸਿੱਖਿਆ ਸਿੱਖਨ ਵਾਸਤੇ ਦਿੱਤੀ ਗਈ ਹੈ। ਇਸ ਸਿੱਖਿਆ ਵਿਚ ਖੁਦਗਰਜ਼ੀ ਦਾ ਉੱਕਾ ਨਾਉਂ ਤੱਕ ਨਹੀਂ। ਇਸ ਸਿੱਖਿਆ ਵਿਚ ਬੇਗਰਜ਼ੀ ਦੀ ਸਿੱਖਯਾ ਹੈ। ਸਾਰੇ ਜ਼ਮਾਨੇ ਦੇ ਵਲੀ ਰਿਸ਼ੀ ਮੁਨੀ ਅਤੇ ਮੁਕਤੀ ਦਾਤੇ ਉਹ ਲੋਕ ਹਨ ਜਿਨ੍ਹਾਂ ਨੇ ਇਸ ਸਿੱਖਿਆ ਦੇ ਸਿੱਖਨ ਦਾ ਬੀੜਾ ਉਠਾਇਆ ਹੈ, ਅਰ ਉਸ ਨੂੰ ਸਿੱਖਿਆ ਹੈ ਅਰ ਉਸ ਉਤੇ ਅਮਲ ਕੀਤਾ ਹੈ। ਸ੍ਰਿਸ਼ਟੀ ਦੀਆਂ ਸਾਰੀਆਂ ਪਵਿੱਤ੍ਰ ਪੁਸਤਕਾਂ ਏਸ ਇਕ ਸਿੱਖਿਆ ਦੀ ਸਿੱਖਯਾ ਲਈ ਬਣੀਆਂ ਹਨ। ਅਰ ਜਿੰਨੇ ਵੱਡੇ ੨ ਪ੍ਰਚਾਰਕ ਅਤੇ ਉਪਦੇਸ਼ਕ ਹੋਏ ਹਨ, ਉਹ ਬਾਰ ਬਾਰ ਇਹੋ ਸਿੱਖਿਆ ਸਿਖਾਉਂਦੇ ਚਲੇ ਆਏ ਹਨ, ਭਾਵੇਂ ਇਹ ਸਿੱਖਿਆ (ਆਪਾ ਵਾਰਨਾਂ) ਸੌਖੀ ਅਤੇ ਸਿੱਧੀ ਸਾਦੀ ਹੈ ਪਰ ਸੰਸਾਰੀ ਲੋਕ ਇਸ ਉੱਤੇ ਧਿਆਨ ਨਹੀਂ ਧਰਦੇ, ਅਰ ਇਸ ਸਿੱਖਿਆ ਜਾਂ ਸਿੱਖਯਾ ਤੋਂ ਘ੍ਰਿਣਾਂ ਕਰਨ ਕਰਕੇ ਖੁਦਗਰਜ਼ੀ ਦੇ ਪੇਚਦਾਰ ਰਸਤਿਆਂ ਵਿਖੇ ਠੋਕਰਾਂ ਖਾਂਦੇ ਰਹਿੰਦੇ ਹਨ।

ਸਾਰਿਆਂ ਮਜ਼੍ਹਬਾਂ ਦਾ ਭਾਵ ਇਹ ਹੈ ਕਿ ਅੰਤਸ਼ਕਰਨ ਦੀ ਸ਼ੁੱਧੀ ਹੋਵੇ, ਅਰ ਅੰਤਸ਼ ਕਰਨ ਦਾ ਸ਼ੁੱਧ ਹੋਣਾ ਈਸ਼੍ਵਰੀ ਗਿਆਨ ਦੇ ਦਰਜੇ ਨੂੰ ਪਹੁੰਚਨ ਦੀ ਪੈਹਲੀ ਮੰਜ਼ਲ ਹੈ। ਏਸ ਸ਼ੁਭ ਮਾਰਗ ਦੇ ਭਾਲ ਕਰਨ ਵਾਸਤੇ ਸਚਾਈ ਅਤੇ ਅਮਨ ਦੇ ਰਸਤੇ ਤੇ ਚੱਲਣਾ ਪੈਂਦਾ ਹੈ, ਅਰ ਜੋ ਪੁਰਸ਼ ਇਸ ਰਾਹ ਤੇ ਚਲਦਾ ਹੈ ਉਹ ਛੇਤੀ ਹੀ ਉਸ ਅਟੱਲ ਅਤੇ ਅਡੋਲ ਹਾਲਤ ਨੂੰ ਮਲੂਮ ਕਰ ਲਵੇਗਾ। ਜੋ ਜਨਮ ਮਰਨ ਥੀਂ ਰਹਤ ਹੈ, ਅਰ ਇਸ ਗੱਲ ਨੂੰ ਚੰਗੀ ਤਰਹਾਂ ਸਮਝ ਲਵੇਗਾ ਕਿ ਇਸ ਸ੍ਰਿਸ਼ਟੀ ਦੇ ਪਵਿੱਤ੍ਰ ਪ੍ਰਬੰਧ ਵਿਖੇ ਨੀਚ ਤੋਂ ਨੀਚ ਜਤਨ ਦਾ ਬਦਲਾ ਮਿਲਦਾ ਹੈ ਅਰ ਰੰਚਕ ਜਤਨ ਭੀ ਬੇਅਰਥ ਨਹੀਂ ਜਾਂਦਾ।

ਕ੍ਰਿਸ਼ਨ, ਗੌਤਮ, ਬੁੱਧ ਜਾਂ ਈਸਾ ਦਾ ਈਸ਼੍ਵਰੀ ਗਿਆਨ ਮਨ ਨੂੰ ਮਾਰਨ ਅਤੇ ਅਪਣਤੱਤਾ ਰਹਤ ਹੋਣ ਕਰਕੇ ਉੱਚ ਮਹੱਤਤਾ ਪ੍ਰਗਟ ਕਰਦਾ ਹੈ, ਅਰ ਆਤਮਾਂ ਦੀ ਸਭ ਤੋਂ ਸ੍ਰੇਸ਼ਟ ਤ੍ਰੱਕੀ ਦੀ ਘਸਵੱਟੀ ਹੈ ਅਰ ਸੰਸਾਰ ਦਾ ਲੰਮਾਂ ਪੰਧ ਓਦੋਂ ਤਾਈਂ ਨਹੀਂ ਮੁਕੇਗਾ, ਜਦੋਂ ਤਾਈਂ ਕਿ ਹਰ ਇਕ ਆਤਮਾਂ ਉਨ੍ਹਾਂ ਵਰਗੀ ਨਾ ਹੋ ਜਾਵੇ ਅਰ ਆਪਣੇ ੨ ਈਸ਼੍ਵਰੀ ਗਿਆਨ ਦੇ ਅਮੋਲਕ ਪਦਾਰਥ ਨੂੰ ਪ੍ਰਾਪਤ ਨਾਂ ਕਰ ਲਵੇ।

ਕੌਲ ਕੇ ਪਾਤ ਲਗਾਤ ਨ ਲੇਸ਼, ਜਲਹਿ ਮਧ ਰਹਤ ਪ੍ਰਤੱਖ ਪ੍ਰਭਾਵੈ।
ਕੌਲ ਕਲੀ ਪਿਖਤੇ ਸਰ ਮੇਂ, ਅਸ ਕੌਨ ਅਹੈ ਜੋਊ ਨੈਣ ਮੁੰਦਾਵੈ।
ਖਿਲਹੈ ਚਹੂੰ ਓਰ ਸੁਗੰਧ ਦਏ, ਮਹਕੇ ਅਰ ਔਰਨ ਕੋ ਮਹਕਾਵੈ।
ਵਾਹ ਵਲੀ ਰਿਖਿ ਔ ਮੁਨਿ ਕੀ ਗਤਿ, ਆਪ ਖਿੜੇ ਮਨ ਔਰ ਖਿੜਾਵੈ।

7

# ਪਰਮ ਸ਼ਾਂਤੀ ਦਾ ਪਰਾਪਤ ਹੋਣਾ

ਸੁੰਨ ਮਹੱਲੀ ਕੋਠੜੀ ਸੁੰਨ ਮਸੁੰਨੋ ਪਾਰ ।
ਸ਼ਾਂਤ ਹਿੰਡੋਲੇ ਝੂਲੀਐ ਸਦਾ ਬਸੰਤ ਬਹਾਰ ।

ਬਾਹਯ ਸ੍ਰਿਸ਼ਟੀ ਵਿਖੇ ਉਤ੍ਰੋਤ੍ਰੀ ਝਗੜੇ ਝਾਂਜੇ ਵੱਟ ਸਨੱਟ ਅਤੇ ਬੇ ਅਰਾਮੀ ਰਹਿੰਦੀ ਹੈ । ਸਾਰੀਆਂ ਹੀ ਚੀਜਾਂ ਦੇ ਮਧ ਵਿਖੇ ਇਕ ਬੇ ਖੋਟ ਚੁੱਪ (ਸ਼ਾਂਤੀ) ਹੈ । ਇਸ ਵਿਚ ਉੱਚ ਦਰਜੇ ਦੀ ਚੁੱਪ ਅਤੇ ਅਮਨ ਦੇ ਅੰਦਰ ਈਸ਼੍ਵਰ ਪ੍ਰਮਾਤਮਾਂ ਦਾ ਨਿਵਾਸ ਹੈ । ਪੁਰਸ਼ ਇਸ ਦੁਰੰਗੀ (ਦਵੈਤ) ਚਾਲ ਵਿਖੇ ਪ੍ਰਵਿਰਤ ਹੈ । ਉਪਰਲੇ ਅਦਲ ਬਦਲ ਅਤੇ ਬੇਚੈਨੀ ਵਿੱਚ ਅਰ ਗੁਪਤ ਅਰਥਾਤ ਅੰਦਰਲੇ ਅਮਨ ਵਿਚ ਜਿਸ ਤਰਾਂ ਕਿ ਸਮੁੰਦਰ ਦੀ ਤੈਹ ਵਿਖੇ ਅਤੀ ਹੀ ਡੂੰਘੇ ਅਰ ਸੁੰਨ ਸਾਨ ਅਸਥਾਨ ਹੁੰਦੇ ਹਨ, ਜਿੱਥੇ ਤੇਜ ਤੋਂ ਤੇਜ਼ ਤੂਫਾਨ ਭੀ ਨਹੀਂ ਆ ਸਕਦਾ, ਏਸ ਤਰਾਂ ਪੁਰਸ਼ ਦੇ ਦਿਲ ਅੰਦਰ ਬਹੁਤ ਦੂਰ ਜਾ ਕੇ ਸ਼ਾਂਤ ਮਈ ਪਵਿਤ੍ਰ ਅਸਥਾਨ ਹਨ ਜਿੱਥੇ ਪਾਪ ਅਤੇ ਗਮ ਦੇ ਤੂਫਾਨ ਕਦਾ-ਚਿਤ ਵਿਘਨ ਕਾਰਕ ਨਹੀਂ ਹੋ ਸਕਦੇ । ਇਸ ਚੁੱਪ ਚਾਪ ਦਸ਼ਾ ਤੱਕ ਪਹੁੰਚਨਾਂ ਅਰ ਉਸ ਵਿੱਚ ਉਸ ਦਾ ਗਿਆਨ ਪਾ ਕੇ ਜੀਵਨ ਬਤੀਤ ਕਰਨਾ ਹੀ ਪਰਮ ਸ਼ਾਂਤੀ ਹੈ ।

ਬਾਹਯ ਸੰਸਾਰ ਵਿਖੇ ਬੇਇਤਫਾਕੀ (ਫੁਟ) ਅਤੇ ਵੈਰ ਪ੍ਰਬਲ ਹੈ, ਪਰ ਇਸ ਸੰਸਾਰ ਦੇ ਐਨ ਮੱਧ ਵਿਖੇ ਬਰਾਬਰ ਇਤਫਾਕ (ਮੇਲ) ਅਤੇ ਪਿਆਰ ਪਾਤਸ਼ਾਹੀ ਕਰਦੇ ਹਨ । ਮਨੁੱਸ਼ ਦੀ ਆਤਮਾਂ ਜਜ਼ਬੇ ਅਤੇ ਦੁਖਾਂ ਥੀਂ ਦੁਖੀ ਹੋ ਕੇ ਅੰਨ੍ਹੇ ਵਾਹ ਪਵਿੱਤ੍ਰਤਾ ਵੱਲ ਵਧਦੀ ਹੈ, ਅਰ ਇਸ ਹਾਲਤ ਤਾਈਂ ਪਹੁੰਚ ਜਾਣਾ ਅਰ ਉਸ ਵਿਖੇ ਗਿਆਨ ਸਹਤ ਜੀਵਨ ਬਤੀਤ ਕਰਨਾਂ ਸ਼ਾਂਤੀ ਹੈ ।

ਈਰਖਾ ਕਰਕੇ ਹੀ ਪੁਰਸ਼ ਇੱਕ ਦੂਜੇ ਥੀਂ ਭਿੰਨ ੨ ਹੋ ਜਾਂਦੇ ਹਨ ਇਕ ਦੂਜੇ ਨੂੰ ਕਸ਼ਟ ਪੁਚਾਂਦੇ ਹਨ, ਅਰ ਕੌਮਾਂ ਆਪੋ ਵਿਚ ਬੇਤਰਸੀ ਨਾਲ ਲੜਦੀਆਂ ਭਿੜਦੀਆਂ ਹਨ । ਫੇਰ ਭੀ ਲੋਕਾਂ ਦਾ ਕੁਝ ਕੁ ਭਰੋਸਾ ਹੈ ਕਿ ਪੂਰਨ ਪ੍ਰੀਤੀ ਹੀ ਸਾਡੀ ਰਾਖੀ ਕਰ ਰਹੀ ਹੈ, ਅਰ ਉਸ ਦਾ ਸਾਇਆ ਸਾਰਿਆਂ ਦੇ ਸਿਰ ਤੇ ਹੈ, ਭਾਵੇਂ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਉਹਨਾਂ ਨੂੰ ਅਜਿਹਾ ਭਰੋਸਾ ਕਿਉਂ ਹੈ ? ਏਸ ਉੱਚ ਪ੍ਰੀਤੀ ਨੂੰ ਪ੍ਰਾਪਤ ਕਰਨਾ ਅਰ ਉਸ ਵਿਖੇ ਗਿਆਨ ਦੁਆਰਾ ਜੀਵਨ ਬਤੀਤ ਕਰਨਾ ਹੀ ਪੂਰਨ ਸ਼ਾਂਤੀ ਹੈ ।

ਇਹ ਅੰਤ੍ਰੀਵੀ ਤਸੱਲੀ, ਇਹ ਚੁੱਪ, ਇਹ ਏਕਤਾ ਇਹ ਪ੍ਰੀਤੀ ਈਸ਼੍ਵਰ ਦੀ ਪਾਤਸ਼ਾਹੀ ਹੈ, ਜਿਸ ਦੇ ਅੰਦਰ ਪ੍ਰਵਿਰਤ ਹੋਣਾ ਅਤੀ ਕਠਨ ਹੈ, ਕਿਉਂਕਿ ਬਹੁਤ ਹੀ ਥੋੜੇ ਪੁਰਸ਼ ਅਜਿਹੇ ਹਨ ਜੋ ਆਪਣੀ ਖੁਦੀ ਨੂੰ ਛੱਡ ਦੇਣ, ਅਰ ਛੋਟੇ ਬਾਲਕ ਵਾਂਗ ਮਸੂਮ ਬਨ ਜਾਣ ।

ਸ੍ਵਰਗ ਦਾ ਦਰਵੱਜਾ ਅਤੀ ਹੀ ਛੋਟਾ ਅਤੇ ਤੰਗ ਹੈ, ਮੂਰਖ ਪੁਰਸ਼ ਜੋ ਸੰਸਾਰ ਦੇ ਮਾਯਾ

ਜਾਲ ਵਿਚ ਫਸ ਕੇ ਅੰਨ੍ਹੇ ਹੋ ਰਹੇ ਹਨ, ਉਸ ਨੂੰ ਵੇਖ ਨਹੀਂ ਸਕਦੇ। ਨਾਲੇ ਉਹ ਪੁਰਸ਼ ਜਿਨ੍ਹਾਂ ਦੇ ਨੇਤ੍ਰ ਪ੍ਰਕਾਸ਼ਵਾਨ ਹਨ ਅਰ ਜੋ ਉਸ ਰਸਤੇ ਨੂੰ ਦੂਰ ਥੀਂ ਵੇਖ ਕੇ ਉਸ ਵਿਚ ਪ੍ਰਵਿਰਤ ਹੋਣਾ ਚਾਹੁੰਦੇ ਹਨ, ਓਹਨਾਂ ਵਾਸਤੇ ਭੀ ਇਹ ਦਰਵੱਜ਼ਾ ਬੰਦ ਹੈ, ਅਰ ਉਸ ਦਾ ਖੁਲਨਾ ਕਠਨ ਹੈ। ਉਸ ਵਿਚ ਗੁਮਾਨ, ਕ੍ਰੋਧ, ਲਾਲਚ ਅਤੇ ਵਿਸ਼ੇ ਆਦਿ ਦੀਆਂ ਬੜੀਆਂ ਭਾਰੀਆਂ ਬਿੱਲੀਆਂ ਲੱਗੀਆਂ ਹੋਈਆਂ ਹਨ "ਕਬੀਰ ਮੁਕਤਿ ਦੁਆਰਾ ਸੰਕੁਰਾਤ ਰਾਈ ਦਸਥੈ ਭਾਇ। ਮਨ ਤੌਂ ਮੈਗਲੁ ਹੋਇ ਰਹਿਓ ਨਿਕਸੋ ਕਿਉਕੈ ਜਾਇ।" ਏਸ ਵਾਸਤੇ ਉਸਦੇ ਅੰਦਰ ਓਹੀ ਪੁਰਸ਼ ਪ੍ਰਵਿਰਤ ਹੋ ਸਕਦੇ ਹਨ ਜਿਨ੍ਹਾਂ ਨੇ ਜਜ਼ਬਿਆਂ ਅਤੇ ਰੂਪ ਰਸ ਗੰਧ ਆਦਿਕਾਂ ਅਤੇ ਅਪਣੱਤਤਾ ਦਾ ਕਤਈ ਤਿਆਗ ਕਰ ਦਿੱਤਾ ਹੈ।

ਲੋਕ ਅਮਨ ਅਮਨ ਪੁਕਾਰਦੇ ਹਨ, ਪਰ ਉਥੇ ਅਮਨ ਕਿੱਥੇ ? ਉਲਟ ਇਸ ਦੇ ਲੜਾਈ ਝਗੜਾ ਬੇ ਅਰਾਮੀ ਅਤੇ ਦੁਸ਼ਮਨੀ ਹੈ। ਸਿਵਾਇ ਉਸ ਸਿਆਣਪ ਦੇ ਜੋ ਖੁਦੀ ਦੇ ਤਿਆਗ ਨਾਲ ਮਿਲਦੀ ਜੁਲਦੀ ਹੈ ਹੋਰ ਕਿਧਰੇ ਅਸਲੀ ਅਤੇ ਅਟੱਲ ਅਮਨ ਪ੍ਰਾਪਤ ਨਹੀਂ ਹੋ ਸਕਦਾ, ਜੋ ਅਮਨ ਮਜਲਸੀ ਆਰਾਮ, ਜਿਆਦਾ ਸੁਆਦ ਜਾਂ ਸੰਸਾਰਕ ਫਤੇ ਤੋਂ ਮਿਲਦਾ ਹੈ ਓਹ ਕੇਵਲ ਖਿਣ ਭੰਗਰ ਅਤੇ ਨਾਸ ਰੂਪ ਹੁੰਦਾ ਹੈ, ਅਰ ਸਖਤ ਔਕੜ ਅਤੇ ਅਜ਼ਮਾਇਸ ਦੇ ਵੇਲੇ ਅਭਾਵ ਹੋ ਜਾਂਦਾ ਹੈ। ਸਾਰੀਆਂ ਮੁਸੀਬਤਾਂ ਵਿਚੋਂ ਕੇਵਲ ਅਟੱਲ ਅਮਨ ਅਰਥਾਤ ਓਹ ਅਮਨ ਜੋ ਈਸਵਰ ਪ੍ਰਮਾਤਮਾਂ ਨਾਲ ਸੰਬੰਧ ਰੱਖਦਾ ਹੈ ਕਾਇਮ ਰਹਿ ਸਕਦਾ ਹੈ, ਅਰ ਨਿਸਕਾਮ ਤੇ ਨਿਰਚਾਹ ਸੁਭਾਓ ਹੀ ਉਸ ਅਟੱਲ ਅਮਨ ਨੂੰ ਅਨੁਭਵ ਕਰ ਸਕਦਾ ਹੈ।

ਪਵਿੱਤ੍ਰਤਾ ਜਾਂ ਭਗਤੀ ਹੀ ਅਡੋਲ ਅਮਨ ਹੈ, ਮਨ ਦਾ ਰੋਕਣਾ ਉਸਦਾ ਆਗੂ ਹੈ ਅਰ ਸਿਆਣਪ ਦੀ ਦਿਨੋਂ ਦਿਨ ਦੀ ਰੌਸ਼ਨੀ ਆਤਮ ਗਿਆਨ ਦੇ ਅਧਕਾਰੀ ਦੇ ਰਸਤੇ ਦੀ ਮਸਾਲ ਹੈ। ਜਦੋਂ ਹੀ ਲੋਕ ਨੇਕੀ ਦੇ ਰਸਤੇ ਤੇ ਪੈਰ ਰਖਦੇ ਹਨ, ਉਸੇ ਵੇਲੇ ਇਹ ਲੋਕ ਉਸ ਪਵਿੱਤ੍ਰਤਾ ਵਿਖੇ ਸ਼ਰੀਕ ਹੋ ਜਾਂਦੇ ਹਨ, ਉਸ ਪਵਿੱਤ੍ਰਤਾ ਦਾ ਪੂਰਾ ਪੂਰਾ ਸੁਆਦ ਓਹ ਉਸ ਵੇਲੇ ਉਠਾਂਦੇ ਹਨ ਜਦੋਂ ਕਿ ਓਹ ਦੋਸ਼ ਰਹਿਤ ਜੀਵਨ ਦੇ ਪੂਰਨ ਯੋਗਤਾ ਦੇ ਦਰਜੇ ਨੂੰ ਪਹੁੰਚ ਜਾਂਦੇ ਹਨ ਅਰ ਖੁਦੀ ਨੂੰ ਉੱਕਾ ਹੀ ਛੱਡ ਦੇਂਦੇ ਹਨ।

ਸ਼ਾਂਤੀ ਕੀ ਹੈ ? ਖੁਦੀ ਅਤੇ ਵਿਸ਼ੇ ਆਦਿਕਾਂ ਨੂੰ ਅਧੀਨ ਕਰ ਲੈਣਾ ਦਿਲ ਤੋਂ ਕ੍ਰੋਧ ਦੀ ਡੂੰਘੀ ਜੰਮੀ ਹੋਈ ਜੜ੍ਹ ਨੂੰ ਉਖੇੜ ਲੈਣਾ ਅਰ ਅੰਤਸ਼ਕਰਨ ਵਿਖੇ ਜੋ ਯੁੱਧ ਮਚਿਆ ਹੋਇਆ ਹੈ ਉਸਨੂੰ ਮਿਟਾਣਾਂ।

ਤਾਂਤੇ ਹੇ ਮਿਤ੍ਰ ਜਨੋਂ ! ਜੇ ਤੁਸੀਂ ਅਟੱਲ ਤੇ ਸਥਿਰ ਪ੍ਰਕਾਸ਼ ਦੀ ਪ੍ਰਾਪਤੀ ਕਰਨੀ ਚਾਹੁੰਦੇ ਹੋ ਅਰਥਾਤ ਪਰਮ ਆਨੰਦ ਨੂੰ ਪ੍ਰਾਪਤ ਹੋਣਾ ਚਾਹੁੰਦੇ ਹੋ ਅਰ ਬਿਨਾਂ ਰੌਲੇ ਗੌਲੇ ਦੇ ਆਰਾਮ ਦਾ ਸੁਆਦ ਚੱਖਣਾ ਚਾਹੁੰਦੇ ਹੋ, ਜੇ ਤੁਸੀਂ ਆਪਣੇ ਪਾਪਾਂ ਅਤੇ ਦੁਖ ਦਰਦ ਅਰ ਸੋਚਾਂ ਤੇ ਪਰੇਸ਼ਾਨੀਆਂ ਤੋਂ ਨਿਕਲਨਾਂ ਚਾਹੁੰਦੇ ਹੋ, ਅਰਥਾਤ ਜੇ ਤੁਸੀਂ ਉਸ ਮੁਕਤੀ ਅਤੇ ਉਸ ਸਭ ਤੋਂ ਸ੍ਰੇਸ਼ਟ ਪ੍ਰਕਾਸ਼ਵਾਨ ਜੀਵਨ ਵਿਖੇ ਸ਼ਾਮਲ ਹੋਣਾ ਚਾਹੁੰਦੇ ਹੋ ਤਾਂ ਆਪਣੇ ਆਪ ਤੇ ਫਤੇ ਪ੍ਰਾਪਤ ਕਰੋ।

ਹਰ ਇੱਕ ਖਿਆਲ ਅਤੇ ਹਰ ਇੱਕ ਵੀਚਾਰ ਅਰ ਹਰ ਇੱਕ ਖਾਹਸ਼ ਨੂੰ ਆਪਣੀ ਅੰਦਰਲੀ ਈਸ੍ਵਰੀ ਤਾਕਤ ਦਾ ਅਧੀਨ ਬਣਾਓ, ਅਮਨ ਜਾਂ ਸ਼ਾਂਤੀ ਪ੍ਰਾਪਤ ਕਰਨ ਦਾ ਇਸ ਤੋਂ ਛੁਟ ਹੋਰ ਕੋਈ ਢੰਗ ਨਹੀਂ, ਅਰ ਜੇ ਤੁਸੀਂ ਏਸ ਢੰਗ ਤੇ ਚਲਣ ਤੋਂ ਇਨਕਾਰ ਕਰ

ਦਿਓ ਤਾਂ ਤੁਸੀ ਜਿੰਨੀਆਂ ਚਾਹੋ ਅਰਦਾਸਾਂ ਕਰੋ, ਅਰ ਭਾਵੇਂ ਕਿੰਨਾ ਹੀ ਮਜ਼ਹਬੀ ਰਸਮਾਂ ਦੇ ਅਨੁਸਾਰ ਚਲੋ, ਇਹ ਸਾਰੀਆਂ ਰਸਮਾਂ ਦੇ ਅਨੁਸਾਰ ਚਲਨਾਂ ਬੇਅਰਥ ਅਤੇ ਨਿਸਫਲ ਹੋਵੇਗਾ। ਕੋਈ ਤੁਹਾਡਾ ਸਹਾਇਕ ਨਹੀਂ ਹੋਵੇਗਾ ਜੋ ਪੁਰਸ਼ ਆਪਣੀਆਂ ਖਾਹਸ਼ਾਂ ਨੂੰ ਆਪਣੇ ਵਸ ਵਿਚ ਕਰ ਲੈਂਦਾ ਹੈ ਉਸੇ ਨੂੰ ਹੀ ਨਵੇਂ ਜੀਵਨ ਦੀ ਨਵੀ ਸਾਫ ਤਖਤੀ ਦੀ ਦਾਤ ਮਿਲਦੀ ਹੈ, ਜਿਸ ਉੱਤੇ ਉਹ ਨਾਮ ਉਕਰਿਆ ਹੈ ਜੋ ਉੱਕਾ ਹੀ ਨਵਾਂ ਅਰ ਕਥਨੀ ਤੋਂ ਪਰੇ ਹੈ। ਕੁਝ ਚਿਰ ਲਈ ਬਾਹਰਲੀਆਂ ਚੀਜ਼ਾਂ ਮਨ ਦੇ ਸੁਆਦਾਂ ਤੇ ਅਕਲ ਦੀਆਂ ਦਲੀਲਾਂ ਅਰ ਸੰਸਾਰ ਦੇ ਰੌਲੇ ਗੌਲਿਆਂ ਤੋਂ ਇਕ ਪਾਸੇ ਹੋਕੇ ਆਪਣੀ ਦਿਲ ਦੇ ਅਤੀ ਹੀ ਅੰਦਰਲੇ ਹੁਜਰੇ ਏਕਾਂਤ ਅਸਥਾਨ) ਵਿਚ ਅਕੱਲੇ ਦਾਖਲ ਹੋ ਜਾਓ, ਉਥੇ ਤੁਸੀਂ ਸੁਆਰਥ ਭਰੀਆਂ ਖਾਹਸ਼ਾਂ ਦੀ ਅਸ਼ਾਂਤ ਤੇ ਬੁਰਿਆਈਆਂ ਦੇ ਦਖਲੋ ਤੋਂ ਬਚ ਜਾਓਗੇ। ਏਥੇ ਇਕ ਸੁੰਨਸਾਨ ਤੇ ਚੁਪਚਾਪ ਸਮਾਂ ਹੋਵੇਗਾ। ਅਰ ਇਹ ਓਹ ਅਸਥਾਨ ਹੋਵੇਗਾ ਜਿਥੇ ਖੁਸ਼ੀ ਹੀ ਖੁਸ਼ੀ ਅਤੇ ਅਨੰਦ ਹੀ ਅਨੰਦ ਹੈ। ਅਰ ਜੇ ਤੁਸੀਂ ਕੁਝ ਚਿਰ ਤਾਈਂ ਇਸ ਪਵਿੱਤ੍ਰ ਸਥਾਨ ਵਿਚ ਰਹਕੇ ਸੋਚ ਵਿਚਾਰ ਕਰੋ ਅਰ ਚਿਤਬ੍ਰਿਤੀ ਨਰੋਧ ਕਰਨ ਲਈ ਬੈਠ ਜਾਓ, ਤਾਂ ਸਚਾਈ ਜਾਂ ਆਤਮ ਗਿਆਨ ਦੀ ਪ੍ਰਦੀਪਤੀ ਵੇਖਣ ਵਾਲੀ ਦ੍ਰਿਸ਼ਟੀ ਤੁਹਾਡੇ ਅੰਦਰ ਖੁਲ ਜਾਏਗੀ। ਜਾਂ ਇਉਂ ਕਹੋ ਕਿ ਸਚਾਈ ਦਾ ਭੇਤ ਤੁਹਾਡੇ ਅੰਦਰ ਖੁਲ ਜਾਏਗਾ। ਅਰ ਤੁਸੀਂ ਸਾਰੀਆ ਚੀਜ਼ਾਂ ਨੂੰ ਉਨ੍ਹਾਂ ਦੀ ਅਸਲੀ ਹਾਲਤ ਵਿਚ ਦੇਖ ਸਕੋਗੇ। ਤੁਹਾਡੇ ਅੰਦਰ ਇਹ ਪੂਜਨੀਕ ਅਸਥਾਨ ਤੁਹਾਡਾ ਅਸਲੀ ਅਤੇ ਅਟੱਲ ਆਤਮਾ ਹੈ। ਇਹ ਤੁਹਾਡੇ ਅੰਦਰ ਇਕ ਇਲਾਹੀ ਨੂਰ ਹੈ, ਅਰ ਜਦੋਂ ਤੁਸੀਂ ਇਸ ਨੂੰ ਚੰਗੀ ਤਰਾਂ ਸਮਝ ਲਵੋਗੇ, ਅਰ ਉਸਦੇ ਨਾਲ ਇਕ ਜਾਨ ਹੋ ਜਾਓਗੇ ਉਸ ਵੇਲੇ ਤੁਸੀਂ ਆਪਣੇ ਸਚੇ ਖਿਆਲ ਵਿਚ ਡੁਬੇ ਹੋਏ ਲਿਵਲੀਨ ਅਖਵਾਓਗੇ। ਇਹ ਅਮਨ ਦੀ ਥਾਂ ਸਿਆਣਪ ਦਾ ਮੰਦਰ ਅਰ ਅਟੱਲ ਜੀਵਨ ਦਾ ਨਿਵਾਸ ਅਸਥਾਨ ਹੈ, ਏਸ ਨਿਵਾਸ ਅਸਥਾਨ ਦੀ ਉਸ ਅਸਲੀ ਪੌੜੀ ਦੀ ਜੁਗਤੀ ਨੂੰ ਛਡ ਕੇ ਹੋਰ ਕਿਧਰੇ ਅਸਲੀ ਅਮਨ ਅਰ ਈਸ਼੍ਵਰੀ ਗਿਆਨ ਪ੍ਰਾਪਤ ਨਹੀ ਹੋ ਸਕਦਾ ਅਰ ਜੇ ਤੁਸੀ ਇਕ ਮਿੰਟ ਇਕ ਘੰਟਾ ਜਾਂ ਇਕ ਦਿਨ ਭੀ ਰਹ ਸਕੋ ਤਾਂ ਸੰਭਵ ਹੈ ਕਿ ਤੁਸੀਂ ਉਥੇ ਸਦਾ ਲਈ ਰਹ ਸਕੋਗੇ।

ਤੁਹਾਡੇ ਸਾਰੇ ਪਾਪ, ਦੁਖ, ਤਕਲੀਫਾਂ ਅਰ ਤੁਹਾਡੇ ਡਰ ਉਦਾਸੀਆਂ ਸਭ ਆਪਣੇ ਹੀ ਪੈਦਾ ਕੀਤੇ ਹੋਏ ਹਨ। ਚਾਹੇ ਤੁਸੀਂ ਉਨਾਂ ਨਾਲ ਚੰਬੜੇ ਰਹੋ, ਚਾਹੇ ਉਨ੍ਹਾਂ ਨੂੰ ਛਡ ਕੇ ਅੱਡ ਹੋ ਜਾਓ। ਤੁਸੀਂ ਆਪਣੇ ਆਪ ਨੂੰ ਆਪੇ ਹੀ ਬੇਅਰਾਮੀ ਅਤੇ ਤਕਲੀਫ ਵਿਚ ਪਾਂਦੇ ਹੋ ਅਰ ਤੁਸੀਂ ਆਪੇ ਹੀ ਅਟੱਲ ਅਮਨ ਪ੍ਰਾਪਤ ਕਰ ਸਕਦੇ ਹੋ। ਕੋਈ ਦੂਜਾ ਪੁਰਸ਼ ਤੁਹਾਡੇ ਵਾਸਤੇ ਪਾਪ ਨਹੀਂ ਛਡ ਸਕਦਾ, ਤੁਸਾਂ ਆਪ ਹੀ ਪਾਪਾਂ ਨੂੰ ਛੱਡਨਾਂ ਹੋਵੇਗਾ। ਵੱਡੇ ਤੋਂ ਵਡਾ ਪੂਰਨ ਆਗੂ ਕੇਵਲ ਇਹੀ ਕਰ ਸਕਦਾ ਹੈ ਕਿ ਆਪ ਸੁਭ ਮਾਰਗ ਤੇ ਚਲੇ ਅਰ ਓਹਨੂੰ ਓਹ ਰਸਤਾ ਵਿਖਾਏ, ਪਰ ਉਸ ਉੱਤੇ ਚਲਨਾਂ ਤੁਹਾਡਾ ਕੰਮ ਹੈ। ਤੁਸੀਂ ਆਪਣੇ ਹੀ ਜਤਨਾ ਤੋਂ ਆਤਮਾਂ ਨੂੰ ਕੈਦ ਕਰਨ ਵਾਲੀਆਂ ਅਰ ਅਮਨ ਦਾ ਨਾਸ ਕਰਨ ਵਾਲੀਆ ਚੀਜ਼ਾਂ ਨੂੰ ਛਡ ਕੇ ਸੁਤੰਤ੍ਰਤਾ ਅਰ ਅਮਨ ਜਾ ਸ਼ਾਂਤੀ ਪ੍ਰਾਪਤ ਕਰ ਸਕਦੇ ਹੋ।

ਸੱਚਾ ਅਮਨ ਅਰ ਖੁਸ਼ੀ ਦੇ ਦੇਊਤੇ ਸਦੀਵ ਤੁਹਾਡੇ ਕੋਲ ਹੀ ਰਹਿੰਦੇ ਹਨ। ਜੇ ਤੁਸੀਂ ਉਨਾਂ ਨੂੰ ਨਾਂ ਵੇਖੋ ਉਨਾਂ ਦੀ ਨਾਂ ਸੁਣੋ ਅਰ ਉਨ੍ਹਾਂ ਦੇ ਨਾਲ ਨਾ ਰਹੋ ਤਾਂ ਉਸਦਾ ਕਾਰਨ ਇਹੀ ਹੋ ਸਕਦਾ ਹੈ ਕਿ ਤੁਸੀਂ ਆਪਣੇ ਆਪ ਨੂੰ ਉਨ੍ਹਾਂ ਥੀਂ ਅੱਡ ਕਰ ਲੈਂਦੇ ਹੋ

ਅਰ ਬੁਰਾਈ ਦੇ ਦੇਵਤੇ ਜੋ ਤੁਹਾਡੇ ਅੰਦਰ ਮੌਜੂਦ ਹਨ, ਉਨ੍ਹਾਂ ਦੇ ਨਾਲ ਰਹਣਾ ਪਸੰਦ ਕਰਦੇ ਹੋ। ਜੋ ਕੁਝ ਤੁਸੀਂ ਆਪ ਹੋਣਾ ਚਾਹੁੰਦੇ ਹੋ ਅਰ ਜੋ ਕੁਝ ਤੁਸੀਂ ਆਪ ਬਣਨ ਦਾ ਪਕਾ ਇਰਾਦਾ ਕਰਦੇ ਹੋ ਓਹੀ ਹੋਵੇ। ਯਥਾ ਜੇ ਤੁਸੀਂ ਆਪਣੇ ਆਪ ਨੂੰ ਪਵਿਤ੍ਰ ਅਤੇ ਸੁਭ ਬਨਾਣਾ ਸ਼ੁਰੂ ਕਰੋ ਤਾਂ ਤੁਸੀ ਸ਼ਾਂਤੀ ਪ੍ਰਾਪਤ ਕਰ ਸਕਦੇ ਹੋ, ਜਾਂ ਤੁਸੀਂ ਆਪ ਪਵਿੱਤ੍ਰ ਬਣਨ ਤੋਂ ਇਨਕਾਰ ਕਰੋ ਤਾਂ ਤੁਸੀਂ ਮੁਸੀਬਤ ਵਿਚ ਫਸੇ ਰਹਿ ਸਕਦੇ ਹੋ। ਏਸ ਵਾਸਤੇ ਇਕ ਪਾਸੇ ਚੱਲੋ। ਇਸ ਸੰਸਾਰ ਦੇ ਝਗੜਿਆਂ ਅਤੇ ਔਕੜਾਂ ਥੀਂ ਬਾਹਰ ਨਿਕਲ ਆਓ, ਸ੍ਵਾਰਥ ਦੀਆਂ ਸਾੜ ਦੇਣ ਵਾਲੀਆਂ ਲੋਆਂ ਤੋਂ ਬਚੋ ਅਰ ਅੰਤ੍ਰੀਵ ਸਰਦ ਖਾਨਿਆਂ ਵਿਚ ਦਾਖਲ ਹੋ ਜਾਓ, ਜਿਥੇ ਕਿ ਅਮਨ ਅਰ ਸ਼ਾਂਤੀ ਦੀਆਂ ਠੰਢੀਆਂ ੨ ਹਵਾਵਾਂ ਤੁਹਾਡੇ ਚਿਤ ਨੂੰ ਪ੍ਰਸੰਨ ਕਰਨਗੀਆਂ, ਪਾਪਾਂ ਅਤੇ ਔਕੜਾਂ ਦੇ ਤੂਫਾਨ ਵਿਚੋਂ ਬਾਹਰ ਨਿਕਲ ਆਓ। ਜਦੋਂ ਕਿ ਸਲਾਮਤੀ ਦਾ ਪੱਤਨ ਤੁਹਾਡੇ ਕੋਲ ਹੈ ਤਦ ਫੇਰ ਕਿਉਂ ਤੁਸੀਂ ਮੁਸੀਬਤ ਦੇ ਘੁੰਮਨ ਘੇਰ ਵਿਚ ਪਏ ਹੋਏ ਹੋ ? ਸਾਰੇ ਘੁਮੰਡ (ਹਉਮੈਂ) ਨੂੰ ਛਡ ਦਿਓ, ਸਵਾਰਥ ਦਾ ਤਿਆਗ ਕਰੋ, ਫੇਰ ਵੇਖੋ ਕਿ ਪਵਿੱਤ੍ਰ ਸ਼ਾਂਤੀ ਤੁਹਾਡੇ ਹੀ ਅੰਦਰ ਹੈ।

ਆਪਣੀਆਂ ਪਸ਼ੂਆਂ ਵਾਲੀਆਂ ਖਾਹਸ਼ਾਂ ਨੂੰ ਅਧੀਨ ਕਰੋ, ਹਰ ਇਕ ਖੁਦਗਰਜ਼ੀ ਦੀ ਉਮੰਗ ਅਰ ਨਾ ਇਤਫਾਕੀ ਦੇ ਖਿਆਲ ਨੂੰ ਦਬਾ ਦਿਓ। ਆਪਣੇ ਖੁਦਗਰਜ਼ ਸੁਭਾਓ ਦੇ ਨਕੰਮੇ ਤਾਂਬੇ ਨੂੰ ਸਾਧਨਾਂ ਦੀ ਅਕਸੀਰ ਨਾਲ ਖਾਲਸ ਕੁੰਦਨ ਬਣਾ ਲਓ, ਫੇਰ ਤੁਹਾਨੂੰ ਪਰਮ ਸ਼ਾਂਤੀ ਦਾ ਜੀਵਨ ਪ੍ਰਾਪਤ ਹੋਵੇਗਾ।

ਐ ਮਿਤ੍ਰ ਜਨੋਂ ! ਇਸ ਤਰਾਂ ਆਪਾ ਭਾਵ ਨੂੰ ਹਦੀਨ ਕਰਨੇ ਅਰ ਦਬਾ ਦੇਨੇ ਤੇ ਕੁੰਦਨ ਬਨਾ ਲੈਣ ਤੋਂ ਤੁਸੀਂ ਏਸ ਜਨਮ ਵਿਚ ਸੰਸਾਰ ਦੇ ਘੋਰ ਸਮੁੰਦਰ ਥੀਂ ਪਾਰ ਉਤਰ ਜਾਓਗੇ ਅਰ ਉਸ ਕੰਢੇ ਤੇ ਜਾ ਲਗੋਗੇ ਜਿਥੇ ਰੰਜ ਅਤੇ ਪਾਪ ਦੇ ਤੁਫਾਨ ਕਦਾਚਿਤ ਨਹੀਂ ਆਉਂਦੇ। ਅਰ ਜਿਥੇ ਪਾਪ ਮੁਸੀਬਤ ਅਰ ਸ਼ੱਕ ਸੁਬੇ ਦਾ ਹਨੇਰਾ ਨਹੀਂ ਆ ਸਕਦਾ। ਉਸ ਕੰਢੇ ਤੇ ਪਵਿੱਤ੍ਰਤਾ, ਦਯਾਲਤਾ, ਗਿਆਨ, ਸਹਿਨਸ਼ੀਲਤਾ ਅਰ ਪਰਮ ਅਨੰਦ ਦੀ ਹਾਲਤ ਵਿਚ ਖਲੋ ਹੋਕੇ ਤੁਸੀਂ ਏਸ ਗੱਲ ਨੂੰ ਚੰਗੀ ਤਰਾਂ ਸਮਝੋਗੇ ਕਿ ਆਤਮਾਂ ਨਾਂ ਕਦੀ ਪੈਦਾ ਹੋਈ ਹੈ ਅਰ ਨਾਂ ਕਦੀ ਨਾਸ ਹੋਵੇਗੀ, ਅਰ ਨਾਂ ਕਦੀ ਗੁੱਝੀ ਸੀ, ਅਰ ਨਾਂ ਉਸ ਦਾ ਆਦਿ ਹੈ ਨਾਂ ਅੰਤ। ਆਤਮਾਂ ਸਦਾ ਲਈ ਜਨਮ ਮਰਨ ਅਤੇ ਅਦਲਨ ਬਦਲਨ ਤੋਂ ਰਹਿਤ ਹੈ, ਮ੍ਰਿਤ੍ਯੂ ਨੇ ਆਤਮਾਂ ਨੂੰ ਛੋਹਿਆ ਤਕ ਨਹੀਂ, ਭਾਵੇਂ ਓਹ ਖੋਲ ਜਿਸ ਵਿਚ ਆਤਮਾਂ ਰਹਿੰਦੀ ਹੈ ਮੁਰਦਾ ਜਿਹਾ ਨਜ਼ਰ ਆਉਂਦਾ ਹੈ ਉਸ ਵੇਲੇ ਤੁਹਾਨੂੰ ਪਾਪ, ਰੰਗ ਅਤੇ ਤਕਲੀਫ ਦੇ ਅਰਥ ਸਮਝ ਵਿਚ ਆ ਜਾਣਗੇ। ਅਰ ਤੁਸੀਂ ਜਾਣ ਲਵੋਗੇ ਕਿ ਓਹਨਾਂ ਸਾਰਿਆਂ ਦਾ ਫਲ ਸਿਆਣਪ ਹੈ ਅਰ ਤੁਹਾਨੂੰ ਉਸ ਜੀਵਨ ਦਾ ਕਾਰਨ ਅਤੇ ਫਲ ਭੀ ਮਲੂਮ ਹੋ ਜਾਏਗਾ।

ਅਰ ਇਹ ਮਲੂਮ ਕਰਨ ਅਤੇ ਸਮਝਣ ਤੋਂ ਪਿਛੋਂ ਤੁਸੀਂ ਅਰਾਮ ਅਸਥਾਨ ਵਿਖੇ ਦਾਖਲ ਹੋ ਜਾਓਗੇ, ਕਿਉਂਕਿ ਇਹ ਅਟੱਲ ਸੰਸਾਰ ਦੀ ਖੁਸ਼ੀ ਹੈ। ਅਰ ਇਹ ਇਕ ਰਸ ਖੁਸ਼ੀ ਹੈ। ਇਹ ਅਪਾਰ ਵਿਦਯਾ ਹੈ ਅਤੇ ਪਵਿੱਤ੍ਰ ਗਿਆਨ ਤੇ ਇਕ ਰਸ ਮੁਹੱਬਤ ਹੈ। ਇਹੀ ਪਰਮ ਸ਼ਾਂਤੀ ਦਾ ਪ੍ਰਾਪਤ ਕਰਨਾ ਆਤਮਕ ਉੱਨਤੀ ਹੈ।

ਬਲ ਵਿਸਾਰ ਕਰ ਨੀਂਦ ਪਿਆਰੀ, ਸੁਪਨੇ ਖੇਡਾ ਰਚੀ ਬਿਸਾਲ।
ਕੌੜੀ ਸੋਝੀ ਰਚੀ ਸ੍ਰਿਸਟੀ ਚੇਤਨ ਜੜ੍ਹ ਚੌਰਾਸੀ ਪਾਲ।

ਪਾਪ ਕਹੀਂ ਪਰ ਪੁੰਨ ਪਸਾਰੇ, ਹੰਸ ਰਹੇ ਕਹੀਂ ਰੋਇ ਬਿਹਾਲ ।
ਜ਼ਾਗੋ ਖੋਲਿ ਕਿਵਾੜੀ ਘਟ ਕੀ, ਬਹੁਤ ਸੋਇ ਲਖੀਏ ਅਬ ਲਾਲ ।
ਭੂਲ ਦਿੱਦਰ ਦੂਰ ਕਰਿ ਸ਼ਾਂਤੀ ਕੋਰ ਭੰਡਾਰ ।
ਬਲ ਵਿਦਜਾ ਕੋ ਪਾਇ ਕਰ ਭਾਤਰ ਲਿਹੋ ਸੰਭਾਰ ॥

# ਆਤਮਾ ਅਮਰ ਹੈ
## (ਮਨੋਵਿਗਯਾਨ ਵਿੱਚ ਨਵੀਆਂ ਕਾਢਾਂ)

ਮਨੋਵਿਗਯਾਨ ਬਹੁਤ ਪੁਰਾਣਾ ਸ਼ਾਸਤ੍ਰ ਹੈ। ਇੰਨਾ ਪੁਰਾਣਾ ਹੈ ਜਿੰਨਾ ਵਿਚਾਰਵਾਨ ਪੁਰਖ ਦਾ ਮਨ ਹੈ। ਅੱਖਾਂ ਜਿਉਂ ਹੀ ਬਾਹਰਲੀ ਸ੍ਰਿਸ਼ਟੀ ਨੂੰ ਦੇਖਕੇ ਭੌਤਿਕ ਸ਼ਾਸਤ੍ਰ ਦੇ ਕੁਝ ਭੇਦ ਜਾਣਨ ਲਗਦੀਆਂ ਹਨ ਤਿਉਂ ਹੀ ਮਨ ਪਹਿਲੀ ਦਸ਼ਾ ਵਿੱਚ ਆ ਕੇ ਆਤਮਾਂ ਨੂੰ ਦੇਖਦਾ ਹੈ। ਮਨ ਦੀ ਇਸ ਕ੍ਰਿਯਾ ਨਾਲ ਮਨੋਵਿਗਯਾਨ ਅਤੇ ਤਤ੍ਵਗਯਾਨ ਦੀ ਉਤਪਤੀ ਹੁੰਦੀ ਹੈ, ਮਨ ਦੀ ਇਹ ਪ੍ਰਵਿਰਤੀ ਇਥੇ ਹੀ ਨਹੀਂ ਰੁਕ ਜਾਂਦੀ। ਕੁਝ ਸਮੇਂ ਪਿਛੋਂ ਭੌਤਿਕ ਸ਼ਾਸਤ੍ਰ ਦੇ ਭੇਦ ਜਾਣਨ ਦੀ ਇੱਛਾ ਢਿੱਲੀ ਪੈ ਜਾਂਦੀ ਹੈ ਅਤੇ ਮਨੁੱਖੀ ਮਨ ਦੇ ਅਸਲੀ ਰੂਪ ਦਾ ਗਯਾਨ ਪ੍ਰਾਪਤ ਕਰਨ ਦੀ ਇੱਛਾ ਬਹੁਤ ਬਲਵਾਨ ਹੋ ਜਾਂਦੀ ਹੈ। ਜਿਥੇ ੨ ਗਯਾਨ ਦਾ ਵਾਧਾ ਹੋਯਾ ਹੈ ਉਥੇ ੨ ਇਹੋ ਗੱਲ ਥੋੜੀ ਬਹੁਤ ਪਾਈ ਜਾਂਦੀ ਹੈ। ਗ੍ਰੀਸ ਦੇਸ ਵਿੱਚ ਪਹਿਲੇ ਪਹਿਲ ਭੌਤਿਕ ਸ਼ਾਸਤ੍ਰ ਵਿੱਚ ਕੁਝ ਕਾਢਾਂ ਨਿਕਲੀਆਂ। ਜਿਉਂ ਹੀ ਉਸ ਸ਼ਾਸਤ੍ਰ ਵਿੱਚ ਕੁਝ ਉਨਤੀ ਹੋਣ ਲਗੀ ਤਿਉਂ ਹੀ ਸਿਆਣੇ ਲੋਕਾਂ ਵਿੱਚ ਇਸ ਗੱਲ ਦੀ ਚਰਚਾ ਛਿੜ ਪਈ ਕਿ "ਮਨੁਖ ਕੀ ਹੈ? ਉਸ ਦੇ ਮਨ ਦਾ ਅਸਲੀ ਰੂਪ ਕੀ ਹੈ? ਸੋਕ੍ਰੇਟੀਸ ਦਾ ਇਹ ਵਾਕ : Know Thyself ਅਰਥਾਤ ਤੁਸੀਂ ਆਪਣੇ ਆਪ ਨੂੰ ਜਾਣੋ, ਪੜ੍ਹੇ ਲਿਖੇ ਆਦਮੀਆਂ ਨੂੰ ਮਲੂਮ ਹੈ। ਅੰਗ੍ਰੇਜ਼ੀ ਗ੍ਰੰਥਕਾਰ ਬੇਕਨ ਦਾ ਕਹਿਣਾ ਹੈ ਕਿ "ਤਤ੍ਵ ਗਯਾਨ ਨੂੰ ਸੋਕ੍ਰੇਟੀਸ ਹੀ ਸੁਰਗੋਂ ਧਰਤੀ ਉੱਤੇ ਲਿਆਯਾ ਹੈ।" ਪੁਰਾਣੇ ਭਾਰਤ ਵਿੱਚ ਭੀ ਇਹੋ ਹੋਯਾ ਸੀ। ਭੌਤਿਕ ਸ਼ਾਸਤ੍ਰ ਦੀ ਥੋੜੀ ਜੇਹੀ ਉੱਨਤੀ ਦੇ ਹੁੰਦਿਆਂ ਹੀ ਪ੍ਰਾਚੀਨ ਆਰਯਾਂ ਦਾ ਧਿਆਨ "ਮਨੁੱਖ ਅਤੇ ਮਨੁੱਖੀ ਮਨ" ਵਲ ਖਿਚਿਆ ਗਿਆ ਸੀ। ਮਨੋਵਿਗਯਾਨ ਅਤੇ ਤਤ੍ਵ ਗਯਾਨ ਪੂਰਬਲੇ ਆਰਯਾਂ ਦੇ ਪ੍ਰਧਾਨ ਵਿਸ਼ੇ ਸਨ। ਜਿਸ ਵੇਲੇ ਭਾਰਤ ਸਭਯਤਾ ਦੀ ਚੋਟੀ ਉੱਤੇ ਸੀ, ਉਸ ਵੇਲੇ ਖਾਸ ਕਰਕੇ ਇਸੇ ਸ਼ਾਸਤ੍ਰ ਦੇ ਭੇਦਾਂ ਦੀ ਖੋਜ ਹੋ ਰਹੀ ਸੀ। ਇਸੇ ਕਰਕੇ ਪ੍ਰਾਚੀਨ ਆਰਯਾਂ ਅਤੇ ਯੂਨਾਨੀਆਂ ਦੇ ਖਿਆਲਾਂ ਵਿੱਚ ਬਹੁਤ ਸਮਾਨਤਾ ਨਜ਼ਰ ਆਉਂਦੀ ਸੀ। ਸੋਕ੍ਰੇਟੀਸ ਦਾ ਵਾਕ Know Thyself ਅਤੇ ਸ਼ੰਕਰਾਚਾਰਯ ਦਾ ਵਾਕ "ਆਤਮਾਨੰ ਵਿਧਿ" ਇਕ ਅਰਥ ਵਾਲੇ ਹਨ।

ਮਨੋਵਿਗਯਾਨ ਦੀ ਉੱਨਤੀ ਦਾ ਆਦ ਤੋਂ ਲੈ ਕੇ ਇਤਿਹਾਸ ਵਰਣਨ ਭਾਰਤੀ ਅਤੇ ਯੂਰੋਪੀਅਨ ਤਤ੍ਵ ਗਯਾਨ ਦੀ ਲੇਖਕ ਬਰਾਬਰੀ ਨਹੀਂ ਕਰਨੀ ਚਾਹੁੰਦਾ ਲੇਖਕ ਸਿਰਫ ਇਹੋ

---

ਇਹ ਪੈਂਫਲਿਟ ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ ਨੰ. 123 ਦੇ ਅਧੀਨ ਪਹਿਲੀ ਵਾਰ ਅਗਸਤ 1920 ਵਿਚ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਵਿਖੇ ਛਪਿਆ। ਇਸ ਦੇ ਲੇਖਕ ਤੇ ਪ੍ਰਕਾਸ਼ਕ ਭਾਈ ਮੋਹਨ ਸਿੰਘ ਵੈਦ ਸਨ। (ਸੰਪਾਦਕ)

ਦੱਸਣਾ ਚਾਹੁੰਦਾ ਹੈ ਕਿ ਮਨੋਵਿਗਯਾਨ ਦੀ ਉੱਨਤੀ ਕਰਦਿਆਂ ਕਰਦਿਆਂ ਪਛਮੀ ਲੋਕਾਂ ਨੇ ਅਜ ਕਲ ਕਿਨ੍ਹਾਂ ੨ ਗੱਲਾਂ ਦੀ ਖੋਜ ਕਰਨੀ ਸ਼ੁਰੂ ਕੀਤੀ ਹੈ। ਇਸ ਵਿੱਚ ਕੋਈ ਸ਼ਕ ਨਹੀਂ ਕਿ ਅਜ ਕਲ ਮਨੋਵਿਗਯਾਨ ਦੀ ਪੜ੍ਹਾਈ ਦੀ ਸਕੀਮ ਵਿੱਚ ਅਤੇ ਖਾਸ ਕਰਕੇ ਇਸ ਪ੍ਰਸ਼ਨ ਦਾ ਵਿਚਾਰ ਕਰਨ ਵਿੱਚ ਕਿ "ਮਨੁਖੀ ਮਨ ਦਾ ਅਸਲੀ ਰੂਪ ਕੀ ਹੈ ?" ਬਹੁਤ ਤਰੱਕੀ ਹੋਈ ਹੈ। ਅਭਯਾਸ ਦੀ ਸਕੀਮ ਵਿੱਚ ਜੋ ਉਲਟ ਫੇਰ ਹੋਯਾ ਹੈ ਉਸਦੀ ਬਾਬਤ ਲਿਖਣ ਦੀ ਲੋੜ ਨਹੀਂ, ਪਹਿਲਾਂ ਤੋਂ ਜੋ ਸਕੀਮ ਹੁਣ ਤਕ ਚਲੀ ਆਈ ਹੈ ਉਸ ਨੂੰ ਅੰਤਰ ਦ੍ਰਿਸ਼ਟੀ Introspection ਆਖਦੇ ਹਨ। ਇਹੋ ਸਕੀਮ ਠੀਕ ਸਮਝੀ ਜਾਂਦੀ ਹੈ। ਪ੍ਰਸਿੱਧ ਤਤ੍ਵ ਵੇਤਾ 'ਲੋਕ' ਦਾ ਖਿਆਲ ਹੈ ਕਿ ਇਹ ਸਕੀਮ "ਸਿਧੀ, ਸੁਖੱਲੀ ਅਤੇ ਵਿਵਹਾਰ ਦੇ ਅਨੁਸਾਰ ਹੈ।" ਮਨੋਵਿਗਯਾਨ ਦੀਆਂ ਸਾਰੀਆਂ ਕਾਢਾਂ ਛੇਕੜ ਇਸੇ ਸਕੀਮ ਦੀ ਕਸੌਟੀ ਉਪਰ ਕਸਣੀਆ ਚਾਹੀਦੀਆਂ ਹਨ। ਇਸ ਵੇਲੇ ਮਨੋਵਿਗਯਾਨ ਦੀ ਇਸ ਸ਼ਾਖ ਵਿੱਚ ਬਹੁਤ ਉੱਨਤੀ ਹੋਈ ਹੈ। ਪੁਰਾਣੀ ਸਕੀਮ ਦੇ ਨਾਲ "ਨਿਰੀਖਯਾ" "ਅਨੁਭਵ" ਅਤੇ "ਬਰਾਬਰੀ" ਦਾ ਭੀ ਸਨਬੰਧ ਕੀਤਾ ਗਿਆ ਹੈ, ਅਤੇ ਮਨੋਵਿਗਯਾਨ ਦੀਆਂ ਕਾਢਾਂ ਲਈ ਤਾਂ ਮਾਨਸ ਸ਼ਾਸਤ੍ਰ ਪਰੀਖਯਾ ਘਰ (Psychological Laboratories) ਅਜ ਕਲ ਬਹੁਤ ਜ਼ਰੂਰੀ ਸਮਝੇ ਜਾਂਦੇ ਹਨ। ਹੁਣ ਇਹ ਦੇਖਣਾ ਚਾਹੀਦਾ ਹੈ ਕਿ ਅਜ ਕਲ ਦੇ ਮਨੋਵਿਗਯਾਨ ਦੀਆਂ ਕਾਢਾਂ ਨਾਲ ਮਨ ਸੰਬੰਧੀ ਪ੍ਰਚਲਤ ਖਿਆਲ ਵਿਚ ਕੀ ਕੁਝ ਤਬਦੀਲੀਆਂ ਹੋ ਰਹੀਆਂ ਹਨ ? ਅਤੇ ਜੋ ਨਵਾਂ ਖਿਆਲ ਇਸ ਵੇਲੇ ਇਸਥਿਰ ਹੋ ਰਿਹਾ ਹੈ ਉਹ ਸਾਡੇ ਬਜ਼ੁਰਗਾਂ ਦੇ ਵੇਲੇ ਤੋਂ ਕਿਸ ਤਰਾਂ ਚਲਿਆ ਆਉਂਦਾ ਹੈ ? ਇਸ ਗਲ ਦੇ ਜਾਣਨ ਲਈ ਇਹ ਗੱਲ ਜਾਣਨੀ ਜ਼ਰੂਰੀ ਹੈ ਕਿ ਯੂਰਪ ਵਿਚ ਕੀ ਖਿਆਲ ਪ੍ਰਚਲਤ ਹੈ ?

ਅਸੀਂ ਇਹ ਆਖ ਸਕਦੇ ਹਾਂ ਕਿ ਸੰਪੱਤੀ ਸ਼ਾਸਤ੍ਰ ਦੀ ਤਰਾਂ ਪ੍ਰਚਲਿਤ ਮਨੋਵਿਗਯਾਨ ਦਾ ਜਨਮ ਇੰਗਲੈਂਡ ਵਿੱਚ ਹੀ ਹੋਯਾ ਸੀ। ਇਸ ਵਿੱਚ ਕੋਈ ਸ਼ਕ ਨਹੀਂ ਕਿ ਯੂਰਪ ਦੇ ਹੋਰਨਾਂ ਦੇਸ਼ਾਂ ਨੇ ਭੀ ਇਸ ਗੱਲ ਵਿੱਚ ਥੋੜੀ ਬਹੁਤ ਸਹਾਇਤਾ ਕੀਤੀ ਹੈ। ਇਸ ਤਰਾਂ 'ਆਡਮ ਸਮਿਥ' ਸੰਪਤੀ ਸ਼ਾਸਤ੍ਰ ਦਾ ਪੈਦਾ ਕਰਨ ਵਾਲਾ ਕਿਹਾ ਜਾਂਦਾ ਹੈ, ਉਸੇ ਤਰਾਂ ਹੀ 'ਲੋਕ' ਨੂੰ ਮਨੋਵਿਗਯਾਨ ਦਾ ਪੈਦਾ ਕਰਨ ਵਾਲਾ ਸਮਝਣਾ ਚਾਹੀਦਾ ਹੈ। ਅਠਾਰਵ੍ਹੀਂ ਅਤੇ ਉਨੀਹਵੀਂ ਸਦੀ ਵਿਚ ਸਾਰੇ ਯੂਰਪ ਵਿਚ 'ਲੋਕ' ਦੇ ਹੀ ਖਿਆਲਾਂ ਦਾ ਪ੍ਰਚਾਰ ਸੀ, ਅਤੇ ਇਸ ਵੇਲੇ ਮਨੋਵਿਗਯਾਨ ਦੀ ਬਾਬਤ ਜੋ ਵਿਚਾਰ ਜਾਂ ਖਿਆਲ ਪ੍ਰਚਲਿਤ ਹਨ ਉਹ 'ਲੋਕ' ਦੇ ਹੀ ਖਿਆਲ ਦਾ ਨਮੂਨਾ ਹਨ।

ਮਨੁੱਖੀ ਮਨ ਦੀ ਬਾਬਤ 'ਲੋਕ' ਦੀਆਂ ਮੁਖ ਗੱਲਾਂ ਦੋ ਸਨ। ਪਹਿਲੀ ਇਹ ਕਿ ਮਨ ਅਕ੍ਰਿਯ ਹੈ, ਉਸਦੇ ਉੱਤੇ ਬਾਹਰੋਂ ਹੋਣ ਵਾਲੀਆਂ ਗੱਲਾਂ ਕਰਕੇ ਮਨੁੱਖ ਨੂੰ ਗਯਾਨ ਪ੍ਰਾਪਤ ਹੁੰਦਾ ਹੈ। ਲੋਕ ਦੇ Tobula Rasa ਸ਼ਬਦ ਵਿਚ ਹੀ ਉਸ ਦੇ ਸਾਰੇ ਖਿਆਲ ਭਰੇ ਹੋਏ ਹਨ। ਇਸ ਸ਼ਬਦ ਦਾ ਅਰਥ "ਕੋਰੀ ਤਖਤੀ" ਹੈ। ਲੋਕ ਦੇ ਕਥਨ ਮੁਜਬ ਮਨ ਇਕ ਕੋਰੀ ਤਖਤੀ ਜਾਂ ਕੋਰੇ ਕਾਗਜ਼ ਵਾਂਗ ਹੈ। ਉਹ ਬਾਹਰਲੀਆਂ ਗੱਲਾਂ ਨਾਲ ਭਰ ਜਾਂਦਾ ਹੈ। ਸਾਰੇ ਗਯਾਨ ਚੋਟ ਸਰੂਪ ਹਨ। ਇਸ ਲਈ ਲੋਕ ਦੇ ਖਿਆਲ ਨੂੰ ਸੰਵੇਦਨਾਤਮਕ ਤਤ੍ਵ ਵਿਚਾਰ (sensational philosophy) ਆਖਦੇ ਹਨ। ਮਨੁੱਖੀ ਮਨ ਦੀ ਬਾਬਤ ਲੋਕ ਦਾ ਦੂਜਾ ਖਿਆਲ ਇਹ ਸੀ ਕਿ ਮਨ ਵਿਚ ਅਜੇਹੀ ਕੋਈ ਗੱਲ ਨਹੀਂ ਰਹਿੰਦੀ ਜਿਸਦੀ ਚੇਤਨਾ

(ਗਜ਼ਾਨ, consciousness) ਮਨ ਨੂੰ ਨਾ ਹੋਵੇ। ਮਨ ਵਿਚ ਕਿਸੇ ਕਲਪਣਾ ਜਾਂ ਖਿਆਲ ਦਾ ਆਉਣਾ, ਅਤੇ ਉਸਦੇ ਹੋਣ ਦਾ ਗਜ਼ਾਨ ਹੋਣਾ, ਇਹ ਦੋ ਗੱਲਾਂ ਕੋਈ ਵੱਖੋ ਵਖਰੀਆਂ ਨਹੀਂ ਸਗੋਂ ਇਕ ਹਨ। ਇਕ ਗੱਲ ਅਜੇਹੇ ਸ਼ਬਦ ਵਿਚ ਆਖੀ ਗਈ ਹੈ ਕਿ ਜਿਸਦਾ ਅਰਥ ਇਕ ਹੋਵੇ। ਲੌਕ ਉਪਰ ਦੱਸੇ ਹੋਏ ਖਿਆਲਾਂ ਨੂੰ ਆਪ ਸਿੱਧ ਸਮਝਦਾ ਸੀ। ਉਸ ਦੀ ਆਪਣੇ ਆਪ ਦੀ ਸਿੱਧੀ ਨੂੰ ਭੀ ਅੱਜ ਕਲ ਦੇ ਮਨੋਵਿਗਜ਼ਾਨ ਜਾਨਣ ਵਾਲਿਆਂ ਨੇ ਨਹੀਂ ਮੰਨਿਆ। ਇਨ੍ਹਾਂ ਮਤਾਂ ਨੂੰ ਵੈਗਜ਼ਾਨਿਕ ਨਿਰਦੇਸ਼ (scientific dogmas) ਦੀ ਅਟੱਲ ਪਦਵੀ ਪ੍ਰਾਪਤ ਹੋ ਗਈ ਹੈ। ਜਿਸ ਤਰ੍ਹਾਂ ਕਿਸੇ ਧਰਮ ਨਾਲ ਸੰਬੰਧ ਰਖਣ ਵਾਲੇ ਮਤਾਂ ਦਾ ਬਦਲਣਾ ਔਖਾ ਹੈ, ਉਸੇ ਤਰਾਂ ਹੀ ਉਕਤ ਮਤਾਂ ਦਾ ਬਦਲਣਾ ਔਖਾ ਪ੍ਰਤੀਤ ਹੁੰਦਾ ਹੈ।

'ਲੌਕ' ਦੇ ਪਿਛੋਂ ਇਸ ਵਿਸ਼ੇ ਵਿਚ ਦੋ ਤਰਾਂ ਦੇ ਖੋਜ ਹੋਣ ਲਗੇ। ਪਹਿਲੇ 'ਲੌਕ' ਦੇ "ਮਨ ਅਕ੍ਰਿਯ ਹੈ" ਇਸ ਸਿਧਾਂਤ ਤੋਂ ਤਤ੍ਵ ਗਜ਼ਾਨੀ ਲੋਕ ਇਸ ਗੱਲ ਦੀ ਵਿਚਾਰ ਕਰਨ ਲਗੇ ਕਿ ਮਨ ਮੂਰਤ ਹੈ ਜਾਂ ਅਮੂਰਤ ? ਜਦ ਇਕ ਵਾਰੀ ਇਹ ਗੱਲ ਮੰਨ ਲਈ ਗਈ ਕਿ ਮਨ ਅਕ੍ਰਿਯ ਹੈ ਅਤੇ ਹੋਰ ਸਭ ਤਰਾਂ ਦਾ ਗਜ਼ਾਨ ਸਿਰਫ ਸੰਵੇਦਨਾ ਨਾਲ ਹੁੰਦਾ ਹੈ ਤਦ ਇਹ ਗੱਲ ਮੰਨਣੀ ਪਵੇਗੀ ਕਿ ਮਨ ਦਾ ਕੋਈ ਸੁਤੰਤ੍ਰ ਹੋਣਾ ਨਹੀਂ, ਅਥਵਾ ਦਿਮਾਗ ਹੀ ਗਜ਼ਾਨ ਦਾ ਕਾਰਨ ਹੈ। "ਜਿਸ ਤਰ੍ਹਾਂ ਪਿੱਤ ਆਸ਼ੇ ਵਿਚ ਪਿੱਤ ਰਹਿੰਦਾ ਹੈ, ਉਸੇ ਤਰਾਂ ਦਿਮਾਗ ਵਿਚ ਖਿਆਲ ਭਰੇ ਰਹਿੰਦੇ ਹਨ।" ਇਸ ਇਕ ਹੀ ਵਾਕ ਵਿਚ ਮਨੋਵਿਗਿਜ਼ਾਨ ਦਾ ਦੇਹਾਤਮਵਾਦ (materialism) ਕੁੱਟ ਕੁੱਟ ਕੇ ਭਰਿਆ ਹੋਯਾ ਹੈ। ਭਾਵੇਂ ਇਹ ਖਿਆਲ ਸਾਰੇ ਨਹੀਂ ਮੰਨਦੇ ਪਰ ਮਨੋਵਿਗਜ਼ਾਨ ਦੀਆਂ ਸਾਰੀਆਂ ਕਾਢਾਂ ਇਸੇ ਦੇ ਅਨੁਸਾਰ ਹੁੰਦੀਆਂ ਹੋਈਆਂ ਨਜ਼ਰ ਆਉਂਦੀਆਂ ਹਨ। ਇਸੇ ਮਤ ਦੇ ਕਾਰਣ ਦੇਹ ਸਨਬੰਧੀ ਮਨੋਵਿਗਜ਼ਾਨ (physiological psychology) ਨਾਮੇ ਮਨੋਵਿਗਜ਼ਾਨ ਦੀ ਇਕ ਬਹੁਤ ਵਡੀ ਅਤੇ ਉਪਯੋਗੀ ਸ਼ਾਖ ਪੈਦਾ ਹੋਈ ਹੈ। ਇਸੇ ਮਤ ਦੇ ਕਾਰਨ ਮਨੋਵਿਗਜ਼ਾਨ ਵਿਚ ਪਰੀਖਯਾ ਪੱਧਤੀ (experimental methods) ਮੰਨੀ ਗਈ ਹੈ। ਇਨ੍ਹਾਂ ਜਤਨਾਂ ਦਾ ਨਤੀਜਾ ਬਹੁਤ ਲਾਭਦਾਇਕ ਹੋਯਾ ਹੈ, ਭਾਵੇਂ ਇਨ੍ਹਾਂ ਜਤਨਾਂ ਨਾਲ ਦੇਹਾਤਮਵਾਦ ਸਿੱਧ ਨਹੀਂ ਹੋਯਾ ਪਰ ਇਸ ਗੱਲ ਦਾ ਪਤਾ ਲਗ ਗਿਆ ਹੈ ਕਿ ਮਨੁੱਖ ਦੇ ਨਿੱਤ ਦੇ ਵਿਵਹਾਰ ਦਿਮਾਗ ਦੇ ਰਾਹੀਂ ਹੁੰਦੇ ਹਨ, ਅਤੇ ਇਹ ਗੱਲ ਭੀ ਸਿੱਧ ਹੋ ਚੁੱਕੀ ਹੈ ਕਿ ਦਿਮਾਗ ਮਨ ਦੀ ਇਕ ਅਦਭੁਤ ਮਸ਼ੀਨ ਰਚਨਾ (mechanism) ਹੈ।

'ਲੌਕ' ਦੇ ਪਿਛੋਂ ਦੀਆਂ ਖੋਜਾਂ ਨਾਲ ਜੋ ਦੂਜਾ ਸਿੱਧਾਂਤ ਨਿਸਚਿਤ ਹੋਯਾ ਉਹ ਉਪਰ ਲਿਖੇ ਹੋਏ ਮਤ ਦੇ ਬਿਲਕੁਲ ਉਲਟ ਹੈ। ਇਸ ਮਤ ਦਾ ਮਤਲਬ ਇਹ ਹੈ ਕਿ ਜਿਸ ਤਰਾਂ ਭੌਤਿਕ ਸ੍ਰਿਸ਼ਟੀ ਆਦਿ ਵਿੱਚ ਪਰਮਾਣੂ ਰੂਪ ਹੈ ਅਤੇ ਖਿੜਉ ਦੇ ਤਤ੍ਵ ਅਨੁਸਾਰ ਜਿਸ ਤਰਾਂ ਉਸਦਾ ਵਿਸਤਾਰ ਹੋਯਾ ਹੈ, ਉਸੇ ਤਰਾਂ ਹੀ ਮਨ ਭੀ ਪਰਮਾਣੂ ਰੂਪ ਹੈ ਅਤੇ ਵਿਕਾਸ ਤਤ੍ਵ ਦੇ ਅਨੁਸਾਰ ਉਹ ਇਕੱਠਾ ਹੋਯਾ ਹੈ, ਇਸ ਮਤ ਦੇ ਅਨੁਸਾਰ ਅਰਥਾਤ "ਮਨ ਪਰਮਾਣੂ ਰੂਪ ਹੈ" ਕਹਿਣ ਵਾਲਿਆਂ ਨੇ ਮਨੋਵਿਗਯਾਨ ਦੇ ਵਡੇ ੨ ਔਖੇ ਅਤੇ ਬਿਖੜੇ ਪ੍ਰਸ਼ਨਾਂ ਨੂੰ ਹੱਲ ਕੀਤਾ ਹੈ। ਉਹ ਲੋਕ ਇਸ ਗੱਲ ਦੇ ਉੱਤੇ ਇਿਨਾ ਭਰੋਸਾ ਰਖਦੇ ਹਨ ਕਿ ਮਨੋਵਿਗਜ਼ਾਨ ਦੇ ਗੁਝੇ ਅਤੇ ਪੇਚੀਲੇ ਵਿਸ਼ਿਆਂ ਨੂੰ ਸਮਝਣ ਦੀ ਜਾਣੋਂ ਇਕ ਕੁੰਜੀ ਸਮਝਦੇ ਹਨ।

ਉੱਪਰ ਲਿਖੇ ਹੋਏ ਦੋਹਾਂ ਮਤਾਂ ਵਾਲੇ ਇਹ ਨਹੀਂ ਮੰਨਦੇ ਕਿ ਮਨ ਚੇਤਨਾ ਯੁਕਤ ਕੋਈ ਅਦ੍ਭੁਤ ਪਰਮੇਸਰੀ ਤਾਕਤ ਹੈ। ਇਸ ਖਿਆਲ ਨੂੰ ਉਹ ਵਿਗਯਾਨਿਕ ਨਹੀਂ ਮੰਨਦੇ ਅਤੇ ਇਸੇ ਕਰਕੇ ਉਹ ਇਸਦੇ ਉੱਤੇ ਭਰੋਸਾ ਭੀ ਨਹੀਂ ਕਰਦੇ। ਇਸ ਤੋਂ ਮਨੁੱਖੀ ਮਨ ਦੇ ਅਸਲੀ ਅਤੇ ਸ੍ਰੇਸ਼ਟਤਾ ਦੇ ਸਰੂਪ ਦੀ ਪਛਾਣ ਹੋਣ ਵਿੱਚ ਕੁਝ ਰੋਕ ਪੈ ਗਈ ਹੈ।

'ਲੌਕ' ਦੇ ਇਸ ਕਥਨ ਨਾਲ ਕਿ "ਜਦ ਮਨ ਵਿੱਚ ਕੋਈ ਖਿਆਲ ਆਉਂਦਾ ਹੈ ਤਦ ਉਸ ਨੂੰ ਉਸਦੀ ਚੇਤਨਾ ਭੀ ਹੋਣੀ ਚਾਹੀਦੀ ਹੈ।" ਮਨੋਵਿਗਯਾਨ ਦੇ ਗੁਝੇ ਪ੍ਰਸ਼ਨਾਂ ਦੇ ਹੱਲ ਕਰਨ ਵਿੱਚ ਬਹੁਤ ਰੁਕਾਵਟ ਪੈਂਦੀ ਸੀ। ਇਸ ਵਿੱਚ ਸ਼ਕ ਨਹੀਂ ਕਿ ਮਨ ਵਿੱਚ ਉਠਣ ਵਾਲੀਆਂ ਨਿੱਤ ਅਤੇ ਸਾਧਾਰਨ ਬ੍ਰਿਤੀਆਂ ਦੀ ਖੋਜ ਇਸ ਮਨ ਦੇ ਅਨੁਸਾਰ ਹੋ ਜਾਯਾ ਕਰਦੀ ਸੀ, ਪਰ ਜਦ ਕੋਈ ਇਹ ਆਖਦਾ ਸੀ ਕਿ ਮਨ ਵਿੱਚ ਅਸਾਧਾਰਣ ਅਤੇ ਨਿੱਤ ਨਾ ਹੋਣ ਵਾਲੀਆਂ ਬ੍ਰਿਤੀਆਂ ਉਠਦੀਆਂ ਹਨ ਤਦ ਵਡੇ ੨ ਮਨੋਵਿਗਯਾਨੀ ਇਹ ਆਖ ਕੇ ਟਾਲ ਦਿਤਾ ਕਰਦੇ ਸਨ ਕਿ "ਜੇਕਰ ਇਹ ਗਯਾਨ ਸੱਚੇ ਹੁੰਦੇ ਤਾਂ ਸਾਨੂੰ ਭੀ ਅਨੁਭਵ ਹੁੰਦਾ।" ਅਜੇਹਾ ਨਹੀਂ ਹੋਯਾ। ਇਸ ਲਈ ਉਨ੍ਹਾਂ ਨੂੰ ਅਨਿਯਤ ਵਿਕਾਰ (Abnormal or exceptional phenomena) ਅਥਵਾ ਮੂਰਖ ਭਰੋਸਾ (superstition) ਸਮਝਣਾ ਚਾਹੀਦਾ ਹੈ। ਸਮੇਂ ਸਮੇਂ ਸਿਰ ਹੋਣ ਵਾਲੇ ਅਪੂਰਵ ਅਤੇ ਅਨਿਯਤ ਵਿਕਾਰਾਂ ਨੂੰ ਮੂਰਖ ਭਰੋਸਾ ਸਮਝ ਲੈਣ ਕਰਕੇ ਮਨੋਵਿਗਯਾਨ ਦੀਆ ਕਾਢਾਂ ਦਾ ਇਕ ਬਹੁਤ ਵੱਡਾ ਰਾਹ ਕੁਝ ਦਿਨਾਂ ਤਕ ਬੰਦ ਜੇਹਾ ਹੋ ਗਿਆ ਸੀ। ਭੌਤਿਕ ਸ਼ਾਸਤ੍ਰਾਂ ਦਾ ਇਹ ਨਿਯਮ ਹੈ ਕਿ ਅਪੂਰਵ, ਅਦਭੁਤ ਅਤੇ ਅਪਵਾਦਕ ਗੱਲਾਂ ਵਲ ਬਹੁਤ ਧਿਆਨ ਦਿਤਾ ਜਾਵੇ ਅਤੇ ਉਨ੍ਹਾਂ ਦੀ ਚੰਗੀ ਪੜਤਾਲ ਕੀਤੀ ਜਾਵੇ, ਕਿਉਂਕਿ ਸੰਸਾਰ ਵਿਚ ਕਦੇ ੨ ਹੋਣ ਵਾਲੀਆਂ ਅਪੂਰਵ, ਅਦਭੁਤ ਅਤੇ ਅਪਵਾਦਕ ਗੱਲਾਂ ਨਾਲ ਹੀ ਵਡੇ ੨ ਮਹੱਤਵ ਦੇ ਸਿਧਾਂਤ ਪ੍ਰਾਪਤ ਹੁੰਦੇ ਹਨ। ਭੌਤਿਕ ਸ਼ਾਸਤ੍ਰ ਦੇ ਜਾਣਨ ਵਾਲਿਆਂ ਨੇ ਇਨ੍ਹਾਂ ਗੱਲਾਂ ਵਲ ਜੇਹਾ ਧਿਆਨ ਦਿਤਾ ਹੈ ਉਜੇਹਾ ਮਨੋਵਿਗਯਾਨੀਆਂ ਨੇ ਨਹੀਂ ਦਿਤਾ। ਇਸਦਾ ਨਤੀਜਾ ਇਹ ਹੋਯਾ ਕਿ ਮਨੋਵਿਗਯਾਨ ਦੀ ਉੱਨਤੀ ਕੁਝ ਸਮੇਂ ਤਕ ਰੁਕ ਗਈ ਅਤੇ ਉਸਦਾ ਬਹੁਤ ਨੁਕਸਾਨ ਹੋਇਆ, ਪਰ ਕੈਂਟ ਨਾਮੇ ਤਤ੍ਰ ਗਯਾਨ ਦੇ ਤਤ੍ਰ ਗਯਾਨ ਨਾਲ ਜਰਮਨੀ ਵਿੱਚ ਮਨੋਵਿਗਯਾਨ ਦੀ ਉੱਨਤੀ ਹੋਣ ਲਗੀ, ਅਤੇ 'ਲੌਕ' ਦੇ ਮਤ ਦੀ ਛੁਟਿਆਈ ਸਭਨਾਂ ਨੂੰ ਮਲੂਮ ਹੋ ਗਈ, ਕੈਂਟ ਨੇ ਸਾਬਤ ਕਰ ਦਿਤਾ ਕਿ "ਮਨੁੱਖ ਅਤੇ ਉਸਦਾ ਮਨ ਕਿਸ ਤਰਾਂ ਬਣਿਆ।" ਇਹ ਗੱਲ ਜਾਣਨ ਲਈ 'ਲੌਕ' ਦੇ ਸਿਧਾਂਤ ਬਿਲਕੁਲ ਹੀ ਫਜ਼ੂਲ ਹਨ। ਉਸਦੇ ਪਰੀਖਯਾਤਮਕ (critical) ਤਤ੍ਰ ਗਯਾਨ ਨਾਲ ਮਾਨਵੀ ਮਨ ਦੀ ਬਾਬਤ ਨਵੇਂ ੨ ਖਿਆਲ ਪੈਦਾ ਹੋਏ। ਅਜੇਹੀ ਕਲਪਨਾ ਕਰਨ ਨਾਲ ਕਿ "ਮਨ ਪਰਮਾਣੂ ਰੂਪ ਹੈ" ਸੰਸਾਰ ਦੇ ਉਚਿਤ ਗਯਾਨ ਦਾ ਵਿਚਾਰ ਨਹੀਂ ਕਰ ਸਕੀਦਾ। ਮਨ ਗਯਾਨ ਦਾ ਵਿਸ਼ੈ ਨਹੀਂ। ਖੁਦ ਮਨ ਹੀ ਵਿਸ਼ਈ ਅਤੇ ਗਯਾਨ ਉਸਦਾ ਵਿਸ਼ੈ ਹੈ। ਕੈਂਟ ਦੇ ਮਤ ਅਨੁਸਾਰ ਮਨ ਚੇਤਨਾਤਮਕ ਹੈ। ਮਤਲਬ ਇਹ ਕਿ ਕੈਂਟ ਦੇ ਚੇਤਨਾਤਮਕ ਵਾਦ ਨੇ ਲੌਕ ਦੇ ਅਚੇਤਨ ਅਕ੍ਰਿਯ ਅਥਵਾ ਦੇਹਾਤਮ ਵਾਦ ਨੂੰ ਮਾਰ ਕਢਿਆ। ਪਰ ਮਨੁੱਖੀ ਮਨ ਸਬੰਧੀ ਇਹ ਨਵੇਂ ਖਿਆਲ ਸਿਰਫ ਅਧਯਾਤਮਿਕ ਬੋਲੀ ਵਿੱਚ ਰਹਿਣ ਕਰਕੇ ਮਨੋਵਿਗਯਾਨ ਉੱਤੇ ਉਨ੍ਹਾਂ ਦਾ ਕੋਈ ਪ੍ਰਤੱਖ ਅਸਰ ਨਹੀਂ ਹੋਯਾ। ਕੈਂਟ ਦੇ ਪਿਛੋਂ ਜੇਮਸ ਆਦਿਕ ਮਨੋਵਿਗਯਾਨੀਆਂ ਨੇ ਕੈਂਟ ਦੇ ਸਿਧਾਂਤ ਦੇ ਆਸਰੇ ਖੋਜ ਕਰਨੀ ਅਰੰਭ ਕੀਤੀ

ਹੈ। ਕੈਂਟ ਦੀਆਂ ਅਧਯਾਤਮਿਕ ਕਲਪਣਾਵਾਂ ਨੂੰ ਮਨੋਵਿਗਯਾਨ ਵਿੱਚ ਸ਼ਾਮਲ ਨਾ ਕਰਕੇ ਸਿਰਫ ਉਸਦੇ ਸਿਧਾਂਤ ਦੇ ਅਨੁਸਾਰ ਇਸ ਵਿਸ਼ੇ ਵਿੱਚ ਬਹੁਤ ਉੱਨਤੀ ਕੀਤੀ ਹੈ। ਇਸੇ ਕਰਕੇ ਅਸੀਂ ਇਸ ਵੇਲੇ ਪੱਛਮੀ ਮਨੋਵਿਗਯਾਨ ਵਿੱਚ ਇਕ ਨਵੀਂ ਕਾਢ ਦੇਖ ਰਹੇ ਹਾਂ, ਜੋ ਸਾਡੇ ਬਜ਼ੁਰਗਾਂ ਦੇ ਖਿਆਲ ਨਾਲ ਬਹੁਤ ਮਿਲਦੀ ਜੁਲਦੀ ਹੈ।

ਉੱਪਰ ਦਸ ਆਏ ਹਾਂ ਕਿ 'ਲੌਕ' ਦੇ ਖਯਾਲਾਂ ਨਾਲ ਮਨੋਵਿਗਯਾਨ ਦੀ ਉੱਨਤੀ ਵਿੱਚ ਬਹੁਤ ਦਿਨਾ ਤਕ ਰੋਕ ਪਈ ਰਹੀ। ਅਜ ਕਲ ਮਨੋਵਿਗਯਾਨ ਦੀ ਖੋਜ ਦਾ ਘੇਰਾ ਵਧ ਗਿਆ ਹੈ, ਪਰ ਇਹ ਮਨੋਵਿਗਯਾਨ ਦੇ ਜਾਣਨ ਵਾਲਿਆਂ ਦੇ ਜਤਨ ਦਾ ਨਤੀਜਾ ਨਹੀਂ। ਇਹ ਅੱਖਾਂ ਨੂੰ ਨਜ਼ਰ ਆਉਣ ਵਾਲੀਆਂ ਅਪੂਰਵ ਮਨੋਬ੍ਰਿਤੀਆਂ ਦੇ ਇਲਾਜ ਕਰਨ ਵਾਲੇ ਕੁਝ ਆਯੁਰਵੇਦੀ ਮਨੁੱਖਾਂ (medical men) ਦੇ ਜਤਨ ਦਾ ਫਲ ਹੈ। ਬੁੱਧਨਾਸ (insanity) ਉਨਮਾਦ (hysteria) ਨਿਦ੍ਰਾ ਭ੍ਰਮਣ* (somnambulism) ਅਤੇ ਸੁਫਨੇ ਆਦਿਕ ਵਿਲੱਖਣ ਬਿਮਾਰੀਆਂ ਦਾ ਇਲਾਜ ਕਰਨ ਵੇਲੇ ਆਯੁਰਵੇਦੀ ਲੋਕ ਉਨ੍ਹਾਂ ਮਨੋ ਬ੍ਰਿਤੀਆਂ ਦੀ ਬਰੀਕ ਖੋਜ ਅਤੇ ਅਭਯਾਸ ਕਰਨ ਲੱਗੇ। ਅਜੇਹਾ ਕਰਦਿਆਂ ੨ ਉਨ੍ਹਾਂ ਲੋਕਾਂ ਨੇ ਮਨੋਵਿਗਯਾਨ ਵਿੱਚ ਕਈ ਨਵੀਆਂ ਕਾਢਾਂ ਕੱਢੀਆਂ। ਉਨ੍ਹਾਂ ਨੇ ਇਹ ਗੱਲ ਦੇਖੀ ਕਿ ਮਨੁੱਖ ਦੀ ਸੁਖੋਪਤੀ ਅਵਸਥਾ ਵਿੱਚ ਕਦੇ ੨ ਮਨ ਦੇ ਵਕਾਰ ਬਹੁਤ ਜ਼ੋਰ ਨਾਲ ਹੁੰਦੇ ਰਹਿੰਦੇ ਹਨ। ਉਸ ਦਸ਼ਾ ਵਿਚ ਮਨ ਦੇ ਉੱਤੇ ਬਹੁਤ ਸੁਖੈਨਤਾਈ ਨਾਲ ਸੰਵੇਦਨਾਂ ਹੁੰਦੀ ਹੈ। ਇਸ ਦਾ ਸਬੂਤ ਇਹ ਹੈ ਕਿ ਜੋ ਗੱਲਾਂ ਮਨੁੱਖ ਦੀ ਜਾਗ੍ਰਤ ਅਵਸਥਾ ਵਿਚ ਨਹੀਂ ਹੋ ਸਕਦੀਆਂ ਉਹ ਉਸਦੇ ਨਿੰਦ੍ਰਾ ਭ੍ਰਮਣ ਵਿੱਚ ਸਹਿਜੇ ਹੋ ਜਾਂਦੀਆਂ ਹਨ। ਇਸੇ ਤਰਾਂ ਪਾਗਲ ਅਵਸਥਾ ਵਿੱਚ ਅਜੇਹੇ ਵਿਲੱਖਣ ਮਾਨਸਿਕ ਚਮਤਕਾਰ ਨਜ਼ਰ ਆਉਂਦੇ ਹਨ ਕਿ ਜਿਨ੍ਹਾਂ ਦੀ ਖਬਰ ਮਨ ਨੂੰ ਕੁਝ ਭੀ ਨਹੀਂ ਹੁੰਦੀ, ਇਸ ਵਿਸ਼ੇ ਉੱਤੇ ਬਹੁਤ ਪ੍ਰਮਾਣ ਦੇਣ ਦੀ ਕੋਈ ਲੋੜ ਨਹੀਂ। ਉਪਰ ਲਿਖੀਆਂ ਨਵੀਆਂ ਕਾਢਾਂ ਤੋਂ 'ਲੌਕ' ਦਾ ਇਹ ਕਹਿਣਾ ਭੁਲ ਵਾਲਾ ਸਾਬਤ ਹੋਯਾ ਕਿ ਮਨ ਵਿੱਚ ਅਜੇਹੀ ਕੋਈ ਗੱਲ ਨਹੀਂ ਰਹਿ ਸਕਦੀ ਜਿਸਦੀ ਚੇਤਨਾ ਮਨ ਨੂੰ ਨਾ ਹੋਵੇ, ਅਤੇ ਇਹ ਗੱਲ ਤਾਂ ਅਨੇਕਾਂ ਪ੍ਰਤੱਖ ਪ੍ਰਮਾਣਾਂ ਨਾਲ ਸਿੱਧ ਹੋ ਗਈ ਹੈ ਕਿ ਜਿਨ੍ਹਾਂ ਵਿਸ਼ਿਆਂ ਦਾ ਗਯਾਨ ਮਨ ਨੂੰ ਜਾਗ੍ਰਤ ਅਵਸਥਾ ਵਿੱਚ ਨਹੀਂ ਹੁੰਦਾ ਉਨ੍ਹਾਂ ਦੇ ਵਿਲੱਖਣ ਮਾਨਸਿਕ ਵਕਾਰ ਉਸ ਵੇਲੇ ਨਜ਼ਰ ਆਉਂਦੇ ਹਨ ਜਦ ਅਪਵਾਦਕ ਮਨੋਬ੍ਰਿਤੀਆਂ ਪੈਦਾ ਹੁੰਦੀਆਂ ਹਨ। ਇਸ ਤਰਾਂ ਅਪਵਾਦਕ ਮਨੋਬ੍ਰਿਤੀਆਂ ਪੈਦਾ ਹੁੰਦੀਆਂ ਹਨ। ਇਸ ਤਰਾਂ ਅਪਵਾਦਕ ਮਨੋਬ੍ਰਿਤੀਆਂ ਦਾ ਇਲਾਜ ਕਰਦਿਆਂ ੨ ਦੋ ਪ੍ਰਕਾਰ ਦੀ ਚੇਤਨਾ (double consciousness) ਦਾ ਪਤਾ ਲੱਗਾ। ਇਹ ਨਵੀਂ ਕਾਢ ਮਨੋਵਿਗਯਾਨੀਆਂ ਨੂੰ ਭੀ ਮੰਨਣੀ ਪਈ। ਇਸ ਤੋਂ ਮਨੋਵਿਗਯਾਨ ਦਾ ਘੇਰਾ ਹੋਰ ਭੀ ਵਧ ਗਿਆ, ਅਤੇ ਖੋਜ ਕਰਨ ਵਾਲਿਆਂ ਲੋਕਾਂ ਨੂੰ ਉਸ ਦੀ ਉੱਨਤੀ ਵਿੱਚ ਹੌਸਲਾ ਮਿਲਿਆ। ਦੇਖੋ, ਜਦ ਕੋਈ ਆਦਮੀ ਪਾਗਲ ਅਵਸਥਾ ਵਿਚ ਹੁੰਦਾ ਹੈ ਤਦ ਉਸਦੀ ਨਿੱਤ ਅਤੇ ਪੂਰਣ ਦੀ ਇਹ ਚੇਤਨਾ ਕਿ ਮੈਂ ਫਲਾਣਾ ਆਦਮੀ ਹਾਂ ਕੁਝ ਸਮੇਂ ਲਈ ਜਾਂਦੀ ਰਹਿੰਦੀ ਹੈ, ਅਤੇ ਉਸਦੀ ਜਗ੍ਹਾ ਇਕ ਨਵੀਂ

*ਨਿਦ੍ਰਾ ਭ੍ਰਮਣ ਇਕ ਰੋਗ ਹੈ ਜਿਸ ਵਿਚ ਆਦਮੀ ਸੁੱਤਾ ਹੀ ਨਹੀਂ ਰਹਿੰਦਾ ਸਗੋਂ ਏਧਰ ਓਧਰ ਫਿਰਦਾ ਤੁਰਦਾ ਭੀ ਰਹਿੰਦਾ ਹੈ, ਪਰ ਉਸ ਨੂੰ ਆਪਣੇ ਜਾਗਦੇ ਹੋਣ ਦੀ ਕੁਝ ਖਬਰ ਨਹੀਂ ਹੁੰਦੀ।

ਚੇਤਨਾ ਪੈਦਾ ਹੋ ਜਾਂਦੀ ਹੈ, ਪਾਗਲ ਅਵਸਥਾ ਵਿੱਚ ਉਹ ਪਹਿਲੇ ਅਨੁਭਵ ਭੁਲ ਜਾਂਦਾ ਹੈ ਅਤੇ ਨਵੇਂ ਅਨੁਭਵ ਗ੍ਰਹਣ ਕਰਦਾ ਹੈ। ਮਤਲਬ ਇਹ ਕਿ ਇਕ ਹੀ ਮਨੁੱਖ ਦੇ ਸਰੀਰ ਵਿੱਚ ਵਖੋ ਵਖਰੀਆਂ ਅਤੇ ਕਦੇ ੨ ਆਪਸ ਦੀ ਬਿਨਾਂ ਜਾਣ ਪਛਾਣ ਦੇ ਦੋ ਆਤਮਾਵਾਂ ਵੱਖੋ ਵੱਖਰੇ ਅਨੁਭਵ ਗ੍ਰਹਣ ਕਰਦੀਆਂ ਹੋਈਆਂ ਨਜ਼ਰ ਆਉਂਦੀਆਂ ਹਨ।

ਉੱਪਰ ਲਿਖੀਆਂ ਨਵੀਆਂ ਗੱਲਾਂ ਦੀ ਬਾਬਤ ਖੋਜ ਕਰਦਿਆਂ ੨ ਮਿਸਮਰੇਜ਼ਮ ਦੀਆਂ ਭੀ ਕੁਝ ਨਵੀਆਂ ਗੱਲਾਂ ਜ਼ਾਹਰ ਹੋਈਆਂ ਹਨ। ਇਨ੍ਹਾਂ ਗੱਲਾਂ ਕਰਕੇ ਤੱਤ੍ਵਗਯਾਨੀਆਂ ਦਾ ਧਿਆਨ ਮਨੁੱਖ ਦੇ ਮਨ ਦੀ ਖੋਜ ਕਰਨ ਲਈ ਬਹੁਤ ਖਿਚਿਆ ਗਿਆ। ਸੰਨ ੧੮੮੨ ਵਿੱਚ ਸਰੀਰ ਅਤੇ ਮਾਨਸ ਸਾਸਤ੍ਰ ਦੇ ਜਾਣੂੰ ਲੋਕਾਂ ਦੀ ਇਕ ਸਭਾ ਕਾਇਮ ਹੋਈ। ਇਸ ਸਭਾ ਨੇ ਪਹਿਲੇ ਪਹਿਲ ਆਤਮਾਂ ਦੇ ਸੁਤੰਤ੍ਰ ਹੋਣ ਦੀ ਬਾਬਤ ਵਿਚਾਰ ਕਰਨਾ ਅਰੰਭ ਕੀਤਾ। ਉਸਨੇ ਇਹ ਰਾਇ ਦਿਤੀ ਕਿ ਇੰਦ੍ਰੀਆਂ ਦੀ ਰਾਹੀਂ ਗਯਾਨ ਪ੍ਰਾਪਤ ਹੋਣ ਦੇ ਸਿਵਾ ਖ਼ੁਦ ਮਨ ਦੇ ਸੰਕਲਪ ਨਾਲ ਭੀ ਕੁਝ ਗਯਾਨ ਪ੍ਰਾਪਤ ਹੁੰਦਾ ਹੈ। ਆਤਮਾਂ ਦੇ ਸੁਤੰਤ੍ਰ ਹੋਣ ਦੇ ਸਬੂਤ ਕੱਠੇ ਕਰਨ ਲਈ ਸਭਾ ਨੇ ਸਾਰੇ ਸੱਭਯ ਅਤੇ ਸੁਧਰੇ ਹੋਏ ਦੇਸਾਂ ਦੇ ਵਿਦਵਾਨ ਅਤੇ ਤੱਤ੍ਵ ਗਯਾਨੀ ਲੋਕਾਂ ਨੂੰ ਚਿੱਠੀਆਂ ਭੇਜੀਆਂ। ਉਨ੍ਹਾਂ ਲੋਕਾਂ ਨੂੰ ਇਹ ਲਿਖਿਆ ਗਿਆ ਕਿ ਜਦ ਤੁਹਾਨੂੰ ਸੱਚੇ ਸੁਫਨੇ ਜਾਂ ਮੋਏ ਹੋਏ ਆਦਮੀ ਅਥਵਾ ਹੋਰ ਦੇਸਾਂ ਵਿੱਚ ਰਹਿਣ ਵਾਲੀਆਂ ਆਤਮਾ ਦੇ ਦਰਸ਼ਨ ਦੀ ਕੋਈ ਗੱਲ ਮਲੂਮ ਹੋਵੇ ਤਾਂ ਉਨ੍ਹਾਂ ਦੀ ਚੰਗੀ ਪੜਤਾਲ ਕਰੋ ਅਤੇ ਨਿਸਚੇ ਜੋਗ ਸਬੂਤ ਕੱਠੇ ਕਰਕੇ ਸਭਾ ਦੇ ਪਾਸ ਭੇਜ ਦਿਓ। ਇਸ ਤੋਂ ਭਰੋਸਾ ਕਰਨ ਜੋਗੀਆਂ ਬਹੁਤ ਸਾਰੀਆਂ ਗੱਲਾਂ ਜ਼ਾਹਰ ਹੋਈਆਂ। ਜਦ ਕਈ ਸੁਫਨਿਆਂ ਦੀਆਂ ਗੱਲਾਂ ਸੱਚੀਆਂ ਨਿਕਲੀਆਂ ਤਦ ਇਹ ਸੰਸਾ ਹੋਯਾ ਕਿ ਸੁਫਨੇ ਅਤੇ ਉਸ ਦੇ ਅਨੁਸਾਰ ਹੋਣ ਵਾਲੀਆਂ ਗੱਲਾਂ ਵਿੱਚ ਕੁਝ ਤਾਂ ਕਾਰਣ ਕਾਰਜ ਭਾਵ ਜ਼ਰੂਰ ਹੋਵੇਗਾ। ਇਸੇ ਤਰ੍ਹਾਂ ਮਰੇ ਹੋਏ ਮਨੁੱਖ ਅਥਵਾ ਹੋਰ ਦੇਸ ਵਿੱਚ ਰਹਿਣ ਵਾਲੇ ਮਨੁੱਖ ਦੀ ਆਤਮਾਂ ਦੇ ਦਰਸ਼ਨ ਕਰਨ ਦੀਆਂ ਭੀ ਬਹੁਤ ਸਾਰੀਆਂ ਗੱਲਾਂ ਸੱਚੀਆਂ ਮਲੂਮ ਹੋਈਆਂ ਹਨ। ਪਰ ਦੇਹਾਤਮਵਾਦੀਆਂ (materialists) ਨੇ ਕਿਹਾ ਕਿ ਇਹ ਸਿਰਫ ਭਰਮ ਜਾਂ ਪ੍ਰਤਿਬਿੰਬ ਸੀ। ਭਾਵੇਂ ਦੇਹ ਨੂੰ ਆਤਮਾਂ ਮੰਨਣ ਵਾਲਿਆਂ ਦੇ ਪ੍ਰਸ਼ਨਾਂ ਦਾ ਠੀਕ ੨ ਉਤਰ ਨਹੀਂ ਦਿੱਤਾ ਗਿਆ ਪਰ ਇਸ ਵਿਚ ਸ਼ੱਕ ਨਹੀਂ ਕਿ ਮਨੁੱਖ ਦੀਆਂ ਸਾਰੀਆਂ ਇੰਦ੍ਰੀਆਂ ਅਤੇ ਵਿਚਾਰ ਸ਼ਕਤੀ ਦੇ ਪੂਰਣ ਜਾਗ੍ਰਤ ਹੁੰਦਿਆਂ ਭੀ ਆਤਮਾਂ ਦਾ ਦਰਸ਼ਨ ਹੋ ਸਕਦਾ ਹੈ।

ਭੂਤ ਜਾਂ ਪ੍ਰੇਤ ਨਾਲ ਸਤਾਏ ਹੋਏ ਮਨੁੱਖਾਂ ਦੀਆਂ ਗੱਲਾਂ ਦੇ ਭੀ ਸਬੂਤ ਅਕੱਠੇ ਕੀਤੇ ਗਏ ਹਨ। ਜਦ ਪੈਪਰ ਨਾਮੇ ਇਸਤ੍ਰੀ ਦੇ ਸਰੀਰ ਵਿਚ ਭੂਤ ਆਉਂਦੇ ਸੀ ਤਦ ਉਹ ਆਪਣੇ ਸਾਮ੍ਹਣੇ ਆਉਣ ਵਾਲੇ ਸਾਰਿਆਂ ਲੋਕਾਂ ਦਾ ਪੂਰਾ ੨ ਹਾਲ ਦਸਦੀ ਸੀ, ਬੇਹੋਸ਼ ਹੁੰਦਿਆਂ ਭੀ ਉਹ ਪੁਛੇ ਹੋਏ ਸਭਨਾਂ ਪ੍ਰਸ਼ਨਾਂ ਦਾ ਉਤਰ ਕਾਗਜ਼ ਉਤੇ ਲਿਖ ਦੇਂਦੀ ਸੀ। ਡਾਕਟਰਾਂ ਨੇ ਪ੍ਰੀਖਯਾ ਕਰਕੇ ਇਹ ਸਾਬਤ ਕਰ ਦਿੱਤਾ ਸੀ ਕਿ ਭੂਤ ਦੇ ਆਉਣ ਵੇਲੇ ਉਹ ਹੋਸ਼ ਵਿਚ ਨਹੀਂ ਸੀ। ਅਮ੍ਰੀਕਾ ਅਤੇ ਯੂਰਪ ਦੇ ਵਡੇ ੨ ਮਨੋਵਿਗਯਾਨੀਆਂ ਨੇ ਉਸ ਦੀ ਪ੍ਰੀਖਯਾ ਕੀਤੀ। ਜੇਹੜੇ ਦੇਹਾਤਮ ਵਾਦੀ ਸਨ ਉਹ ਕਹਿੰਦੇ ਸਨ ਕਿ ਮਨੁੱਖ ਭੂਤ ਨਾਲ ਬੇਹੋਸ਼ ਹੋਯਾ ੨ ਹੋਰ ਭੀ ਅਦਭੁਤ ਗੱਲਾਂ ਦੱਸ ਸਕਦਾ ਹੈ। ਜੇਹੜੀ ਬੋਲੀ ਉਹ ਨਹੀਂ ਜਾਣਦਾ ਉਸ ਵਿਚ ਉਹ ਕਵਿਤਾ ਰਚ ਸਕਦਾ ਹੈ, ਅਤੇ ਹੋਰ ਬਹੁਤ ਚਮਤ

ਕਾਰੀ ਕੰਮ ਕਰ ਸਕਦਾ ਹੈ। ਇਸ ਦਾ ਕਾਰਣ ਉਹ ਲੋਕ ਇਹ ਦਸਦੇ ਸਨ ਕਿ ਭੂਤ ਦੇ ਆਉਣ ਤੋਂ ਪਹਿਲਾਂ ਉਸ ਮਨੁੱਖ ਨੇ ਉਹਨਾਂ ਗੱਲਾਂ ਦਾ ਕੁਝ ਅਨੁਭਵ ਕੀਤਾ ਹੋਵੇਗਾ, ਜਾਂ ਉਹ ਗੱਲਾਂ ਉਸ ਨੇ ਕਦੇ ਦੇਖੀਆਂ ਜਾਂ ਸੁਣੀਆਂ ਹੋਣਗੀਆਂ। ਉਹੋ ਗੱਲਾਂ ਭੂਤ ਦਸ਼ਾ ਵਿਚ ਉਸਦੇ ਮੂੰਹੋਂ ਨਿਕਲਦੀਆਂ ਹੋਣਗੀਆਂ। ਇਸ ਵਿੱਚ ਸ਼ਕ ਨਹੀਂ ਕਿ ਇਹ ਕਾਰਣ ਕਈ ਭੂਤ ਵਾਲਿਆਂ ਵਿਚ ਮਲੂਮ ਹੋ ਜਾਂਦਾ ਹੈ, ਪਰ ਉਸ ਇਸਤ੍ਰੀ ਦੀ ਬਾਬਤ ਇਹ ਠੀਕ ਨਹੀਂ ਘਟਦਾ, ਕਿਉਂਕਿ ਜੋ ਗੱਲਾਂ ਉਹ ਦੱਸਦੀ ਸੀ ਉਹਨਾਂ ਵਿਚੋਂ ਕਿਸੇ ਦਾ ਭੀ ਉਸ ਨੇ ਅਨੁਭਵ ਨਹੀਂ ਕੀਤਾ ਸੀ।

ਮਤਲਬ ਇਹ ਕਿ ਆਤਮਾਂ ਵਾਂਗ ਕੋਈ ਸੁਤੰਤ੍ਰ ਤੱਤ੍ਰ ਮਨੁੱਖ ਦੇ ਸਰੀਰ ਵਿੱਚ ਹੈ। ਉਹ ਤਤ੍ਰ ਮਨੁੱਖ ਦੇ ਮਰਨ ਨਾਲ ਨਹੀਂ ਮਰਦਾ, ਅਤੇ ਉਸ ਨੂੰ ਪੂਰਬਲੇ ਜਨਮ ਦੀਆਂ ਕੁਝ ਗੱਲਾਂ ਦਾ ਗਿਆਨ ਰਹਿੰਦਾ ਹੈ। ਇਹ ਗੱਲਾਂ ਮੰਨਣ ਲਈ ਉਪਰ ਲਿਖੀਆਂ ਕਾਢਾਂ ਤੋਂ ਬਹੁਤ ਸਹੈਤਾ ਮਿਲੀ। ਅਸੀਂ ਇਹ ਨਹੀਂ ਆਖ ਸਕਦੇ ਕਿ ਇਹ ਗੱਲਾਂ ਬਿਲਕੁਲ ਸਾਫ ਹੋ ਗਈਆਂ ਹਨ, ਪਰ ਇਹ ਗੱਲ ਇਸ ਤੋਂ ਸਿੱਧ ਹੋ ਜਾਂਦੀ ਹੈ ਕਿ ਮਨੁੱਖ ਦੇ ਪ੍ਰਾਚੀਨ ਅਤੇ ਪ੍ਰਚਲਤ ਖਿਆਲ ਬਿਲਕੁਲ ਝੂਠੇ ਨਹੀਂ, ਭਾਵੇਂ ਇਨ੍ਹਾਂ ਖਿਆਲਾਂ ਵਿਚ ਝੂਠ, ਮੂਰਖਤਾ ਅਤੇ ਚਾਲਾਕੀ ਦਾ ਬਹੁਤ ਹਿੱਸਾ ਹੋਵੇ ਪਰ ਉਨ੍ਹਾਂ ਵਿਚ ਸਚਾਈ ਦਾ ਭੀ ਕੁਝ ਹਿੱਸਾ ਜ਼ਰੂਰ ਹੈ। ਇਸ ਦੇ ਸਿਵਾ ਭੌਤਿਕ ਸ਼ਾਸਤ੍ਰਾਂ ਵਿਚ ਜੋ ਇਸ ਵੇਲੇ ਉੱਨਤੀ ਹੋਈ ਹੈ ਉਸ ਤੋਂ ਭੀ ਆਤਮਾ ਦਾ ਅਮਰਤ੍ਵ ਸਿੱਧ ਹੁੰਦਾ ਹੈ। ਜਿਸ ਸਭਾ ਦਾ ਉਪਰ ਜ਼ਿਕਰ ਕੀਤਾ ਗਿਆ ਹੈ ਉਸ ਨੇ ਇਸ ਦੀ ਬਾਬਤ ਬਹੁਤ ਸਾਰੇ ਸਬੂਤ ਕੱਠੇ ਕੀਤੇ ਹਨ।

ਇਸ ਤਰ੍ਹਾਂ ਯੂਰਪ ਦੇ ਲੋਕ ਅੱਜ ਕਲ ਮਨੋਵਿਗਿਆਨ ਵਿੱਚ ਵਿਲਖਣ ੨ ਕਾਢਾਂ ਕਢ ਰਹੇ ਹਨ। ਅਸੀਂ ਅਨੁਮਾਨ ਨਾਲ ਆਖ ਸਕਦੇ ਹਾਂ ਇਨ੍ਹਾਂ ਨਵੀਆਂ ਖੋਜਾਂ ਨਾਲ ਪੱਛਮੀ ਵਿਦਵਾਨਾਂ ਨੂੰ ਸਾਡੇ ਬਜ਼ੁਰਗਾਂ ਦੇ ਤਤ੍ਵ ਗਿਆਨ ਨੂੰ ਜ਼ਰੂਰ ਮੰਨਣਾ ਪਵੇਗਾ। ਸਾਡੇ ਪੁਰਾਣੇ ਤਤ੍ਵ ਗਿਆਨ ਦੇ ਅਨੁਸਾਰ ਇਹ ਜਗਤ ਸਿਰਫ ਦੇਖਣ ਲਈ ਹੈ। ਇਹ ਇਕ ਪਰਮ ਤੱਤ (ਪਰਮੇਸ਼ਰ) ਦਾ ਪਰਦਾ ਹੈ। ਜੀਵਾਤਮਾ ਪਰਮਾਤਮਾਂ ਦਾ ਇਕ ਖਾਸ ਰੂਪ ਹੈ। ਪਰਮਾਤਮਾਂ ਸਰਬ ਵਿਆਪੀ ਅਤੇ ਅਬਿਨਾਸੀ ਹੈ। ਜੀਵਾਤਮਾਂ ਸਰੀਰ ਨਾਲੋਂ ਵੱਖਰਾ ਹੈ। ਸਰੀਰ ਦੇ ਨਾਸ ਹੋਣ ਨਾਲ ਜੀਵਾਤਮਾਂ ਦਾ ਨਾਸ ਨਹੀਂ ਹੁੰਦਾ। ਕਿਉਂਕਿ ਉਹ ਪਰਮਾਤਮਾਂ ਦਾ ਅੰਸ ਹੋਣ ਕਰਕੇ ਅਮਰ ਹੈ। ਪੂਰਨ ਗਿਆਨ ਹੋਣ ਨਾਲ ਹੀ ਅਸੀਂ ਇਹ ਅਨੁਭਵ ਕਰ ਸਕਦੇ ਹਾਂ ਕੀ ਜੀਵਾਤਮਾਂ ਅਤੇ ਪਰਮਾਤਮਾਂ ਇੱਕ ਹੈ ਵੱਖਰਾ ਨਹੀਂ। ਸਾਡੇ ਬਜ਼ੁਰਗਾਂ ਨੇ ਮਨੋ ਵਿਗਿਆਨ ਦਾ ਚੰਗਾ ਅਭਿਆਸ ਕੀਤਾ ਸੀ। ਉਨ੍ਹਾਂ ਨੇ ਯੋਗ ਦੇ ਰਾਹ ਉਸਦੀ ਉੱਨਤੀ ਕੀਤੀ ਸੀ। ਸਾਡੇ ਤਤ੍ਵ ਗਿਆਨ ਦਾ ਇਹ ਸਿਧਾਂਤ ਹੈ ਕਿ ਆਤਮਾ ਦਾ ਗਿਆਨ ਪ੍ਰਾਪਤ ਕਰਨ ਲਈ ਸਾਨੂੰ ਆਪਣੇ ਮਨ ਦੇ ਅੰਦਰ ਹੀ ਖੋਜਣਾ ਚਾਹੀਦਾ ਹੈ, ਬਾਹਰ ਖੋਜਣ ਦੀ ਕੋਈ ਲੋੜ ਨਹੀਂ, "ਘਰ ਹੀ ਖੋਜਹੁ ਭਾਈ।" ਜਦ ਅਸੀਂ ਆਪਣੀਆਂ ਇੰਦ੍ਰੀਆਂ ਨੂੰ ਅੰਤਰ ਮੁਖ ਕਰਕੇ ਅਤੇ ਮਨ ਨੂੰ ਇਕਾਗ੍ਰ ਕਰਕੇ ਪਰਮਾਤਮਾਂ ਦੇ ਧਿਆਨ ਵਿੱਚ ਮਗਨ ਹੋਵਾਂਗੇ ਤਦ ਸਾਨੂੰ ਆਪਣਾ ਆਤਮਾ ਸਾਫ ਨਜ਼ਰ ਆਵੇਗਾ। ਯੂਰਪ ਦੇ ਲੋਕ ਬਾਹਰਲੇ ਜਤਨਾਂ ਨਾਲ ਆਤਮਾ ਦੀ ਖੋਜ ਕਰ ਰਹੇ ਹਨ, ਪਰ ਇਹ ਅਨੰਦ ਅਤੇ ਸੰਤੋਖ ਦੀ ਗੱਲ ਹੈ ਕਿ ਇਨ੍ਹਾਂ ਦੋ ਵੱਖੋ ਵਖਰੇ ਰਾਹਾਂ ਨਾਲ ਜਤਨ ਕਰਨ ਵਾਲੇ ਮਨੁੱਖਾਂ ਦਾ ਮਤਲਬ ਇੱਕੋ ਨਜ਼ਰ ਆਉਂਦਾ ਹੈ। ਜਿਸ ਤਰ੍ਹਾਂ

ਦੋ ਨਦੀਆਂ ਜੋ ਵਖੋ ਵਖਰੇ ਰਾਹ ਹੋ ਕੇ ਚਲਦੀਆਂ ਹੋਣ ਅਤੇ ਅੱਗੇ ਜਾ ਕੇ ਉਨ੍ਹਾਂ ਦਾ ਮਿਲਾਪ ਇਕ ਜਗ੍ਹਾ ਹੋ ਜਾਵੇ, ਉਸੇ ਤਰਾਂ ਹੀ ਮਨੋਵਿਗਯਾਨ ਦੇ ਦੋ ਵਖਰੇ ਰਾਹਾਂ ਦੇ ਮਿਲਾਪ ਦਾ ਸਮਾਂ ਆਯਾ ਹੈ। ਆਸ਼ਾ ਹੈ ਇਹ ਇਕ ਹੋ ਕੇ ਛੇਤੀ ਅਗੇ ਵਧਣਗੇ ਅਤੇ ਅਪਣੇ ਇਛਿਤ ਅਸਥਾਨ ਉਤੇ ਪਹੁੰਚ ਕੇ ਹਰੇਕ ਮਨੁੱਖ ਨੂੰ ਸੁਖ ਅਤੇ ਸੰਤੋਖ ਦੇਣਗੇ।

ਪਹਿਲੇ ਪਹਿਲ ਗਿਆਨ ਪੂਰਬ ਵਲੋਂ ਪਛਮ ਨੂੰ ਗਿਆ। ਉਥੇ ਜਾ ਕੇ ਉਸ ਦੀ ਬ੍ਰਿਧੀ ਹੋਈ, ਉਹ ਗਿਆਨ ਹੁਣ ਪੂਰਬ ਨੂੰ ਮੁੜ ਕੇ ਫੇਰ ਆਉਣ ਲਗਾ ਹੈ। ਅਜੇਹੇ ਸਮੇਂ ਸਾਡਾ ਫਰਜ਼ ਹੈ ਕਿ ਅਸੀਂ ਇਸ ਵਿਸ਼ੇ ਦਾ ਪੂਰਾ ਅਭਯਾਸ ਕਰੀਏ। ਹੁਣ ਤਕ ਅਸੀਂ ਬਜ਼ੁਰਗਾਂ ਦੀ ਕਮਾਈ ਉਤੇ ਹੀ ਗੁਜ਼ਾਰਾ ਕਰਦੇ ਰਹੇ ਹਾਂ। ਪਰ ਇਹ ਨਹੀਂ ਭੁਲਣਾ ਚਾਹੀਦਾ ਕਿ ਅਸੀਂ ਪੁਰਾਣੇ ਸੰਚੇ ਕੀਤੇ ਹੋਏ ਧਨ ਉਤੇ ਨਿਰਬਾਹ ਨਹੀਂ ਕਰ ਸਕਾਂਗੇ। ਇਸ ਵੇਲੇ ਪੱਛਮੀ ਦੇਸ਼ਾਂ ਵਿੱਚ ਗਿਆਨ ਦੀ ਪ੍ਰਾਪਤੀ, ਵਾਧੇ ਅਤੇ ਉੱਨਤੀ ਲਈ ਅਨੇਕਾਂ ਜਤਨ ਹੋ ਰਹੇ ਹਨ। ਜੇਕਰ ਅਜਾਂ ਭੀ ਇਸ ਦੁਨੀਆਂ ਵਿੱਚ ਆਪਣਾ ਨਾਮ ਕਾਇਮ ਰਖਣਾ ਹੈ ਤਾਂ ਸਿਰਫ ਪਿਛਲੀ ਪੂੰਜੀ ਉਤੇ ਹੀ ਸੰਤੋਖ ਨਾ ਕਰਕੇ ਸਾਨੂੰ ਭੀ ਕੁਝ ਕਰ ਵਿਖਾਉਣਾ ਚਾਹੀਦਾ ਹੈ। ਪੁਰਾਣੇ ਗਿਆਨ ਦੇ ਕੋਰੇ ਅਭਮਾਨ ਨਾਲ ਹੁਣ ਕੰਮ ਨਹੀਂ ਚਲੇਗਾ। ਅਸੀਂ ਅਜੇਹਾ ਗਿਆਨ ਪ੍ਰਾਪਤ ਕਰੀਏ ਕਿ ਜਿਸ ਨਾਲ ਸਾਡੇ ਬਜ਼ੁਰਗਾਂ ਦਾ ਨਾਮ ਵਧ ਜਾਵੇ।

## ਸਦਾਚਾਰ
### (ਇਕ ਅੰਗ੍ਰੇਜ਼ੀ ਲੇਖ ਦਾ ਭਾਵਾਰਥ)

ਸੰਸਾਰ ਵਿਚ ਉੱਨਤੀ ਕਰਨ ਲਈ ਚਤਰਾਈ ਨਾਲੋਂ ਸਦਾਚਾਰ ਅਤੇ ਦ੍ਰਿੜ੍ਹਤਾ ਦੀ ਬਹੁਤ ਲੋੜ ਹੈ। ਸੱਚ ਨੂੰ ਜਾਣਨ ਨਾਲੋਂ ਸੱਚੇ ਕੰਮ ਕਰਨੇ ਜ਼ਰੂਰੀ ਹਨ। ਜੇਕਰ ਅਸੀਂ ਸੰਸਾਰ ਵਿਚ ਸੁਖੀ ਅਤੇ ਚੰਗੇ ਭਾਵਾਂ ਵਾਲੇ ਹੋਣਾ ਚਾਹੁੰਦੇ ਹਾਂ ਤਾਂ ਸਾਨੂੰ ਸੱਚਾ ਰਾਹ ਫੜਨਾ ਚਾਹੀਦਾ ਹੈ। ਚੰਗੇ ਕੰਮ ਕਰਨ ਨਾਲ ਹੀ ਮਨੁੱਖ ਚੰਗੇ ਦਿਨ ਦੇਖਦਾ ਹੈ।

ਕਿਸੇ ਦੇ ਜੀਵਨ ਦੀ ਵਡਿਆਈ ਤਦੇ ਹੀ ਹੈ ਜਦ ਉਸ ਵਿਚ ਸਦਾਚਾਰ ਦੀ ਮਾਤ੍ਰਾ ਬਹੁਤ ਹੈ। ਕੈਬਿਲ* ਦਾ ਕਹਿਣਾ ਹੈ ਕਿ "ਇਕ ਵਾਰੀ ਪੱਕਾ ਖਿਆਲ ਕਰ ਲਵੋ ਕਿ ਅੱਜ ਤੋਂ ਸਾਡਾ ਦਿਲ ਜਿਸ ਕੰਮ ਨੂੰ ਕਰਨ ਵਾਸਤੇ ਆਖੇਗਾ ਉਸ ਦੇ ਕਰਨ ਵਿਚ ਅਸੀਂ ਢਿੱਲ ਮੱਠ ਨਹੀਂ ਕੀਤਾ ਕਰਾਂਗੇ, ਇਸ ਤਰ੍ਹਾਂ ਤੁਸੀਂ ਜਾਣੋਂ ਸੰਸਾਰਕ ਸੁਖ ਦੀ ਕੁੰਜੀ ਪਾ ਲਓਗੇ। ਪਾਪੀ ਆਦਮੀ ਇਸ ਨੂੰ ਪ੍ਰਾਪਤ ਕਰਨ ਵਿਚ ਅਸਮਰੱਥ ਹੁੰਦਾ ਹੈ।"

ਆਪਣੇ ਕਰਤੱਵਜ ਤੋਂ ਬੇਮੁਖ ਹੋਕੇ ਅਥਵਾ ਚਲਾਕੀ ਨਾਲ ਉਸ ਤੋਂ ਬਚਕੇ ਬਹੁਤ ਸਮੇਂ ਤਕ ਤੁਸੀਂ ਕਦੇ ਭੀ ਆਪਣੇ ਸੁਖ ਨੂੰ ਨਹੀਂ ਵਧਾ ਸਕੋਗੇ। ਕਵੀ ਵਰਡਸ ਵਰਥ ਦਾ ਕਹਿਣਾ ਹੈ ਕਿ "ਬੁੱਧਵਾਨ ਅਤੇ ਭਲੇਮਾਨਸ ਪੁਰਖਾਂ ਵਿਚ ਇਹੋ ਗੁਣ ਹੁੰਦਾ ਹੈ ਕਿ ਕਾਇਰਾਂ ਵਾਲੇ ਡਰਾਂ ਨੂੰ ਉਹ ਹਿਰਦੇ ਵਿਚ ਜਗਾ ਨਹੀਂ ਦੇਂਦੇ, ਆਪਣੇ ਕਰਤੱਵਜ ਦੇ ਪਾਲਨ ਵਿਚ ਉਹ ਵੱਡੇ ਪੱਕੇ ਰਹਿੰਦੇ ਹਨ। ਉਹ ਆਪਣੇ ਕਰਤੱਵਜ ਦੇ ਪਿਛੇ ਹਜ਼ਾਰਾਂ ਕਸ਼ਟਾਂ ਦਾ ਸਾਹਮਣਾ ਕਰਦੇ ਹਨ, ਈਸ਼੍ਵਰ ਉੱਤੇ ਭਰੋਸਾ ਰਖਕੇ ਉਸ ਸਾਰੇ ਕੰਮਾਂ ਵਿਚ ਸਫਲ ਹੋ ਜਾਂਦੇ ਹਨ।"

ਜੀਵਨ ਵਿਚ ਸੱਚੀ ਸਫਲਤਾ ਪ੍ਰਾਪਤ ਕਰਨ ਲਈ ਸਿਰਫ ਇਕ ਹੀ ਗੱਲ ਦੀ ਲੋੜ ਹੈ। ਰੁਪਏ ਦੀ ਲੋੜ ਨਹੀਂ, ਸ਼ਕਤੀ, ਚਤਰਾਈ, ਪ੍ਰਸਿੱਧੀ, ਸਵਤੰਤ੍ਰਤਾ, ਇਥੋਂ ਤਕ ਕਿ ਅਰੋਗਤਾ ਦੀ ਭੀ ਇੰਨੀ ਲੋੜ ਨਹੀਂ, ਲੋੜ ਹੈ ਸਿਰਫ ਸਦਾਚਾਰ ਦੀ। ਇਹੋ ਹੀ ਸਿਰਫ ਸਾਨੂੰ ਨਾਸ ਹੋਣ ਤੋਂ ਬਚਾ ਸਕਦਾ ਹੈ, ਜਿਸ ਨੇ ਇਸ ਨੂੰ ਗਵਾ ਦਿੱਤਾ, ਉਹ ਨਾਸ ਹੋਏ ਬਿਨਾਂ ਨਹੀਂ ਰਹੇਗਾ।

ਤੁਸੀਂ ਆਪਣੇ ਆਪ ਨੂੰ ਜਿਹਾ ਬਨਾਉਣਾ ਚਾਹੁੰਦੇ ਹੋ, ਤੇਹਾ ਹੀ ਤੁਹਾਡਾ ਚਾਲ ਚਲਨ ਹੋ ਜਾਵੇਗਾ। ਅਸੀਂ ਸਾਰੇ ਨਾ ਤਾਂ ਕਵੀ ਅਤੇ ਗਵੱਯੇ ਹੀ ਹੋ ਸਕਦੇ ਹਾਂ, ਅਤੇ

---

*ਇਹ ਪੈਂਫਲਿਟ ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ ਨੰ. 120 ਦੇ ਅਧੀਨ ਵਜ਼ੀਰ ਹਿੰਦ ਪ੍ਰੈਸ, ਪਹਿਲੀ ਵਾਰ ਅਗਸਤ 1920 ਵਿਚ ਅੰਮ੍ਰਿਤਸਰ ਵਿਖੇ ਛਪਿਆ। ਲੇਖਕ ਤੇ ਪ੍ਰਕਾਸ਼ਕ ਭਾਈ ਮੋਹਨ ਸਿੰਘ ਵੈਦ ਸਨ।

ਨਾ ਕਾਰੀਗਰ ਜਾਂ ਵੈਗਯਾਨਿਕ ਹੀ ਹੋ ਸਕਦੇ ਹਾਂ। ਅਜੇਹੀਆਂ ਹੀ ਹੋਰ ਕਿੰਨੀਆਂ ਗੱਲਾਂ ਹਨ, ਜਿਨ੍ਹਾਂ ਲਈ ਕੁਦਰਤ ਨੇ ਸਾਨੂੰ ਨਹੀਂ ਬਣਾਯਾ। ਤੁਸੀਂ ਉਹਨਾਂ ਲਈ ਗੁਣਾਂ ਨੂੰ ਦਿਖਾਓ ਜਿਨ੍ਹਾਂ ਉਤੇ ਤੁਹਾਡਾ ਕਬਜ਼ਾ ਹੈ, ਜਿਹਾ ਕਿ ਸਚਾਈ, ਗੰਭੀਰਤਾ, ਸਹਨਸ਼ੀਲਤਾ, ਵਿਸ਼ਿਆਂ ਤੋਂ ਉਪਰਾਮਤਾ, ਪਰੋਪਕਾਰ, ਫਜ਼ੂਲ ਖਰਚੀ ਤੋਂ ਨਫਰਤ, ਸੁਤੰਤ੍ਰਤਾ ਅਤੇ ਉੱਚੇ ਖਿਆਲ। ਜਿਨ੍ਹਾਂ ਗੁਣਾਂ ਨੂੰ ਆਪਣੇ ਵਿਚ ਤੁਸੀਂ ਦਿਖਾ ਸਕਦੇ ਹੋ, ਉਹਨਾਂ ਨੂੰ ਤੁਸੀਂ ਕਿਉਂ ਨਹੀਂ ਦਿਖਾਉਂਦੇ ? ਕੁਦਰਤ ਜਾਂ ਤੁਹਾਡੀ ਅਯੋਗਤਾ ਉਹਨਾਂ ਨੂੰ ਦਿਖਾਉਣ ਵਿਚ ਰੋਕ ਪਾਣ ਵਾਲੀ ਨਹੀਂ, ਤਾਂ ਭੀ ਤੁਸੀਂ ਆਪਣੀ ਇੱਛਾ ਨਾਲ ਉਹਨਾਂ ਗੁਣਾਂ ਦਾ ਪ੍ਰਕਾਸ਼ ਨਹੀਂ ਕਰਦੇ।

ਅਜੇਹਾ ਕੋਈ ਭੀ ਕੰਮ ਨਾ ਕਰੋ, ਜਿਸ ਤੋਂ ਤੁਹਾਨੂੰ ਸ਼ਰਮਿੰਦਾ ਹੋਣਾ ਪਵੇ, "ਜਿੰਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ। ਮਤੁ ਸ਼ਰਮਿੰਦਾ ਥੀਵਈ ਸਾਈਂ ਦੇ ਦਰਬਾਰਿ।" ਕੋਈ ਸਲਾਹ ਜੋ ਵੱਡੇ ਮਹੱਤਵ ਦੀ ਹੈ, ਉਹ ਆਪਣੀ ਹੀ ਹੈ। ਸੇਨੇ ਦਾ ਕਹਿਣਾ ਹੈ ਕਿ "ਆਪਣੀ ਆਤਮਾ ਦਾ ਵਿਚਾਰ ਸਦਾ ਅਨੰਦ ਦੇਣ ਵਾਲਾ ਹੈ।" ਫ੍ਰੈਂਕਲਿਨ ਨੇ ਜਿਸ ਦੇ ਬਹੁਤ ਸਾਰੇ ਸ਼ੁਭ ਵਿਚਾਰਾਂ ਲਈ ਅਸੀਂ ਉਸ ਦੇ ਕ੍ਰਿਤੱਗਯ ਹਾਂ ਗੁਣ ਗ੍ਰਹਣ ਕਰਨ ਦੇ ਇਕ ਨਿਯਮ ਦਾ ਆਸਰਾ ਲਿਆ ਸੀ, ਸੁਭ ਗੁਣਾਂ ਨੂੰ ਚੰਗੀ ਤਰ੍ਹਾਂ ਸਮਝ ਕੇ ਉਸ ਨੇ ਇਕ ਇਕ ਕਰਕੇ ਉਹਨਾਂ ਦੇ ਪ੍ਰਾਪਤ ਕਰਨ ਦਾ ਯਤਨ ਕੀਤਾ। ਇਸ ਨਿਯਮ ਨਾਲ ਉਸ ਨੇ ੧੩ ਗੁਣ ਪ੍ਰਾਪਤ ਕੀਤੇ, ਉਹ ਇਹ ਹਨ :— ੧ ਸੰਜਮ, ੨ ਅਨਾਲਸ, ੩ ਕ੍ਰਮ ਬੱਧਤਾ, ੪ ਸਥਿਰਤਾ, ੫ ਸੰਜਮ ਦਾ ਖਰਚ, ੬ ਉੱਦਮਤਾਈ, ੭ ਸਚਾਈ, ੮ ਨਿਆਂ, ੯ ਮਰਯਾਦਾ, ੧੦ ਸਫਾਈ, ੧੧ ਸ਼ਾਂਤੀ, ੧੨ ਪਵਿਤ੍ਰਤਾ, ਅਤੇ ੧੩ ਨਿੰਮ੍ਰਤਾ।

ਬਿੱਸ਼ਪ ਵਿਲਸਨ ਦਾ ਕਹਿਣਾ ਹੈ ਕਿ "ਜੇਕਰ ਅਸੀਂ ਕਿਸੇ ਭਲੇ ਮਾਨਸ ਨੂੰ ਕਿਸੇ ਗਰੀਬ ਦੇ ਹੱਥ ਕੁਝ ਪੈਸੇ ਦੇਂਦਿਆਂ ਅਤੇ ਇਹ ਆਖਦਿਆਂ ਸੁਣੀਏਂ ਕਿ ਤੂੰ ਸ਼ਰਾਬ ਖਾਨੇ ਵਿਚ ਜਾਕੇ ਇਹਨਾਂ ਪੈਸਿਆਂ ਨੂੰ ਖਰਚ ਕਰੀਂ, ਜਾਂ ਜੂਏ ਘਰ ਵਿਚ ਜੂਆ ਜਾ ਕੇ ਖੇਡੀਂ, ਜਾਂ ਕੋਈ ਹੋਰ ਬੁਰਾ ਕੰਮ ਕਰੀਂ, ਤਾਂ ਸਾਨੂੰ ਕਿੰਨਾ ਅਚਰਜ ਹੋਵੇਗਾ। ਜਦ ਇਹ ਹਾਲ ਹੈ ਤਾਂ ਸਾਨੂੰ ਭੀ ਉਹ ਕੰਮ ਕਿਉਂ ਕਰਨੇ ਚਾਹੀਦੇ ਹਨ ਕਿ ਜਿਨ੍ਹਾਂ ਨੂੰ ਦੂਜੇ ਕਰਦੇ ਹਨ ਅਤੇ ਉਹਨਾਂ ਨੂੰ ਦੇਖਕੇ ਅਸੀਂ ਹੱਸਦੇ ਹਾਂ।

ਹਮੇਸ਼ਾਂ ਉੱਤੇ ਨੂੰ ਦੇਖੋ, ਹੇਠਾਂ ਨੂੰ ਨਹੀਂ। ਲਾਰਡ ਬੈਕਨਸ ਫੀਲਡ ਦਾ ਕਹਿਣਾ ਹੈ ਕਿ "ਉਹ ਮਨੁੱਖ ਜੋ ਉਪਰ ਨੂੰ ਨਹੀਂ ਦੇਖਦਾ ਉਹ ਹੇਠਾਂ ਨੂੰ ਦੇਖੇਗਾ ਅਤੇ ਜੋ ਉਪਰ ਚੜ੍ਹਨ ਦਾ ਜਤਨ ਨਹੀਂ ਕਰਦਾ, ਸ਼ਾਇਦ ਉਸ ਦੇ ਭਾਗਾਂ ਵਿਚ ਹੇਠਾਂ ਪਿਆ ਰਹਿਣਾ ਹੀ ਲਿਖਿਆ ਹੈ।" ਕਿਸੇ ਕਵੀ ਦਾ ਕਹਿਣਾ ਹੈ ਕਿ—"ਵਡਿਆਈ ਨਾਲ ਸਿਰਫ ਨਾਮ ਪ੍ਰਸਿੱਧ ਹੁੰਦਾ ਹੈ, ਪਰ ਇਸ ਸ਼ਬਦ ਵਿਚ ਉਹ ਤਾਕਤ ਹੈ ਜੋ ਮਨੁੱਖ ਨੂੰ ਆਤਮਿਕ ਬਲ ਦੇਂਦੀ ਹੈ, ਅਤੇ ਮਨ ਨੂੰ ਉਤਸ਼ਾਹਿਤ ਕਰਦੀ ਹੈ। ਮਰੇ ਹੋਏ ਸ਼ਕਤੀਵਾਨ ਪੁਰਖਾਂ ਦਾ ਖਿਆਲ ਨੌ ਜਵਾਨਾਂ ਵਿਚ ਉਹ ਤਾਕਤ ਭਰਦਾ ਹੈ ਜਿਸ ਨਾਲ ਉਹ ਹੱਥ ਜੋੜਕੇ ਪਰਮੇਸ਼ਰ ਅਗੇ ਬੇਨਤੀ ਕਰਦੇ ਹਨ ਕਿ ਉਹ ਭੀ ਆਪਣੇ ਵਡਿਆਂ ਵਾਂਗੂੰ ਉੱਦਮੀ ਅਤੇ ਵਡਿਆਈ ਵਾਲੇ ਬਣਨ।

ਜੀਵਨ ਦੀ ਸਚਾਈ ਦਾ ਵਿਚਾਰ ਕਰਦਿਆਂ ਹੋਯਾਂ ਮਮੂਲੀ ਈਰਖਾ ਸਾਡੇ ਵਿਚਾਰ

ਯੋਗ ਨਹੀਂ ਅਤੇ ਜਿਹੜੇ ਵਡੇ ੨ ਮਨੁੱਖ ਹੋਏ ਹਨ ਜਿਹਾ ਕੁ ਸ਼ੈਕਸਪੀਅਰ, ਮਿਲਟਨ, ਡਾਰਵਿਨ ਆਦਿਕ, ਉਹਨਾਂ ਨੇ ਕਦੇ ਭੀ ਰਾਜਸੀ ਖਿਤਾਬਾਂ ਦੀ ਇੱਛਾ ਨਹੀਂ ਕੀਤੀ, ਸਿਖ ਇਤਿਹਾਸ ਵਿਚ ਅਜੇਹੇ ਅਨੇਕਾਂ ਉੱਚ ਦ੍ਰਿਸ਼ਟ ਪ੍ਰਕਾਸ਼ਤ ਹਨ। ਮਮੂਲੀ ਈਰਖਾ ਵਿਚ ਸਭ ਤੋਂ ਬੁਰੀ ਗੱਲ ਇਹ ਹੈ ਕਿ ਇਸ ਤੋਂ ਕਦੇ ਭੀ ਸੰਤੋਖ ਨਹੀਂ ਹੋ ਸਕਦਾ। ਪਹਾੜ ਦੀ ਇਕ ਚੋਟੀ ਉਤੇ ਚੜ੍ਹਿਆਂ ਦੂਜੀ ਚੋਟੀ ਨਜ਼ਰ ਆਉਂਦੀ ਹੈ। ਉਸੇ ਤਰ੍ਹਾਂ ਇਕ ਇੱਛਾ ਦੇ ਪੂਰਨ ਹੋਯਾਂ ਦੂਜੀ ਪੈਦਾ ਹੋ ਜਾਂਦੀ ਹੈ। ਸਿਕੰਦਰ ਅਤੇ ਨੈਪੋਲੀਅਨ ਵਰਗੇ ਵੱਡੇ ਵੱਡੇ ਬਹਾਦਰਾਂ ਨੂੰ ਸੰਤੋਖ ਨਹੀਂ ਆਯਾ। ਅਯੋਗ ਈਰਖਾ ਕਰਨ ਵਾਲਿਆਂ ਨੂੰ ਸ਼ਾਂਤੀ ਨਹੀਂ ਮਿਲਦੀ ਅਤੇ ਨਾ ਉਹ ਆਪਣੇ ਆਪ ਨੂੰ ਸਫਲ ਸਮਝਦੇ ਹਨ। ਬੇਕਨ ਦਾ ਕਹਿਣਾ ਹੈ ਕਿ "ਜੋ ਮਨੁੱਖ ਅਗੇ ਵਧਣ ਦੀ ਇੱਛਾ ਕਰਦਾ ਹੈ ਪਰ ਵਧਦਾ ਨਹੀਂ, ਉਹ ਆਪਣੀ ਅਸਲੀ ਜਗ੍ਹਾ ਤੋਂ ਭੀ ਗਿਰ ਜਾਂਦਾ ਹੈ।"

ਸੁਆਰਥ ਨਾਲ ਭਰੀ ਹੋਈ ਈਰਖਾ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਦੀ ਤਰ੍ਹਾਂ ਇਕ ਧੋਖਾ ਦੇਣ ਵਾਲੀ ਚਮਕ ਹੈ। ਸਿਰਫ ਉੱਚੇ ਔਹਦੇ ਨਾਲ ਹੀ ਕੀ ਹੋ ਸਕਦਾ ਹੈ? ਮੇਰਾਣੀ ਮੇਡੀਸਸ ਨਾਮੇ ਫਰਾਂਸ ਦੀ ਮਹਾਰਾਣੀ ਫਰਾਂਸ ਦੀ ਰਾਜ ਪ੍ਰਤਿਨਿਧੀ ਸੀ। ਫਰਾਂਸ ਦੇ ਮਹਾਰਾਜ ਦੀ ਮਾਂ, ਸਪੇਨ ਦੀ ਰਾਣੀ ਦੀ ਮਾਂ, ਇੰਗਲੈਂਡ ਦੀ ਰਾਣੀ ਦੀ ਮਾਂ ਅਤੇ ਸੇਵਾਯ ਦੀ ਡਚੇਜ਼ ਸੀ, ਪਰ ਫੇਰ ਭੀ ਆਪਣੇ ਬਾਲਾਂ, ਦੇ ਹਥੋਂ ਮਾਰੀ ਗਈ। ਉਹਨਾਂ ਨੇ ਆਪਣੇ ਰਾਜ ਵਿਚ ਭੀ ਨਾ ਰਹਿਣ ਦਿਤਾ। ਦਸ ਵਰਹੇ ਦੁਖ ਭੋਗ ਕੇ ਭੁਖੀ ਮਰਦੀ ਮਰ ਗਈ।

ਸਾਰੇ ਰਾਜ ਮੁਕਟ ਘੱਟ ਵੱਧ ਕੰਡਿਆਂ ਨਾਲ ਵੇੜ੍ਹੇ ਹੋਏ ਹੁੰਦੇ ਹਨ। ਉਸ ਦਾ ਧਾਰਨ ਕਰਨ ਵਾਲਾ ਹੀ ਇਸ ਗੱਲ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਜ਼ਿੰਮੇਵਾਰੀ ਦੇ ਭਾਰਾਂ ਨਾਲ ਉਹ ਦਬਿਆ ਰਹਿੰਦਾ ਹੈ। ਜਿਸ ਦੇਸ਼ ਨਾਲ ਹਜ਼ਾਰਾਂ ਲੋਕਾਂ ਉਤੇ ਵਿਪਦਾ ਆਣ ਪਵੇ ਤਾਂ ਇਹ ਅਸੰਭਵ ਹੈ ਕਿ ਉਸ ਦਾ ਕਰਨ ਵਾਲਾ ਬਚਿਆ ਰਹੇ।

ਭਾਵੇਂ ਕਿੰਨੀ ਥੋੜ੍ਹੀ ਉੱਨਤੀ ਕੀਤੀ ਜਾਵੇ ਪਰ ਇਸ ਤੋਂ ਜੀਵਨ ਅਨੰਦ ਰੂਪ ਮਲੂਮ ਹੁੰਦਾ ਹੈ, ਅਤੇ ਇਸ ਦੇ ਬਿਨਾ ਭਾਰ ਰੂਪ ਮਲੂਮ ਹੁੰਦਾ ਹੈ। ਮਨੁੱਖ ਜੀਵਨ ਉੱਨਤੀ ਕਰਨ ਲਈ ਹੀ ਹੈ, ਹੇਠਾਂ ਡਿਗਣ ਨੂੰ ਨਹੀਂ। ਸਾਡੇ ਵਿਚੋਂ ਅਨੇਕਾਂ ਮਨੁੱਖ ਕਿਸੇ ਤਰ੍ਹਾਂ ਭੀ ਇਕ ਜਗ੍ਹਾ ਨਹੀਂ ਰਹਿ ਸਕਦੇ, ਜਾਂ ਤਾਂ ਉਹਨਾਂ ਨੂੰ ਅਗੇ ਵਧਣਾ ਪਵੇਗਾ ਜਾਂ ਅਵਨਤੀ (ਤਨੱਜ਼ਲੀ) ਦੇ ਟੋਏ ਵਿਚ ਡਿਗਣਾ ਪਵੇਗਾ। ਅਜੇਹਾ ਹੋਏ ਬਿਨਾਂ ਨਹੀਂ ਰਹੇਗਾ। ਉੱਨਤੀ ਕਰਨ ਵਿਚ ਇਸ ਗਲ ਦਾ ਕਿ ਅਸੀਂ ਆਪਣੇ ਮਤਲਬਾਂ ਨੂੰ ਕਿਸ ਤਰ੍ਹਾਂ ਪ੍ਰਾਪਤ ਕਰ ਸਕੀਏ ਵੱਡਾ ਧਯਾਨ ਰਖਣਾ ਚਾਹੀਦਾ ਹੈ। ਜਿਹੜੇ ਲੋਕ ਖੋਟੇ ਮਾਰਗ ਦੁਆਰਾ ਆਪਣੀ ਉੱਨਤੀ ਕਰ ਲੈਂਦੇ ਹਨ ਉਹ ਅਸਲ ਵਿਚ ਉੱਨਤ ਨਹੀਂ ਹੋਏ ਸਗੋਂ ਹੇਠਾਂ ਡਿਗੇ ਹਨ।

ਕੁਦਰਤ ਸਾਥੋਂ ਜਿਨ੍ਹਾਂ ਗੱਲਾਂ ਦੀ ਲੋੜ ਰੱਖਦੀ ਹੈ ਉਹਨਾਂ ਨੂੰ ਅਸੀਂ ਸੁਗਮਤਾ ਨਾਲ ਪੂਰਾ ਕਰ ਸਕਦੇ ਹਾਂ ਅਤੇ ਉਹਨਾਂ ਵਿਚ ਹੀ ਸਾਡੀ ਭਲਾਈ ਭੀ ਹੈ। ਸਾਡੀ ਈਰਖਾ ਇਹੋ ਹੋਣੀ ਚਾਹੀਦੀ ਹੈ ਕਿ ਅਸੀਂ ਆਪਣੇ ਮਨ ਨੂੰ ਰੋਕੀਏ। ਇਹੋ ਸੁਰਾਜ ਹੈ ਅਤੇ ਸੱਚੀ ਉੱਨਤੀ ਇਹੋ ਹੈ ਕਿ ਅਸੀਂ ਬਹੁਤ ਜਾਣੀਏਂ, ਬਹੁਤ ਹੋਈਏ ਅਤੇ ਬਹੁਤ ਕੰਮ ਕਰੀਏ। ਇਸ ਉੱਨਤੀ ਵਿਚ ਰੁਕਣ ਦੀ ਲੋੜ ਨਹੀਂ। ਇਸ ਵਿਚ ਪੈਰ ਪੈਰ ਤੇ ਆਨੰਦ

ਮਿਲਦਾ ਹੈ ਅਤੇ ਡਰ ਭਜਦਾ ਹੈ। ਪਹਿਲੀ ਅਤੇ ਉੱਚੀ ਈਰਖਾ ਮਨੁੱਖ ਦੀ ਆਪਣੇ ਕਰਤੱਵਜ ਕਰਮ ਕਰਨ ਦੀ ਹੋਣੀ ਚਾਹੀਦੀ ਹੈ। ਵੱਡੇ ਪੁਰਖ ਨੂੰ ਮੌਤ ਜਦ ਗਲਵੱਕੜੀ ਪਾਵੇਗੀ ਤਦ ਉਸ ਵੇਲੇ ਭੀ ਉਹ ਉਸ ਨੂੰ ਕਰਤੱਵਜ ਪਾਲਨ ਕਰਦਾ ਦੇਖੇਗੀ।

ਕਿਹਾ ਜਾਂਦਾ ਹੈ ਕਿ ਡਯੂਕ ਆਫ ਵੈਲਿੰਗਟਨ ਦੀਆਂ ਚਿਠੀਆਂ ਵਿਚ "ਵਡਿਆਈ" ਸ਼ਬਦ ਕਿਧਰੇ ਨਹੀਂ ਪਾਯਾ ਜਾਂਦਾ। ਉਸ ਦੇ ਜੀਵਨ ਦਾ ਮੂਲ ਮੰਤਰ 'ਕਰਤੱਵਜ' ਹੀ ਸੀ।

ਰਸਕਿਨ ਦਾ ਕਹਿਣਾ ਹੈ ਕਿ "ਅਸੀਂ ਜੋ ਕੁਝ ਭੀ ਵਿਚਾਰਦੇ ਹਾਂ, ਜਾਣਦੇ ਹਾਂ, ਜਾਂ ਜੋ ਕੁਝ ਅਸੀਂ ਨਿਸਚਾ ਕਰਦੇ ਹਾਂ ਛੇਕੜ ਉਸ ਤੋਂ ਥੋੜਾ ਹੀ ਮਤਲਬ ਨਿਕਲਦਾ ਹੈ। ਮਤਲਬ ਲਈ ਪਹਿਲੀ ਗੱਲ ਕਰਮ ਕਰਨਾ ਹੈ। ਬਾਯਰਨ ਦਾ ਕਹਿਣਾ ਹੈ ਕਿ "ਬੁਧਵਾਨਤਾ ਕਿਥੇ ਮਿਲਦੀ ਹੈ ? ਵਿਚਾਰ ਦੀ ਜਗਾ ਕਿਥੇ ਹੈ ? ਪਹਾੜਾਂ ਉਤੇ ਜਾਂ ਡੂੰਘੇ ਸਮੁੰਦ੍ਰ ਵਿਚ ਨਹੀਂ। ਚਾਂਦੀ ਸੋਨੇ ਜਵਾਹਰਾਤ ਦੇ ਮੁੱਲ ਨਹੀਂ ਮਿਲਦੀ। ਈਸ਼੍ਵਰ ਦਾ ਭਉ ਕਰਨਾ ਹੀ ਬੁਧਵਾਨਤਾ ਹੈ ਅਤੇ ਬੁਰਾਈ ਤੋਂ ਬਚਣਾ ਹੀ ਵਿਚਾਰ ਹੈ।"

ਸਚੇ ਅਤੇ ਭਰੋਸੇ ਵਾਲੇ ਬਣੋ। ਸਚਾਈ ਆਪ ਸ੍ਰੇਸ਼ਟ ਨੀਤੀ ਹੈ। ਚੋਸਰ ਆਖਦਾ ਹੈ ਕਿ "ਸੱਚ ਹੀ ਸਭ ਨਾਲੋਂ ਵੱਡੀ ਚੀਜ਼ ਹੈ, ਜਿਸ ਨੂੰ ਮਨੁੱਖ ਆਪਣੇ ਪਾਸ ਰਖ ਸਕਦਾ ਹੈ।"

ਪਲੂਟਾਰਕ ਦਾ ਕਹਿਣਾ ਹੈ ਕਿ "ਜੋ ਝੂਠ ਬੋਲਦਾ ਹੈ, ਉਹ ਇਸ ਗੱਲ ਨੂੰ ਸਾਬਤ ਕਰਦਾ ਹੈ ਕਿ ਉਸ ਨੂੰ ਈਸ਼੍ਵਰ ਦੀ ਪਰਵਾਹ ਨਹੀਂ, ਪਰ ਮਨੁੱਖ ਪਾਸੋਂ ਉਹ ਡਰਦਾ ਹੈ। ਆਪਣੀ ਭੁੱਲ ਉੱਤੇ ਸ਼ਰਮਿੰਦੇ ਹੋਣਾ ਚੰਗਾ ਹੈ, ਪਰ ਸ਼ਰਮ ਦੇ ਮਾਰੇ ਭੁੱਲ ਨਾ ਕਰੋ।"

ਮੈਕਸਮੂਲਰ ਦਾ ਕਹਿਣਾ ਹੈ—"ਅਗਿਣਤ ਗੁਣ ਅਜੇਹੇ ਹਨ ਕਿ ਜਿਨ੍ਹਾਂ ਨੂੰ ਪ੍ਰਾਪਤ ਕਰਨਾ ਮਨੁੱਖ ਲਈ ਜ਼ਰੂਰੀ ਹੈ। ਜਾਂ ਇਉਂ ਆਖੋ ਕਿ ਮਨੁੱਖ ਜਨਮ ਦੀ ਸਫਲਤਾ ਹੀ ਉਹਨਾਂ ਗੁਣਾਂ ਦੇ ਪ੍ਰਾਪਤ ਕਰਨ ਵਿਚ ਹੈ, ਪਰ ਇਕ ਗੁਣ ਅਜੇਹਾ ਹੈ ਜੋ ਬਹੁਤ ਜ਼ਰੂਰੀ ਹੈ, ਜਿਸ ਦੇ ਬਿਨਾਂ ਮਨੁੱਖ ਮਨੁੱਖ ਨਹੀਂ। ਕੋਈ ਭੀ ਵੱਡਾ ਜੀਵਨ ਜਿਸ ਤੋਂ ਖਾਲੀ ਨਹੀਂ ਰਿਹਾ, ਜਿਸ ਦੇ ਬਿਨਾਂ ਕੋਈ ਵੱਡਾ ਕੰਮ ਹੀ ਨਹੀਂ ਹੋਇਆ ਹੈ, ਉਹ ਗੁਣ ਸੱਚ ਹੈ। ਸੱਚ ਅੰਦਰਲੇ ਭਾਗਾਂ ਵਿਚ ਹੈ। ਸਾਡੇ ਵਡੇ ਪੁਰਖਾਂ ਅਤੇ ਚੰਗੇ ਪੁਰਖਾਂ ਨੂੰ ਦੇਖੋ, ਅਸੀਂ ਉਹਨਾਂ ਨੂੰ ਵੱਡਾ ਅਤੇ ਚੰਗਾ ਕਿਸ ਵਾਸਤੇ ਆਖਦੇ ਹਾਂ ? ਕਿਉਂਕਿ ਉਹ ਸਚਾਈ ਨਾਲ ਪੂਰਣ ਹਨ ਅਤੇ ਜੋ ਕੁਝ ਉਹ ਆਖਦੇ ਹਨ ਉਸ ਦੇ ਕਰਨ ਦੀ ਉਹਨਾਂ ਵਿਚ ਹਿੰਮਤ ਹੁੰਦੀ ਹੈ। ਸ਼ੇਕਸਪੀਅਰ ਦਾ ਕਹਿਣਾ ਹੈ—"ਜੋ ਆਪਣੇ ਨਾਲ ਸਚਾਈ ਪੂਰਬਕ ਵਰਤਦਾ ਹੈ, ਉਹ ਕਿਸੇ ਅੱਗੇ ਝੂਠ ਨਹੀਂ ਬੋਲ ਸਕਦਾ।"

ਵਰਡਸਵਰਥ ਦਾ ਕਹਿਣਾ ਹੈ—"ਦੋ ਗੱਲਾਂ ਦੇਖਣ ਵਿਚ ਤਾਂ ਆਪਸ ਵਿਚ ਵਿਰੁਧ ਮਲੂਮ ਹੁੰਦੀਆਂ ਹਨ, ਪਰ ਉਹ ਤੁਰਦੀਆਂ ਕਠੀਆਂ ਹਨ। ਉਹ ਦੋ ਗੱਲਾ ਸੁਤੰਤ੍ਰਤਾ ਅਤੇ ਪਰਤੰਤ੍ਰਤਾ ਹਨ। ਆਪਣੇ ਬਲ ਖੜੇ ਹੋਣਾ ਅਤੇ ਦੂਜੇ ਦੇ ਆਸਰੇ ਖੜੇ ਹੋਣਾ।

ਆਗਯਾ ਪਾਲਨ ਕਰਨੀ ਸਿੱਖੋ ਤਾਂ ਤੁਸੀਂ ਸਮਝ ਜਾਓਗੇ ਕਿ ਆਗਯਾ ਕਿਸ ਤਰ੍ਹਾਂ ਦਿਤੀ ਜਾਂਦੀ ਹੈ। ਕਵਾਇਦ ਕਰਨੀ ਮਨ ਅਤੇ ਸਰੀਰ ਦੋਹਾਂ ਨੂੰ ਆਪਣੇ ਵੱਸ ਕਰਨ ਲਈ ਚੰਗੀ ਹੈ। ਕੋਈ ਖਰਾਬ ਸਿਪਾਹੀ ਕਦੇ ਚੰਗਾ ਜਰਨੈਲ ਨਹੀਂ ਬਣ ਸਕਦਾ।

ਕਹਾਵਤ ਹੈ ਕਿ "ਜੇ ਤੁਹਾਨੂੰ ਸਫਲਤਾ ਪ੍ਰਾਪਤ ਹੋ ਜਾਵੇ ਤਾਂ ਹੰਕਾਰ ਨੂੰ ਆਪਣੇ ਪਾਸ ਨਾ ਆਉਣ ਦਿਓ। ਹੰਕਾਰ ਨਾਸ ਦੇ ਅਗੇ ਅਗੇ ਤੁਰਦਾ ਹੈ। ਇਸੇ ਤਰਾਂ ਹੀ ਹਠੀ (ਜ਼ਿੱਦੀ) ਸੁਭਾਵ ਡਿਗਣ ਤੋਂ ਪਹਿਲਾਂ"

ਜੇਕਰ ਤੁਸੀਂ ਆਪਣੇ ਆਪ ਨੂੰ ਬੁਰੇ ਸੁਭਾਵ ਵਾਲਾ ਬਣਾਓਗੇ ਅਤੇ ਬੁਰੇ ਖਿਆਲ ਮਨ ਵਿਚ ਲਿਆਓਗੇ, ਤਾਂ ਤੁਸੀਂ ਆਪਣੇ ਹਿਰਦੇ ਵਿਚ ਇਕ ਰਾਖਸ਼ ਪਾਲੋਗੇ। ਉਹ ਛੇਤੀ ਹੀ ਬਲਵਾਨ ਹੋਕੇ ਤੁਹਾਡੇ ਹਿਰਦੇ ਦਾ ਆਨੰਦ ਅਤੇ ਸ਼ਾਂਤੀ ਦੂਰ ਕਰ ਦੇਵੇਗਾ। ਤੁਹਾਡੇ ਹਿਰਦੇ ਨੂੰ ਈਰਖਾ, ਨਫਰਤ, ਸੂਮਤਾ, ਵੈਰ ਚਿੰਤਾ ਅਤੇ ਡਰ ਨਾਲ ਭਰ ਦੇਵੇਗਾ, ਅਤੇ ਛੇਕੜ ਤੁਹਾਡੀ ਆਤਮਾ ਨਾਲੇ ਸਰੀਰ ਨੂੰ ਨਾਸ ਕਰ ਦੇਵੇਗਾ।

ਜੇਕਰ ਤੁਹਾਨੂੰ ਕੋਈ ਹੱਕ ਮਿਲਿਆ ਹੈ ਤਾਂ ਸਾਵਧਾਨੀ ਨਾਲ ਨਿਆਂ ਅਤੇ ਭਲਮਾਨਸੀ ਨੂੰ ਕੰਮ ਵਿਚ ਲਿਆਓ। ਸ਼ੇਖ ਸ਼ਾਦੀ ਲਿਖਦਾ ਹੈ ਕਿ ਇਕ ਪੂਰਬੀ ਬਾਦਸ਼ਾਹ ਨੇ ਇਕ ਨਿਰਦੋਸ਼ ਆਦਮੀ ਨੂੰ ਫਾਸੀ ਦੇਣ ਦਾ ਹੁਕਮ ਦਿਤਾ। ਉਸ ਨੇ ਕਿਹਾ "ਬਾਦਸ਼ਾਹ! ਆਪਣੇ ਆਪ ਨੂੰ ਬਚਾ ਲੈ। ਮੈਨੂੰ ਤਾਂ ਇਕ ਖਿਣ ਦੁਖ ਸਹਣਾ ਪਵੇਗਾ, ਪਰ ਤੈਨੂੰ ਇਹ ਪਾਪ ਸਦਾ ਲਈ ਚੰਬੜ ਜਾਵੇਗਾ।"

ਸ਼ਕਤੀ ਜਾਂ ਹਕੂਮਤ ਦੇ ਨਾਲ ਨਾਲ ਜ਼ਿਮੇਦਾਰੀ ਆਉਂਦੀ ਹੈ। ਕਿਸੇ ਦਸ਼ਾ ਵਿਚ ਭੀ ਉਹ ਕੰਮ ਜੋ ਤੁਹਾਨੂੰ ਕਰਨਾ ਪਸੰਦ ਨਾ ਹੋਵੇ ਨਾ ਕਰੋ। ਪਰ ਉਹ ਕਰੋ ਜੋ ਤੁਹਾਨੂੰ ਕਰਨਾ ਚਾਹੀਦਾ ਹੈ। ਅਨੰਦ ਪ੍ਰਾਪਤ ਕਰਨ ਦਾ ਇਹ ਰਾਹ ਹੈ।

ਜੇਕਰ ਤੁਹਾਨੂੰ ਇਸ ਗੱਲ ਦਾ ਭਰਮ ਹੋਵੇ ਕਿ ਕਰਤੱਵਜ ਕੰਮਾਂ ਵਿਚੋਂ ਕਿਹੜਾ ਕੀਤਾ ਜਾਵੇ ? ਤਾਂ ਸਭ ਤੋਂ ਪਹਿਲਾਂ ਨੇੜੇ ਦਾ ਕਰਤਵਜ ਕਰਮ ਕਰੋ। ਕੁਝ ਉਦਾਰ ਹਿਰਦੇ ਪੁਰਖ ਆਪਣੇ ਪਰਵਾਰ ਦਾ ਖਿਆਲ ਨਹੀਂ ਕਰਦੇ, ਪਰ ਹਮਦਰਦੀ ਦਾਨ ਦੀ ਤਰਾਂ ਪਹਿਲੋਂ ਘਰੋਂ ਸ਼ੁਰੂ ਹੋਣੀ ਚਾਹੀਦੀ ਹੈ।

ਧਰਮ ਵਾਸਤੇ ਹੀ ਇਸ ਸੰਸਾਰ ਵਿਚ ਸਾਰੀਆਂ ਚੀਜ਼ਾਂ ਬਣਾਈਆਂ ਗਈਆਂ ਹਨ। ਇਸ ਗੱਲ ਤੋਂ ਅਸੀਂ ਸੁਖੈਨਤਾ ਨਾਲ ਆਪਣੇ ਆਪ ਨੂੰ ਖੁਸ਼ ਕਰ ਸਕਦੇ ਹਾਂ। ਅਸੀਂ ਪਾਪ ਦੀ ਸਜ਼ਾ ਦੀ ਬਾਬਤ ਗੱਲ ਬਾਤ ਕਰਦੇ ਹੁੰਦੇ ਹਾਂ, ਪਰ ਸਾਨੂੰ ਸਜ਼ਾ ਕੌਣ ਦੇਂਦਾ ਹੈ ? ਅਸੀਂ ਆਪਣੇ ਆਪ ਨੂੰ ਆਪ ਹੀ ਸਜ਼ਾ ਦੇਂਦੇ ਹਾਂ। ਸੰਸਾਰ ਦਾ ਇਹ ਕੰਮ ਹੈ ਕਿ ਧਰਮ ਤੋਂ ਸੁਖ ਅਤੇ ਪਾਪ ਤੋਂ ਦੁਖ ਭੋਗਣਾ ਪੈਂਦਾ ਹੈ। ਪਾਪ ਕਰਕੇ ਦੁਖ ਨਾ ਮਿਲਣ ਤੋਂ ਕੁਦਰਤ ਦਾ ਨਿਯਮ ਭੰਗ ਹੁੰਦਾ ਹੈ।

ਕਿਸੇ ਕਸੂਰ ਦੇ ਮਾਫ ਕੀਤੇ ਜਾਣ ਤੋਂ ਇਹ ਨਹੀਂ ਹੋ ਸਕਦਾ ਕਿ ਅਸੀਂ ਪਾਪ ਦੇ ਡੰਡ ਤੋਂ ਬਚ ਸਕਾਂਗੇ, ਜਿਸ ਨੂੰ ਤੁਸਾਂ ਦੁੱਖ ਦਿੱਤਾ ਹੈ ਉਹ ਜੇਕਰ ਤੁਹਾਨੂੰ ਖਿਮਾਂ ਭੀ ਕਰ ਦੇਵੇ ਤਾਂ ਇਹ ਤੁਹਾਡੇ ਸਿਰ ਤੇ ਅੱਗ ਬਾਲਣ ਦੀ ਤਰਾਂ ਹੈ। ਕਿਉਂਕਿ ਉਹਨਾਂ ਦੀ ਉਦਾਰਤਾ ਨਾਲ ਤੁਹਾਡੇ ਅਪਰਾਧ ਦੀ ਵਿਸ਼ਮਤਾ ਵਧਦੀ ਹੈ।

ਸਦਾਚਾਰ ਹੀ ਜੀਵਨ ਹੈ। ਸੰਪਦਾ, ਸੁਖ ਸਦਾਚਾਰ ਦੇ ਹੀ ਆਸਰੇ ਹੈ। ਗੱਲਾਂ ਨਾਲ ਕੰਮ ਨਹੀਂ ਹੋ ਜਾਂਦਾ, ਜੋ ਕੁਝ ਅਸੀਂ ਕਰਾਂਗੇ, ਕੰਮ ਉਸੇ ਤੋਂ ਤੁਰੇਗਾ, ਰੋਜ਼ ਆਪਣੇ ਆਪ ਨੂੰ ਦੇਖਦੇ ਰਹੋ। ਆਦਤ ਦੂਜੀ ਕੁਦਰਤ ਹੈ, ਕੋਈ ਕੰਮ ਕਰਦੇ ਰਹੋ ਤਾਂ ਤੁਹਾਨੂੰ ਉਸ ਦੀ ਆਦਤ ਪੈ ਜਾਵੇਗੀ। ਅਤੇ ਆਦਤ ਪੈ ਜਾਣ ਨਾਲ ਉਸ ਤੋਂ

ਤੁਹਾਡਾ ਚਰਿੱਤ੍ਰ ਬਣੇਗਾ, ਉਸ ਚਰਿੱਤ੍ਰ ਨਾਲ ਫੇਰ ਤੁਹਾਡੀ ਪ੍ਰਾਰਬਧ (ਭਾਗ, ਨਸੀਬ, ਕਿਸਮਤ) ਬਣ ਜਾਵੇਗੀ। ਅਸੀਂ ਰੋਜ਼ ਕੁਝ ਨਾ ਕੁਝ ਅਗੇ ਵਧਦੇ ਹਾਂ, ਭਾਵੇਂ ਬੁਰਾਈ ਵਿਚ ਵਧੀਏ ਭਾਵੇਂ ਭਲਾਈ ਵਿਚ। ਰਾਤ ਨੂੰ ਸੌਣ ਵੇਲੇ ਸਾਨੂੰ ਆਪਣੇ ਦਿਨ ਦੇ ਕੰਮਾਂ ਦੀ ਪੜਤਾਲ ਕਰਨੀ ਚਾਹੀਦੀ ਹੈ।

ਅਮਰਸਨ ਦਾ ਕਹਿਣਾ ਹੈ ਕਿ "ਮਨੁੱਖਾਂ ਦੇ ਦੋ ਹਿੱਸੇ ਹਨ। ਇੱਕ ਹਿੱਸਾ ਉਪਕਾਰੀਆਂ ਦਾ ਹੈ, ਅਤੇ ਦੂਜਾ ਹੈ ਅਪਕਾਰੀਆਂ ਦਾ। ਅਪਕਾਰੀ ਆਪਣੇ ਮਿਤ੍ਰਾਂ ਨੂੰ ਵੈਰੀ, ਯਾਦ ਨੂੰ ਦੁਖਦਾਇਕ, ਜੀਵਨ ਨੂੰ ਸੋਗ ਰੂਪ, ਸੰਸਾਰ ਨੂੰ ਕੈਦ ਖਾਨਾ ਅਤੇ ਮੌਤ ਨੂੰ ਡਰਾਉਣੀ ਬਣਾ ਲੈਂਦੇ ਹਨ। ਇਸ ਦੇ ਉਲਟ ਜੇਕਰ ਤੁਸੀਂ ਕਿਸੇ ਦੇ ਹਿਰਦੇ ਵਿਚ ਸਾਫ਼ ਅਤੇ ਸ੍ਰੇਸ਼ਟ ਖਿਆਲ ਵਾੜ ਸਕੋ, ਕਿਸੇ ਦੇ ਜੀਵਨ ਦਾ ਇਕ ਘੰਟਾ ਭੀ ਅਨੰਦ ਦਾਇਕ ਬਣਾ ਸਕੋ ਤਾਂ ਯਾਦ ਰਖੋ ਤੁਸੀਂ ਦੇਵਤਿਆਂ ਵਾਲਾ ਕੰਮ ਕੀਤਾ ਹੈ।"

ਕਿਹਾ ਚੰਗਾ ਹੋਵੇ, ਜੇਕਰ ਹਰੇਕ ਮਨੁੱਖ ਰੋਜ਼ ਘੰਟਾ ਅਧ ਘੰਟਾ ਇਕਾਂਤ ਵਿਚ ਬੈਠਕੇ ਸ਼ਾਂਤੀ ਨਾਲ ਆਪਣੇ ਕੰਮਾਂ ਦਾ ਵਿਚਾਰ ਕਰੇ। ਇਹ ਆਖ ਦੇਣਾ ਕਿ ਇਸ ਕੰਮ ਲਈ ਫੁਰਸਤ (ਵਿਹਲ) ਨਹੀਂ ਮਿਲਦੀ, ਝੂਠ ਹੈ।

ਜੇਕਰ ਤੁਸੀਂ ਚੰਗੀਆਂ ਗੱਲਾਂ ਦਾ ਵਿਚਾਰ ਕੀਤਾ ਕਰੋ ਤਾਂ ਤੁਸੀਂ ਬੁਰੀਆਂ ਗੱਲਾਂ ਤੋਂ ਬਚ ਜਾਓਗੇ। ਸਰ ਵਾਲਟਰ ਸਕਾਟ ਰੇਲੇ ਦਾ ਕਹਿਣਾ ਹੈ ਕਿ "ਜੋ ਪੁਰਖ ਮੌਤ, ਈਸ਼੍ਵਰੀ ਨਿਆਂ, ਸੁਰਗ ਅਤੇ ਨਰਕ ਦਾ ਵਿਚਾਰ ਕਰਦਾ ਹੈ, ਉਸ ਦਾ ਜੀਵਨ ਬੁਰੀਆਂ ਗੱਲਾਂ ਤੋਂ ਬਚਿਆ ਰਹਿੰਦਾ ਹੈ, ਅਤੇ ਇਸ ਲਈ ਓਹ ਸ਼ਾਂਤੀ ਨਾਲ ਮਰਦਾ ਹੈ। ਜਵਾਨ ਉਮਰ ਵਿਚ ਆਪਣਾ ਚਾਲ ਚਲਨ ਜੋ ਸਾਫ਼ ਰਖਦਾ ਹੈ ਉਹੋ ਕੁਝ ਕਰ ਸਕਦਾ ਹੈ। ਬੁਢਾਪੇ ਵਿਚ ਜਦ ਸਾਡੀਆਂ ਹੱਡੀਆਂ ਉੱਤੇ ਮਾਸ ਨਹੀਂ ਰਹੇਗਾ ਤਦ ਤਾਂ ਅਸੀਂ ਸਾਰੇ ਵੱਡੇ ਧਰਮੀ ਬਣ ਜਾਵਾਂਗੇ।"

ਜਵਾਨ ਉਮਰ ਵਿਚ ਹਮੇਸ਼ਾਂ ਪਰਮੇਸ਼ਰ ਨੂੰ ਯਾਦ ਰੱਖਣਾ ਚਾਹੀਦਾ ਹੈ, ਸਾਨੂੰ ਆਪਣੇ ਕਰਤੱਵਜ ਵਿਚ ਤੱਤਪਰ ਹੋਕੇ ਜੀਵਨ ਬਿਤਾਉਣਾ ਚਾਹੀਦਾ ਹੈ, ਨੇਕ ਆਦਮੀ ਨੂੰ ਮੌਤ ਡਰਾਉਂਦੀ ਨਹੀਂ।

ਮਿਸਰੋ ਦਾ ਕਹਿਣਾ ਹੈ ਕਿ "ਜਦ ਸੁਕ੍ਰਾਤ ਨੂੰ ਫਾਸੀ ਦਿੱਤੀ ਗਈ, ਉਸ ਵੇਲੇ ਸੁਕ੍ਰਾਤ ਦੀ ਦਸ਼ਾ ਇਕ ਫਾਂਸੀ ਚੜੇ ਹੋਏ ਮਨੁੱਖ ਵਰਗੀ ਨਹੀਂ ਸੀ, ਬਲਕਿ ਸੁਰਗ ਵਿਚ ਵੱਸਣ ਵਾਲੇ ਵਰਗੀ ਸੀ।"

ਸੇਨੇ ਦਾ ਪ੍ਰਸ਼ਨ ਹੈ ਕਿ—"ਜੇਕਰ ਤੁਸੀਂ ਕਰਤੱਵਜ ਪਾਲਨ ਬੀਰਤਾ ਅਤੇ ਉਦਾਰਤਾ ਨਾਲ ਕਰੋਗੇ ਤਾਂ ਤੁਹਾਨੂੰ ਕੀ ਲਾਭ ਹੋਵੇਗਾ ?" ਉਹ ਆਪ ਹੀ ਜਵਾਬ ਦੇਂਦਾ ਹੈ ਕਿ "ਤੁਹਾਨੂੰ ਕੰਮ ਕਰਨਾ ਆ ਜਾਵੇਗਾ। ਕੰਮ ਦਾ ਆ ਜਾਣਾ ਹੀ ਇਕ ਵੱਡਾ ਲਾਭ ਹੈ।" ਸਾਨੂੰ ਚੰਗੇ ਕੰਮ ਇਸ ਵਾਸਤੇ ਨਹੀਂ ਕਰਨੇ ਚਾਹੀਦੇ ਕਿ ਅਜੇਹਾ ਕਰਨ ਨਾਲ ਸਾਨੂੰ ਕੋਈ ਇਨਾਮ ਮਿਲੇਗਾ ਜਾਂ ਨਾ ਕਰਨ ਨਾਲ ਸਜ਼ਾ ਮਿਲੇਗੀ, ਸਗੋਂ ਸੱਚ ਨਾਲ ਪ੍ਰੇਮ ਹੋਣ ਵਾਸਤੇ ਹੀ ਚੰਗੇ ਕੰਮ ਕਰਨੇ ਚਾਹੀਦੇ ਹਨ। ਚੰਗੇ ਕੰਮ ਕਰਨ ਨਾਲ ਮਨ ਨੂੰ ਜੋ ਖੁਸ਼ੀ ਹੁੰਦੀ ਹੈ, ਉਹੋ ਵੱਡਾ ਭਾਰਾ ਆਨੰਦ ਹੈ।

ਨੇਕੀ ਆਪਣਾ ਇਨਾਮ ਆਪ ਹੀ ਹੈ। ਅਸਲ ਵਿਚ ਕੁਝ ਮਨੁੱਖਾਂ ਨੂੰ ਸੁਰਗ ਦਾ ਸੁਖ

ਅਤੇ ਨਰਕ ਦਾ ਦੁਖ ਦਸਣਾ ਜ਼ਰੂਰੀ ਹੈ, ਜਿਸ ਨਾਲ ਉਹ ਬੁਰੇ ਕੰਮ ਕਰਨ ਤੋਂ ਬਾਜ਼ ਆ ਜਾਣ। ਸਮਿਨੋਜ਼ਾ ਆਖਦਾ ਹੈ ਕਿ—"ਜੇ ਮਨੁੱਖ ਵਿਸ਼ਿਆਂ ਵਿਚ ਫਸਿਆ ਹੋਇਆ ਹੈ ਉਹ ਪਾਪ ਦੇ ਚਿੱਕੜ ਵਿਚ ਪਤਾ ਨਹੀਂ ਕਿੰਨਾ ਫਸ ਜਾਵੇ ਜੇਕਰ ਉਸ ਨੂੰ ਨਰਕ ਦੇ ਦੁੱਖ ਦਾ ਡਰ ਨਾ ਹੋਵੇ। ਉਹ ਨਰਕ ਦੇ ਡਰ ਕਰਕੇ ਬੁਰੇ ਕੰਮਾਂ ਤੋਂ ਬਚਦਾ ਹੈ ਅਤੇ ਈਸ਼੍ਵਰੀ ਆਗਿਆ ਦਾ ਪਾਲਨ ਦਾਸ ਦੀ ਤਰ੍ਹਾਂ ਆਪਣੀ ਇੱਛਾ ਦੇ ਵਿਰੁਧ ਇਸ ਲਈ ਕਰਦਾ ਹੈ ਕਿ ਆਪਣੇ ਸ਼ੁਭ ਕਰਮਾਂ ਦਾ ਚੰਗਾ ਫਲ ਈਸ਼੍ਵਰ ਵਲੋਂ ਪ੍ਰਾਪਤ ਹੋਵੇਗਾ।"

ਜੋ ਸੱਚੇ ਬੁਧਵਾਨ ਹਨ ਉਹ ਚੰਗੇ ਕੰਮਾਂ ਦਾ ਬਦਲਾ ਸੁਖ ਹੀ ਨਹੀਂ ਮੰਨਦੇ, ਸਗੋਂ ਉਹ ਚੰਗੇ ਕੰਮਾਂ ਨੂੰ ਹੀ ਸਭ ਕੁਝ ਸਮਝਦੇ ਹਨ। ਭਾਵੇਂ ਇਹ ਨੇਕੀ ਦਾ ਮਾਰਗ ਵੱਡਾ ਬਿਖੜਾ ਹੈ, ਅਤੇ ਇਸ ਤੇ ਤੁਰਨਾ ਭੀ ਔਖਾ ਹੈ, ਪਰ ਇਹ ਯਾਦ ਰਖਣਾ ਚਾਹੀਦਾ ਹੈ ਕਿ ਜੋ ਚੀਜ਼ ਚੰਗੀ ਹੁੰਦੀ ਹੈ, ਉਹ ਦੁਰਲਭ ਹੋਇਆ ਕਰਦੀ ਹੈ।

ਅਸੀਂ ਇਸ ਗੱਲ ਨੂੰ ਜਾਣਦੇ ਹਾਂ ਕਿ ਅਸੀਂ ਸਭ ਤੋਂ ਉੱਤਮ ਨਹੀਂ ਹੋ ਸਕਦੇ, ਪਰ ਸਾਡਾ ਮਤਲਬ ਇਹੋ ਹੋਣਾ ਚਾਹੀਦਾ ਹੈ ਕਿ ਅਸੀਂ ਚੰਗੇ ਚਾਲ ਚਲਨ ਵਾਲੇ ਹੋਈਏ। ਅਸੀਂ ਸਾਰੇ, ਆਪਣੇ ਸੱਚੇ ਰਾਹ ਦੱਸਣ ਵਾਲੇ ਨੂੰ ਜੜੋਂ ਪੁਟ ਸੁਟਦੇ ਹਾਂ। ਜੇਕਰ ਅਸੀਂ ਆਪਣੇ ਅੰਤਾਕਰਨ ਦੀ ਆਗਿਆ ਵਿਚ ਚਲੀਏ ਤਾਂ ਅਸੀਂ ਬਹੁਤੀਆਂ ਗਲਤੀਆਂ ਨਾ ਕਰੀਏ। ਸਦਾ ਆਪਣੇ ਸਾਹਮਣੇ ਉੱਚਾ ਨਮੂਨਾ ਰਖੋ।

ਸਰ ਵਾਲਟਰ ਸਕਾਟ ਨੇ ਮਰਨ ਵੇਲੇ ਲਾਕਹਾਰਟ ਨੂੰ ਇਹ ਕਿਹਾ ਸੀ—"ਚੰਗੇ ਚਾਲ ਚਲਨ ਵਾਲੇ ਬਣੋਂ, ਧਰਮੀ ਬਣੋਂ। ਭਲੇ ਮਾਨਸ ਬਣੋਂ। ਜਦ ਤੁਸੀਂ ਮਰਨ ਲਗੋਗੇ ਤਾਂ ਤੁਹਾਨੂੰ ਚੰਗੇ ਕੰਮਾਂ ਦੇ ਸਿਵਾ ਹੋਰ ਕੋਈ ਸ਼ਾਂਤੀ ਨਹੀਂ ਦੇ ਸਕੇਗਾ।"

ਬਲਾਮ ਨਾਮੇ ਇਕ ਮਹਾਤਮਾਂ ਦੀ ਇੱਛਾ ਸੀ ਕਿ "ਮੈਂ ਇਕ ਸਤ ਚਰਿੱਤ੍ਰ ਪੁਰਖ ਵਾਂਗੂੰ ਮਰਾਂ, ਅਤੇ ਮੇਰਾ ਅੰਤਿਮ ਮਤਲਬ ਭੀ ਉਸ ਵਰਗਾ ਹੀ ਹੋਵੇ।"

# ਏਕ ਪਿਤਾ ਏਕਸ ਕੇ ਹਮ ਬਾਰਕ

"ਏਕ ਪਿਤਾ ਏਕਸ ਕੇ ਹਮ ਬਾਰਕ"
"ਚਾਰ ਵਰਨ ਕੇ ਏਕੋ ਭਾਈ"

**A sacred kinship, I would not forget, Binds me to all that breathes.**

ਇਕ ਦਿਨ ਮੈਂ (ਸੁਸਵਤੀ ਦਾ ਨਾਮਾ ਨਿਗਰਾਰ) ਇਕ ਨਦੀ ਦੇ ਕੰਢੇ ਘਾਹ ਉਤੇ ਬੈਠਾ ਹੋਯਾ ਸਾਂ ਕਿ ਮੈਂ ਇਕ ਗਊ ਨੂੰ ਵੱਛੇ ਸਮੇਤ ਚਰਦਿਆਂ ਡਿੱਠਾ। ਜਦ ਕਿਸੇ ਵੇਲੇ ਉਹ ਵੱਛਾ ਆਪਣੀ ਮਾਂ ਪਾਸੋਂ ਕੁਝ ਦੂਰ ਚਲਿਆ ਜਾਂਦਾ ਤਾਂ ਵਡੇ ਸਨੇਹ ਨਾਲ ਉਸ ਨੂੰ ਮਾਂ ਦੇਖਦੀ ਅਤੇ ਮਮਤਾ ਭਰੀ ਅਵਾਜ਼ ਨਾਲ ਸੱਦਦੀ ਸੀ। ਉਸ ਵੇਲੇ ਇਹ ਪ੍ਰਸ਼ਨ ਮੇਰੇ ਹਿਰਦੇ ਵਿਚ ਖੜਾ ਹੋਯਾ ਕਿ ਕੀਹ ਮਨੁੱਖ ਕਦੇ ਇਸ ਅਵਸਥਾ ਵਿਚ ਨਹੀਂ ਸੀ? "ਮਨੁੱਖ ਭੀ ਇਕ ਪਸ਼ੂ ਹੈ?" ਇਹ ਕਹਿਣਾ ਤਾਂ ਮੈਂ ਬਹੁਤ ਵਾਰੀ ਵਿਦਵਾਨਾਂ ਪਾਸੋਂ ਸੁਣਿਆ ਸੀ, ਪਰ ਮਨੁੱਖ ਪਸ਼ੂ ਕਿਸ ਤਰਾਂ ਹੈ? ਇਸ ਦਾ ਵਿਚਾਰ ਮੈਂ ਕਦੇ ਨਹੀਂ ਕੀਤਾ ਸੀ। ਮਨੁੱਖ ਨਾ ਦੇਵਤਾ ਹੈ, ਨਾ ਪੱਥਰ ਹੈ, ਨਾ ਬਨਸਪਤੀ ਹੈ, ਪਰ ਲੱਖਾਂ ਵਰਿਹਾਂ ਦੀ ਵਿਕਾਸ (Evolutional Processes) ਦਾ ਨਤੀਜਾ ਹੈ। ਮਨੁੱਖ ਉਨ੍ਹਾਂ ਸਾਰੀਆਂ ਅਵਸਥਾਂ ਵਿਚੋਂ ਹੋ ਕੇ ਨਿਕਲਿਆ ਹੈ ਜਿਨ੍ਹਾਂ ਵਿਚ ਅਸੀਂ ਪਸ਼ੂਆਂ ਨੂੰ ਦੇਖਦੇ ਹਾਂ।

ਮਨੁੱਖ ਦਾ ਸਰੀਰ ਭੀ ਪਰਮਾਣੂਆਂ (cells) ਨਾਲ ਬਣਿਆ ਹੋਯਾ ਹੈ ਅਤੇ ਹੋਰਨਾਂ ਪਸ਼ੂਆਂ ਦਾ ਭੀ ਇਸੇ ਤਰਾਂ। ਪਸ਼ੂਆਂ ਦੇ ਸਰੀਰ ਦੇ ਪਰਮਾਣੂ ਮਨੁੱਖੀ ਸਰੀਰ ਦੇ ਹੀ ਪਰਮਾਣੂਆਂ ਵਰਗੇ ਹਨ। ਸਾਰੇ ਪਰਮਾਣੂਆਂ ਦੀ ਉਤਪਤੀ ਧਾਤੂ ਬੀਜਾਂ (ਪ੍ਰੋਟੋ ਪਲਾਜ਼ਮ) ਤੋਂ ਹੈ ਜੋ ਕੋਲੇ (Carbon) ਜਲ-ਜਨ (Hydrogen) ਨੋੜ੍ਹ ਜਨ (Nitrogen) ਅਤੇ ਅਮਲ-ਜਨ (ਔਕਸੀਜਨ) ਤੱਤਾਂ ਤੋਂ ਬਣਦਾ ਹੈ।

ਮਨੁੱਖ ਦੇ ਸਰੀਰ ਦਾ ਢਾਂਚਾ ਦੂਜੇ ਪਸ਼ੂਆਂ ਵਾਂਗੂੰ ਹੀ ਬਹੁਤਾ ਚੂਨੇ (Lime) ਦਾ ਬਣਿਆ ਹੋਇਆ ਹੈ। ਇਸ ਤੋਂ ਇਹ ਮਲੂਮ ਹੁੰਦਾ ਹੈ ਕਿ ਸ੍ਰਿਸ਼ਟੀ ਦੇ ਆਰੰਭ ਵਿਚ ਕਈ ਸਦੀਆਂ ਸਮੁੰਦਰ ਦੇ ਅੰਦਰ ਇਸ ਨੂੰ ਰਹਿਣਾ ਪਿਆ ਸੀ, ਅਤੇ ਉਥੋਂ ਹੀ ਹੋਰਨਾਂ ਜੀਵਾਂ ਵਾਂਗੂੰ ਹੌਲੀ ੨ ਕੁਦਰਤੀ ਨਿਯਮਾਂ ਦੇ ਅਨੁਸਾਰ ਇਸਦੀ ਉੱਨਤੀ ਹੋਈ ਹੈ, ਇਹੋ ਹੀ ਨਹੀਂ ਸਗੋਂ ਹੋਰਨਾਂ ਜੀਵਾਂ ਵਾਂਗ ਮਨੁੱਖ ਭੀ ਅੰਡੇ ਤੋਂ ਹੀ ਵਧਦਾ ਹੈ। ਮਨੁੱਖ, ਕੁੱਤਾ ਡੱਡੂ, ਕੀੜਾ, ਸਾਰੇ ਆਪਣੀ ਗਰਭ ਵਿਚ ਦੀ ਪਹਿਲੀ ਅਵਸਥਾ ਦੇ ਪਿਛੋਂ ਕੁਝ ਸਮੇਂ ਤਕ ਇਕੋ ਜੇਹੇ ਹੁੰਦੇ ਹਨ। ਉਸ ਅਵਸਥਾ ਵਿਚ ਇਹ ਜਾਣਨਾ ਔਖਾ ਹੁੰਦਾ ਹੈ ਕਿ ਇਨ੍ਹਾਂ ਵਿਚੋਂ ਕੇਹੜਾ ਕੁੱਤਾ, ਕੇਹੜਾ ਮਨੁੱਖ ਅਤੇ ਕੇਹੜਾ ਡੱਡੂ ਦਾ ਗਰਭ (Embryo) ਹੈ।

ਹੋਰਨਾਂ ਜੀਵਾਂ ਦੀ ਤਰ੍ਹਾਂ ਮਨੁੱਖ ਭੀ ਅਮਲ-ਜਨ (Oxygen) ਅੰਦਰ ਲੈ ਜਾਂਦਾ

ਅਤੇ ਕਾਰਬਨ ਡਿਆਕਸਾਈਡ (Carbon Dioxide) ਨਾਮੇ ਪਦਾਰਥ ਬਾਹਰ ਕਢਦਾ ਹੈ। ਇੰਦ੍ਰੀਆਂ ਭਾਵੇਂ ਸਭਨਾਂ ਦੀਆਂ ਵੱਖੋ ਵੱਖਰੀ ਤਰਾਂ ਦੀਆਂ ਹਨ ਪਰ ਕੰਮ ਸਾਰੀਆਂ ਇਕੋ ਜਿਹਾ ਦੇਂਦੀਆਂ ਹਨ। ਸੋ ਇਨ੍ਹਾਂ ਗੱਲਾਂ ਤੋਂ ਮਨੁੱਖ ਦਾ ਹੋਰ ਜੀਵਾਂ ਨਾਲ ਜ਼ਰੂਰ ਸੰਬੰਧ ਹੈ। ਫਰਕ ਸਿਰਫ ਇਨਾ ਹੈ ਕਿ ਮਨੁੱਖ ਦੀਆਂ ਇੰਦ੍ਰੀਆਂ ਤੇਜ਼ ਹਨ। ਜੇਕਰ ਮਨੁੱਖ ਦੇ ਅੰਗਾਂ ਅਤੇ ਉਸਦੇ ਸਰੀਰ ਦੀ ਬਣਾਉਣ ਦੀ ਪਰੀਖਯਾ ਕਰਕੇ ਉਨ੍ਹਾਂ ਦੀ ਬਰਾਬਰੀ ਦੂਜੇ ਜੀਵਾਂ ਨਾਲ ਕੀਤੀ ਜਾਵੇ ਤਾਂ ਸਾਫ ਮਲੂਮ ਹੋਵੇਗਾ ਕਿ ਮਨੁੱਖ ਜੇਕਰ ਆਪ ਨੂੰ ਚੰਗਾ ਸਮਝ ਕੇ ਦੂਜੇ ਜੀਵਾਂ ਤੋਂ ਨਫਰਤ ਜਾਂ ਉਨ੍ਹਾਂ ਦੇ ਉਤੇ ਜ਼ੁਲਮ ਕਰੇ ਤਾਂ ਉਸਦੀ ਭਾਰੀ ਭੁੱਲ ਹੈ। ਸਰੀਰਕ ਸੰਬੰਧ ਵਿੱਚ ਸ਼ੁਰੂ ਤੋਂ ਲੈ ਕੇ ਅਜੇ ਤਕ ਮਨੁੱਖ ਦੀ ਸਮਤਾ ਛੋਟੇ ਤੋਂ ਛੋਟੇ ਜੀਵ ਨਾਲ ਹੋ ਸਕਦੀ ਹੈ, ਅਤੇ ਇਸ ਦਾ ਬਹੁਤ ਨਜ਼ਦੀਕੀ ਬਨ ਮਾਨਸ ਇਸ ਨਾਲੋਂ ਬਹੁਤ ਥੋੜਾ ਫਰਕ ਰਖਦਾ ਹੈ।

ਵਿਦਵਾਨ ਵੈਗਯਾਨਿਕ ਹਕਸਲੇ (Huxley) ਨੇ ਆਪਣੀ ਪ੍ਰਸਿਧ ਪੁਸਤਕ Man's Place In Nature ਵਿੱਚ ਇਸ ਗੱਲ ਦੀ ਪੂਰੀ ੨ ਖੋਜ ਕੀਤੀ ਹੈ। ਛੇਕੜ ਉਨ੍ਹਾਂ ਇਹ ਨਤੀਜਾ ਕਢਿਆ ਹੈ ਕਿ ਗੋਰਿਲਾ ਅਤੇ ਚਿਪੇਂਜੀ ਬਾਂਦਰਾਂ ਦੇ ਸਰੀਰ ਦੀ ਬਣਾਉਟ ਨਾਲੋਂ ਮਨੁੱਖ ਦੇ ਸਰੀਰ ਵਿਚ ਉੱਨਾ ਬਹੁਤ ਫਰਕ ਨਹੀਂ ਜਿਨਾ ਕਿ ਗੋਰਿਲਾ ਅਤੇ ਹੋਰ ਨੀਚ ਜਾਤ ਵਾਲੇ ਬੰਦਰਾਂ ਵਿਚ ਹੈ।

ਬਾਂਦਰ ਅਤੇ ਮਨੁੱਖ ਵਿਚ ਸਰੀਰ ਸੰਬੰਧੀ ਜੋ ਫਰਕ ਹੈ ਉਹ ਮੂਲ ਦਾ ਨਹੀਂ, ਉਹ ਸਿਰਫ ਵੱਖੋ ਵੱਖਰੇ ਦਰਜੇ ਦਾ ਹੈ। ਪੱਛਮੀ ਵਿਦਵਾਨ ਵੈਗਯਾਨਿਕਾਂ ਨੇ ਇਸ ਬਾਂਦਰ ਅਤੇ ਮਨੁੱਖ ਦੇ ਸੰਬੰਧ ਦਾ ਪਤਾ ਲੱਖਾਂ ਵਰਹੇ ਬੀਤ ਜਾਣ ਪਿਛੋਂ ਭੀ ਕੱਢਿਆ ਹੈ। ਇਕ ਇਕ ਗੱਲ ਦੀ ਚੰਗੀ ਤਰ੍ਹਾਂ ਖੋਜ ਕੀਤੀ ਗਈ ਹੈ। ਧਰਤੀ ਦੇ ਵੱਖੋ ਵੱਖਰੇ ਹਿਸਿਆਂ ਵਿਚ ਖੋਜ ਕੀਤੀ ਗਈ ਹੈ। ਸਮੁੰਦਰ ਦੇ ਅੰਦਰੋਂ ਜੀਵਾਂ ਦੇ ਹੱਡ ਪਿੰਜਰ ਕੱਢ ਕੇ ਉਹਨਾਂ ਦੀ ਪ੍ਰੀਖਿਆ ਕੀਤੀ ਗਈ ਹੈ। ਹਰੇਕ ਗੱਲ ਦੇ ਜਾਨਣ ਲਈ ਕਈ ਵਰਹੇ ਮੇਹਨਤ ਕੀਤੀ ਗਈ ਹੈ। ਇਸ ਦਾ ਜੋ ਨਤੀਜਾ ਨਿਕਲਿਆ ਹੈ ਉਹ ਇਹ ਹੈ ਕਿ ਸਾਰੇ ਜੀਵ ਆਪਸ ਵਿਚ ਲਖਾਂ ਵਰਹੇ ਇਕ ਦੂਜੇ ਨਾਲੋਂ ਵੱਖਰੇ ਹੋਣ ਪਰ ਭੀ ਸਗੇ ਭਰਾ ਹਨ ਅਤੇ ਇਕੋ ਪਿਤਾ ਦੇ ਪੁਤ੍ਰ ਹਨ।

ਦ੍ਰਿਸ਼ਟਾਂਤ ਲਈ ਜਦ ਅਸੀਂ ਮਨੁੱਖ ਗਰਭ ਦੇ ਵਾਧੇ ਦਾ ਪਸ਼ੂ ਦੇ ਗਰਭ ਦੀਆਂ ਵੱਖੋ ਵੱਖਰੀਆਂ ਅਵਸਥਾਂ ਨਾਲ ਮਿਲਾਨ ਕਰਕੇ ਵੇਖਦੇ ਹਾਂ ਤਾਂ ਦੋਹਾਂ ਵਿਚ ਕੋਈ ਫਰਕ ਨਹੀਂ ਵੇਖਦੇ, ਮਨੁੱਖ ਆਪਣੀ ਪ੍ਰਾਰੰਭਕ ਅਵਸਥਾ ਵਿਚ ਇਕ ਜੀਵਕਣ (Proto genesis) ਹੁੰਦਾ ਹੈ। ਜਿਸ ਦਾ ਘੇਰਾ ਇੰਚ ਦੇ ਕਰੀਬ ਹੁੰਦਾ ਹੈ, ਦੂਜੀ ਅਵਸਥਾ ਵਿਚ ਉਹ ਬਿਨਾਂ ਲਹੂ ਅਤੇ ਨਾੜੀਆਂ ਦੇ ਇਕ ਛੋਟੀ ਜੇਹੀ ਥੈਲੀ ਦੀ ਸ਼ਕਲ ਵਿਚ ਕਣ ਸਮੂਹ ਬਣਦਾ ਹੈ। ਤੀਜੀ ਅਵਸਥਾ ਵਿਚ ਓਹ ਇਕ ਕੀੜੇ ਦੀ ਸ਼ਕਲ ਵਿਚ ਅਉਂਦਾ ਹੈ, ਜਿਸ ਵਿਚ ਹਿਰਦੇ ਦੀ ਜਗ੍ਹਾ ਇਕ ਨਾਲੀ ਹੁੰਦੀ ਹੈ। ਇਸ ਅਵਸਥਾ ਵਿਚ ਸਿਰ ਅਤੇ ਹੱਥ ਪੈਰ ਆਦਿਕ ਅੰਗ ਨਹੀਂ ਹੁੰਦੇ। ਚੌਥੀ ਅਵਸਥਾ ਵਿਚ ਉਹ ਸਭਨਾਂ ਨਾਲੋਂ ਮਾਮੂਲੀ ਪਿੱਠ ਦੀਆਂ ਹੱਡੀਆਂ ਜੀਵਾਂ ਦੀ ਅਵਸਥਾ ਵਿਚ ਆਉਂਦਾ ਹੈ। ਇਸ ਤਰ੍ਹਾਂ ਮਨੁੱਖ ਗਰਭ ਦੇ ਕਈ ਅਵਸਥਾਤਰ ਫਰਕ ਹੁੰਦੇ ਹਨ। ਇਹ ਫਰਕ ਬਿਨਾਂ ਕਾਰਣ ਦੇ ਨਹੀਂ। ਇਹ ਉਸ ਦੀਆਂ ਪਿਛਲੀਆਂ

ਅਵਸਥਾਵਾਂ ਦਾ ਇਤਿਹਾਸ ਦਸਦੇ ਹਨ। ਲੱਖਾਂ ਵਰਿਹਾਂ ਦੇ ਕਰਮ ਵਿਕਾਸ ਤੋਂ ਉਸਤੇ ਕੀ ਕੁਝ ਬੀਤਿਆ ਹੈ ? ਉਹ ਸਾਰਾ ਇਹ ਪ੍ਰਗਟ ਕਰਦੇ ਹਨ। ਉਸ ਦੇ ਸੰਬੰਧੀਆਂ ਦਾ ਪਤਾ ਦਸਦੇ ਹਨ। ਕਿਸ ਜਗ੍ਹਾ ਤੋਂ ਕਿਥੇ ੨ ਉਸ ਨੂੰ ਸਮੇਂ ਨੇ ਫੇਰਿਆ ਹੈ ? ਕਿਥੇ ੨ ਰਹਿ ਕੇ ਉਸ ਨੇ ਆਪਣੀਆ ਸਾਰੀਆਂ ਆਦਤਾਂ ਸਿਖੀਆਂ ਹਨ ? ਕਿਸ ੨ ਦੇ ਨਾਲ ਉਸਨੇ ਖੇਡ ਖੇਡੀ ਹੈ, ਇਨ੍ਹਾਂ ਸਾਰੀਆਂ ਲੁਕੀਆਂ ਹੋਈਆਂ ਗੱਲਾਂ ਦਾ ਹਾਲ ਇਨ੍ਹਾਂ ਫਰਕਾਂ ਤੋਂ ਖੁਲ੍ਹਦਾ ਹੈ।

ਕੁਦਰਤ ਦੇ ਇਸ ਕ੍ਰਮ ਵਿਕਾਸ ਨਿਯਮ ਦਾ ਵਰਣਨ ਭਾਵੇਂ ਪ੍ਰਾਚੀਨ ਭਾਰਤ ਦੇ ਰਿਸ਼ੀਆਂ ਨੇ ਅਤੇ ਯੂਨਾਨ ਦੇ ਵਿਦਵਾਨਾਂ ਨੇ ਆਪਣੇ ਗ੍ਰੰਥਾਂ ਵਿਚ ਹਜ਼ਾਰਾਂ ਵਰ੍ਹੇ ਲਿਖਿਆ ਹੈ, ਪਰ ਉਸ ਨੂੰ ਆਮ ਲੋਕਾਂ ਦੇ ਸਾਮ੍ਹਣੇ ਲਿਆਉਣ ਦਾ ਕੰਮ ਡਾਰਵਿਨ ਸਾਹਿਬ ਨੇ ਕੀਤਾ ਹੈ। ਇਸ ਨਿਯਮ ਦੀ ਸਰਬ ਵਿਆਪਕਤਾ ਦੇ ਸਬੂਤ ਅਜ ਕਲ ਅਸੀਂ ਵੈਗਯਾਨਿਕ, ਸਮਾਜਿਕ, ਦਾਰਸ਼ਨਿਕ, ਮਾਨਸਿਕ ਅਤੇ ਹੋਰਨਾਂ ਕਈ ਵਿਦਯਾਂ ਦੀ ਖੋਜ ਨਾਲ ਪਾ ਸਕਦੇ ਹਾਂ।

ਡਾਰਵਿਨ ਸਾਹਿਬ ਦੇ ਕਹੇ ਹੋਏ ਇਸ ਨਿਯਮ ਦੇ ਅਨੁਸਾਰ ਖੋਜ ਕਰਦੇ ਹੋਏ ਸ਼ਿਕਾਗੋ ਦੇ ਵਿਦਵਾਨ ਮਿਸਟਰ ਮੂਯਰ ਸਾਹਿਬ ਨੇ Meurnieersal kinship ਨਾਮੇ ਕਿਤਾਬ ਲਿਖੀ ਹੈ। ਉਸ ਵਿੱਚ ਉਨ੍ਹਾਂ ਨੇ ਸਰੀਰਕ, ਮਾਨਸਿਕ ਅਤੇ ਧਾਰਮਕ ਤਿੰਨ ਤਰਾਂ ਦੇ ਪ੍ਰਮਾਣਾਂ ਨਾਲ ਇਹ ਸਾਬਤ ਕੀਤਾ ਹੈ ਕਿ ਸਾਰੇ ਜੀਵ ਆਪਸ ਵਿੱਚ ਭਰਾ ਹਨ। ਉਹ ਇਕ ਪਿਤਾ ਦੇ ਪੁੱਤ੍ਰ ਹਨ। ਸਰੀਰਕ ਅਭੇਦਤਾ ਦੀ ਗੱਲ ਸੰਖੇਪ ਵਿੱਚ ਦੱਸ ਚੁਕੇ ਹਾਂ, ਹੁਣ ਮਾਨਸਿਕ ਅਭੇਦਤਾ ਦੀ ਗੱਲ ਸੁਣੋ।

ਮਨੁੱਖ ਦਾ ਇਹ ਖ਼ਿਆਲ ਕਿ ਉਹ ਸਾਰਿਆਂ ਜੀਵਾਂ ਨਾਲੋਂ ਚੰਗਾ ਹੈ, ਅਤੇ ਸਾਰੇ ਜੀਵ ਉਸਦੇ ਲਾਭ ਲਈ ਜਾਂ ਅਰਾਮ ਲਈ ਬਣਾਏ ਗਏ ਹਨ, ਠੀਕ ਨਹੀਂ। ਮਨੁੱਖ ਭੁੱਲ ਕੇ ਆਪਣੇ ਆਪ ਨੂੰ ਵੱਡਾ ਸਮਝਦਾ ਹੈ। ਮੂਰਖਤਾ ਕਰਕੇ ਆਪ ਤੋਂ ਕਮਜ਼ੋਰ ਜੀਵਾਂ ਨੂੰ ਦੁਖ ਦੇਂਦਾ ਹੈ। ਉਸ ਨੂੰ ਆਪਣੀ ਪਹਿਲੀ ਅਵਸਥਾ ਦੀ ਖਬਰ ਨਹੀਂ। ਸੱਚੀ ਗੱਲ ਤਾਂ ਇਹ ਹੈ ਕਿ ਮਨੁੱਖ ਨਾ ਕੋਈ ਈਸ਼੍ਵਰ ਦੀ ਮੂਰਤੀ ਹੈ ਅਰ ਨਾ ਸੁਰਗ ਤੋਂ ਡਿੱਗਾ ਹੋਯਾ ਕੋਈ ਦੇਵਤਾ ਹੈ। ਮਨੁੱਖ ਬਾਂਦਰ ਦਾ ਭ੍ਰਾਈ ਹੈ, ਅਤੇ ਉਸਦੇ ਨਾਲ ਮਿਲਦਾ ਜੁਲਦਾ ਭੀ ਹੈ। ਸੰਸਾਰ ਦੇ ਹੋਰ ਜੀਵਾਂ ਨਾਲ ਭੀ ਉਸਦਾ ਮਿਲਾਨ ਹੋ ਸਕਦਾ ਹੈ, ਪਰ ਬਾਂਦਰ ਨਾਲ ਬਹੁਤ ਹੈ।

ਬਹੁਤ ਲੋਕ ਇਹ ਪ੍ਰਸ਼ਨ ਕਰਦੇ ਹਨ ਕਿ ਮਨੁੱਖ ਦੀ ਮਾਨਸਿਕ ਅਵਸਥਾ ਬਹੁਤ ਵਧੀ ਹੋਈ ਹੈ, ਇਸ ਲਈ ਉਸਦਾ ਸੰਬੰਧ ਪਸ਼ੂਆਂ ਨਾਲ ਕਿਸੇ ਤਰ੍ਹਾਂ ਨਹੀਂ ਹੋ ਸਕਦਾ, ਅਜੇਹੇ ਆਦਮੀ ਸਿਰਫ ਆਪਣੇ ਆਪ ਨੂੰ ਦੇਖ ਕੇ ਅਜੇਹਾ ਫ਼ੈਸਲਾ ਦੇਂਦੇ ਹਨ। ਉਨ੍ਹਾਂ ਨੂੰ ਧਰਤੀ ਦੀਆਂ ਹੋਰ ਵੱਖੋ ਵੱਖਰੀਆਂ ਕੌਮਾਂ ਦੇ ਮਾਨਸਿਕ ਫਰਕ ਦੀ ਪਰੀਖਯਾ ਕਰਨੀ ਚਾਹੀਦੀ ਹੈ, ਉਨ੍ਹਾਂ ਦੀ ਮਾਨਸਿਕ ਸ਼ਕਤੀ ਦਾ ਆਪਸ ਵਿਚ ਮੁਕਾਬਲਾ ਕਰਕੇ ਵਿਚਾਰ ਕਰਨਾ ਚਾਹੀਦਾ ਹੈ ਕਿ ਦੇਸ ਕਾਲ ਆਦਿਕ ਨਾਲ ਸੰਬੰਧ ਰੱਖਣ ਵਾਲੇ ਕਿਨ੍ਹਾਂ ਨਿਯਮਾਂ ਨਾਲ ਇਹ ਫਰਕ ਹੁੰਦੇ ਗਏ ਹਨ ? ਕਿਸ ਨੀਵੀਂ ਦਸ਼ਾ ਵਿਚ ਠੀਕ ਬਾਂਦਰਾਂ ਵਾਂਗ ਬਹੁਤ ਸਾਰੀਆਂ ਮਨੁੱਖ ਕੌਮਾਂ ਹੁਣ ਭੀ ਦੁਨੀਆਂ ਵਿੱਚ ਮੌਜੂਦ ਹਨ, ਜੇਕਰ ਚੰਗੀ ਤਰਾਂ ਧਿਆਨ ਨਾਲ ਵੇਖਿਆ ਜਾਵੇ ਤਾਂ ਪਤਾ ਲਗ ਜਾਵੇਗਾ ਕਿ ਇੱਛਾ ਦ੍ਵੈਸ਼, ਸੁਖ ਦੁਖ ਆਦਿਕ ਦਾ ਗਯਾਨ ਰੱਖਣ ਵਾਲੇ ਜੀਵਾਤਮਾ ਦੀ ਮੌਜੂਦਗੀ ਜੀਵਾਂ ਦੇ ਅਰੰਭਕ ਸਰੀਰ ਵਿਚ ਭੀ ਪਾਈ

ਜਾਂਦੀ ਹੈ, ਸਮੁੰਦਰ ਦੀਆਂ ਤਹਿਆਂ ਵਿੱਚ ਰਹਿਣ ਵਾਲੇ ਵਿਚਿਤ੍ਰ ਜੀਵਾਂ ਵਿੱਚ ਭੀ ਇਹ ਲੱਖਣ ਕਿਸੇ ਨਾ ਕਿਸੇ ਅੰਸ ਵਿੱਚ ਬਹੁਤ ਹੀ ਮਾਮੂਲੀ ਅਵਸਥਾ ਵਿੱਚ ਪਾਏ ਜਾਂਦੇ ਹਨ। ਜਿੱਥੇ ਸਰੀਰ ਦਾ ਵਾਧਾ ਹੌਲੀ ੨ ਹੁੰਦਾ ਰਹਿੰਦਾ ਹੈ ਉਥੇ ਚੰਗੇ ਸਾਧਨ ਦੇ ਮਿਲ ਜਾਣ ਨਾਲ ਜੀਵਾਤਮਾ ਭੀ ਆਪਣੀਆਂ ਤਾਕਤਾਂ ਨੂੰ ਪ੍ਰਗਟ ਕਰਦਾ ਜਾਂਦਾ ਹੈ, ਮਾਨਸਿਕ ਬ੍ਰਿਧੀ ਭੀ ਉਸੇ ਨਿਯਮ ਦਾ ਫਲ ਹੈ। ਮਾਨਸਿਕ ਉੱਨਤੀ ਭੀ ਅੰਗਾਂ ਦੀ ਉੱਨਤੀ ਦੇ ਨਾਲ ਹੁੰਦੀ ਹੈ।

Mental Evolution ਦੇ ਕਰਤਾ ਵਿਦਵਾਨ ਰੋਮਾਨੇਸ ਆਪਣੀ ਪੁਸਤਕ ਦੀ ਭੂਮਿਕਾ ਵਿੱਚ ਲਿਖਦੇ ਹਨ ਕਿ "ਜੇ ਸਰੀਰ ਦਾ ਵਾਧਾ ਮੰਨਿਆ ਜਾਵੇ ਤਾਂ ਉਸਦੇ ਨਾਲ ਮਨ ਦਾ ਭੀ ਵਾਧਾ ਸਮਝਣਾ ਚਾਹੀਦਾ ਹੈ।"

ਅਸੀਂ ਚਾਹੇ ਕਿਸ ਤਰ੍ਹਾਂ ਵਿਚਾਰ ਕਰੀਏ ਪਰ ਸਾਨੂੰ ਮੰਨਣਾ ਹੀ ਪਵੇਗਾ ਕਿ ਸਰੀਰ ਦੇ ਜਿਸ ਹਿੱਸੇ ਨੂੰ ਅਸੀਂ ਦਿਮਾਗ ਆਖਦੇ ਹਾਂ ਉਸਦੀ ਉੱਨਤੀ ਵਿਕਾਸ ਨਿਯਮ ਦੇ ਅਨੁਸਾਰ ਹੀ ਹੋਈ ਹੈ। ਸਰੀਰ ਦੇ ਅਵਸਥਾਂਤਰ ਫਰਕ ਦੀ ਪਰੀਖਯਾ ਕਰਨ ਵਿੱਚ ਅਸੀਂ ਮਨੁੱਖ ਦਾ ਸੰਬੰਧ ਜੀਵ ਮਾਤ੍ਰ ਨਾਲ ਪਾਉਂਦੇ ਹਾਂ। ਉਸਦੇ ਸਰੀਰ ਦੀ ਕਿਸੇ ਹਿੱਸੇ ਦੀ ਸਮਤਾ ਅਸੀਂ ਛੋਟੇ ਜੇਹੇ ਕੀੜਿਆਂ ਤਕ ਵਿਚ ਵੇਖਦੇ ਹਾਂ। ਜਦ ਅਸੀਂ ਮਨੁੱਖ ਦੀਆਂ ਆਦਤਾਂ ਦੀ ਪੜਤਾਲ ਕਰਦੇ ਹਾਂ ਅਤੇ ਉਨ੍ਹਾਂ ਨੂੰ ਕਿਸੇ ਰੂਪ ਵਿਚ ਹੋਰਨਾਂ ਜੀਵਾਂ ਵਿੱਚ ਭੀ ਵੇਖਦੇ ਹਾਂ, ਆਪੋ ਆਪਣੇ ਦਰਜੇ ਅਨੁਸਾਰ ਕਿਸੇ ਵਿੱਚ ਘੱਟ ਕਿਸੇ ਵਿੱਚ ਵੱਧ, ਤਦ ਸਾਨੂੰ ਇਹ ਮੰਨਣਾ ਹੀ ਪੈਂਦਾ ਹੈ ਕਿ ਵਿਕਾਸ ਦਾ ਨਿਯਮ ਸਰਬ ਵਯਾਪਕ ਹੈ। ਜੇ ਮਨੁੱਖ ਕਿਸੇ ਵੇਲੇ ਪਸ਼ੂਆਂ ਵਰਗਾ ਸੁਭਾਵ ਰਖਦਾ ਸੀ, ਸਗੋਂ ਇਹ ਕਹਿਣਾ ਚਾਹੀਦਾ ਹੈ ਕਿ ਜੋ ਪਸ਼ੂ ਹੀ ਸੀ, ਓਹੋ ਅਜ ਇਸ ਵਿਕਾਸ ਨਿਯਮ ਦੀ ਕਿਰਪਾ ਨਾਲ ਇਸ ਉੱਨਤ ਦਸ਼ਾ ਨੂੰ ਪਹੁੰਚ ਗਿਆ ਹੈ।

ਮਨੁੱਖ ਨੂੰ ਛੱਡਕੇ ਮਮੂਲੀ ਪਸ਼ੂਆਂ ਵਿਚੋਂ ਕੁੱਤੇ ਨੂੰ ਹੀ ਵੇਖੋ। ਮਲੂਮ ਹੁੰਦਾ ਹੈ ਕਿ ਉਸਦੇ ਵੱਡੇ ਵੱਡੇਰੇ ਬਘਿਆੜਾਂ ਦਾ ਕੰਮ ਕਰਦੇ ਸਨ ਅਤੇ ਗਿਦੜ ਭੀ ਉਨ੍ਹਾਂ ਦੇ ਭਰਾ ਹੀ ਹਨ। ਪਰ ਕੁੱਤੇ ਨੇ ਆਪਣੇ ਸੁਭਾਵ ਵਿੱਚ ਬਹੁਤ ਉੱਨਤੀ ਕੀਤੀ ਹੈ। ਕੁੱਤੇ ਦੇ ਵੱਡੇ ਵੱਡੇਰੇ ਤੇਜ਼ੀ, ਤੁੰਦੀ, ਖੂਨਖਰਾਬੀ ਅਤੇ ਧੋਖੇਬਾਜ਼ੀ ਲਈ ਕਿੰਨੇ ਪ੍ਰਸਿੱਧ ਸਨ ਅਤੇ ਹੁਣ ਭੀ ਹਨ, ਪਰ ਇਨ੍ਹਾਂ ਔਗਣਾਂ ਨੂੰ ਕੁੱਤੇ ਨੇ ਦੇਖੋ ਕਿਸ ਤਰ੍ਹਾਂ ਛਡ ਦਿਤਾ ਹੈ। ਕਿਸ ਤਰਾਂ ਮਨੁੱਖ ਦੇ ਨਾਲ ਉਸਨੇ ਆਪਣੀ ਅਵਸਥਾ ਨੂੰ ਸੁਧਾਰਿਆ ਹੈ ? ਧਰਤੀ ਉੱਤੇ ਸ਼ਾਇਦ ਹੀ ਕੋਈ ਦੂਜਾ ਪਸ਼ੂ ਇੰਨਾ ਵਿਸ਼ਵਾਸ ਪਾਤ੍ਰ ਇੰਨਾ ਪਜਾਰਾ ਅਤੇ ਇੰਨਾ ਘਰੇਲੂ ਹੋਵੇਗਾ। ਇਸੇ ਤਰਾਂ ਸ਼ੇਰ ਦੀ ਮਾਸੀ ਬਿੱਲੀ ਨੂੰ ਹੀ ਦੇਖੋ ਇਸ ਦੀ ਕਹਾਣੀ ਤਾਂ ਤੁਸਾਂ ਸੁਣੀ ਹੀ ਹੋਵੇਗੀ। ਇਸਦੇ ਪਰਵਾਰ ਦੇ ਲੋਕ ਦੂਰ ੨ ਤਕ ਪਾਏ ਜਾਂਦੇ ਹਨ। ਉਨ੍ਹਾਂ ਦੇ ਕਿੰਨੇ ਹੀ ਦਰਜੇ ਹਨ। ਉਨ੍ਹਾਂ ਦੇ ਸੁਭਾਵਾਂ ਦੀ ਪਰੀਖਯਾ ਕਰੋ ਤਾਂ ਪਤਾ ਲਗ ਜਾਵੇਗਾ ਕਿ ਜਿਸ ਤਰਾਂ ਮੰਗੋਲੀਅਨ ਕੌਮ ਦੇ ਲੋਕ ਵੱਖੋ ਵੱਖਰੇ ਦੇਸ਼ਾਂ ਵਿੱਚ ਰਹਿਣ ਅਤੇ ਵੱਖੋ ਵੱਖਰੇ ਪੌਣ ਪਾਣੀ ਦੀ ਕ੍ਰਿਪਾ ਨਾਲ ਅਜ ਕਈ ਤਰਾਂ ਦੇ ਫਿਰਕਿਆਂ ਵਿੱਚ ਹਨ, ਪਰ ਸਭਨਾਂ ਦੀ ਉਤਪਤੀ ਇਕੋ ਬੰਸ ਤੋਂ ਹੈ, ਉਸੇ ਤਰਾਂ ਬਿੱਲੀ ਦੇ ਪਰਵਾਰ ਦੀ ਭੀ ਗੱਲ ਹੈ। ਕਾਰਣ ਇਹ ਹੈ ਕਿ ਬਿੱਲੀ ਮਨੁੱਖ ਦੇ ਪਾਸ ਰਹਿਣ ਲਗ ਪਈ ਹੈ। ਇਸ ਲਈ ਇਸਨੇ ਆਪਣੇ ਵੱਡੇ ਵੱਡੇਰਿਆਂ ਦੀਆਂ ਬਹੁਤ ਸਾਰੀਆਂ ਗਲਾਂ ਛੱਡ ਦਿਤੀਆਂ ਹਨ ਅਤੇ ਹੌਲੀ ੨ ਆਪਣੀ ਉੱਨਤੀ ਕਰ ਰਹੀ ਹੈ।

ਕਿਸੇ ਭੀ ਉੱਨਤ ਜਾਤੀ ਦੇ ਇਤਿਹਾਸ ਨੂੰ ਲਓ। ਜੇਹੜੀ ਕੌਮ ਅੱਜ ਕਾਰੀਗਰੀ,

ਵਿਗਆਨ, ਸਾਹਿਤ੍ਯ, ਸਦਾਚਾਰ, ਸੰਗੀਤ ਆਦਿਕ ਵਿੱਚ ਪ੍ਰਸਿੱਧ ਹੈ ਉਸਦੀ ਮਾਨਸਿਕ ਉੱਨਤੀ ਅਸੱਭ੍ਯ ਬਨਮਾਨਸਾਂ ਤੋਂ ਹੀ ਹੋਈ ਹੈ। ਇਸ ਗੱਲ ਦਾ ਸਬੂਤ ਪੁਰਾਣੇ ਇਤਿਹਾਸ ਅਤੇ ਪੁਰਾਣੀਆਂ ਖੋਪਰੀਆਂ ਆਦਿਕਾਂ ਤੋਂ ਮਿਲਦਾ ਹੈ।

ਜਦ ਅਸੀਂ ਕਿਸੇ ਅਸੱਭ੍ਯ ਜੰਗਲੀ ਆਦਮੀ ਵਲ ਵੇਖਦੇ ਹਾਂ ਤਦ ਮਨੁੱਖ ਕੌਮ ਦੀ ਬਾਲ ਅਵਸਥਾ ਦੀ ਮੂਰਤ ਸਾਡੀਆਂ ਅੱਖਾਂ ਦੇ ਸਾਮ੍ਹਣੇ ਆ ਜਾਂਦੀ ਹੈ। ਹਜ਼ਾਰਾਂ ਵਰਿਹਾਂ ਤੋਂ ਅਸੱਭ੍ਯ ਅਵਸਥਾ ਵਿਚ ਰਹਿਣ ਵਾਲੇ ਮਨੁੱਖਾਂ ਦਾ ਇਤਿਹਾਸ ਜਾਣੇ ਬਿਨਾਂ ਅਜ ਕਲ ਦੇ ਸੱਭ੍ਯ ਮਨੁੱਖਾਂ ਦਾ ਕੌਮੀ ਗਯਾਨ ਚੰਗੀ ਤਰਾਂ ਨਹੀਂ ਹੋ ਸਕਦਾ। ਗਿਲਬ੍ਰੈਥ ਸਾਹਿਬ ਬਹੁਤ ਦਿਨਾਂ ਤਕ ਉੱਤਰੀ ਅਮਰੀਕਾ ਦੀ ਸੀਪੋਕਸ ਨਾਮੇ ਅਸੱਭ੍ਯ ਕੌਮ ਵਿੱਚ ਜਾ ਕੇ ਰਹੇ ਸਨ। ਉਹ ਉਸ ਕੌਮ ਦੀ ਕੌਮੀ ਦਸ਼ਾ ਦੀ ਬਾਬਤ ਲਿਖਦੇ ਹਨ, ਜਿਸਦਾ ਭਾਵ ਇਹ ਹੈ ਕਿ ਚੋਰੀ ਵਿਭਚਾਰ ਅਤੇ ਹੱਤ੍ਯਾ ਆਦਿਕ ਨੂੰ ਇਹ ਲੋਕ ਪੁੰਨ ਸਮਝਦੇ ਹਨ। ਬਚਪਨ ਤੋਂ ਹੀ ਇਨ੍ਹਾਂ ਨੂੰ ਇਹ ਸਿਖਾਲਿਆ ਜਾਂਦਾ ਹੈ ਕਿ ਹੋਰਨਾਂ ਨੂੰ ਮਾਰ ਸੁੱਟਣ ਨਾਲੋਂ ਵਧਕੇ ਪੁੰਨ ਸੰਸਾਰ ਵਿਚ ਹੋਰ ਨਹੀਂ। ਨੱਚਣ ਗਾਣ ਵਿੱਚ ਇਹ ਲੋਕ ਇਸ ਤਰਾਂ ਦੇ ਕੰਮਾਂ ਦੀ ਤਾਰੀਫ ਵੱਡੇ ਫਖਰ ਨਾਲ ਕਰਦੇ ਹਨ।

ਬਹੁਤ ਸਾਰੀਆਂ ਗੱਲਾਂ ਜਿਨ੍ਹਾਂ ਨੂੰ ਅਸੀਂ ਲੋਕ ਪਾਪ ਸਮਝਦੇ ਹਾਂ ਅਸੱਭ੍ਯਾਂ ਦੀ ਨਜ਼ਰ ਵਿਚ ਉਹੀਓ ਪੁੰਨ ਰੂਪ ਹਨ। ਜਦ ਫਯੂਜੀ ਟਾਪੂ ਵਾਲਿਆਂ ਨੂੰ ਕੁਝ ਖਾਣ ਨੂੰ ਨਹੀਂ ਮਿਲਦਾ ਤਾਂ ਉਹ ਬੁਢੀਆਂ ਤੀਵੀਆਂ ਨੂੰ ਮਾਰਕੇ ਖਾ ਜਾਂਦੇ ਹਨ, ਕੁਤਿਆਂ ਨੂੰ ਮਾਰਕੇ ਨਹੀਂ ਖਾਂਦੇ। ਆਖਦੇ ਹਨ ਕਿ ਬੁਢੀਆਂ ਤੀਵੀਆਂ ਕਿਸੇ ਕੰਮ ਨਹੀਂ ਆਉਂਦੀਆਂ। ਕੁੱਤੇ ਤਾਂ ਅਜੇ ਸ਼ਿਕਾਰ ਵਿਚ ਕੰਮ ਦੇਂਦੇ ਹਨ।

ਇਨ੍ਹਾਂ ਸਾਰੀਆਂ ਗੱਲਾਂ ਦੇ ਵਿਚਾਰਨ ਤੋਂ ਅਤੇ ਸੰਸਾਰ ਦੀਆਂ ਵੱਖੋ ਵੱਖਰੀਆਂ ਕੌਮਾਂ ਦੇ ਇਤਿਹਾਸ ਨੂੰ ਪੱਖਪਾਤ ਛਡ ਕੇ ਪੜਤਾਲਣ ਤੋਂ ਇਹ ਸਾਬਤ ਹੁੰਦਾ ਹੈ ਕਿ ਮਨੁੱਖ ਕੌਮ ਦੀ ਅਵਸਥਾ ਮੁਢੋਂ ਏਹੋ ਜੇਹੀ ਨਹੀਂ ਚਲੀ ਆਉਂਦੀ ਪਰ ਸਮੇਂ ਅਨੁਸਾਰ ਉੱਨਤ ਹੁੰਦੀ ਗਈ ਹੈ। ਜੇਹੜੀ ਕੌਮ ਹਜ਼ਾਰਾਂ ਵਰ੍ਹੇ ਹੋਏ ਅਸੱਭ੍ਯ ਦਸ਼ਾ ਵਿਚ ਸੀਗੀ ਉਹ ਹੁਣ ਕ੍ਰਮ ਵਿਕਾਸ ਦੇ ਨਿਯਮ ਅਨੁਸਾਰ ਉੱਚ ਅਵਸਥਾ ਨੂੰ ਪਹੁੰਚੀ ਹੈ। ਮਨੁੱਖ ਦੇ ਦਯਾ, ਕਰੁਣਾ, ਨਯਾਯ, ਧੀਰਜ, ਸਚਾਈ, ਖਿਮਾਂ ਆਦਿਕ ਗੁਣਾਂ ਦਾ ਵਾਧਾ ਲੱਖਾਂ ਵਰਿਹਾਂ ਦੇ ਕ੍ਰਮ ਵਿਕਾਸ ਦਾ ਫਲ ਹੈ। ਮਨੁੱਖ ਜੇਕਰ ਇਹ ਸਮਝੇ ਕਿ ਇਹ ਗੁਣ ਮੈਂ ਸ਼ੁਰੂ ਤੋਂ ਹੀ ਪਾਏ ਹਨ, ਮੈਂ ਕਦੇ ਪਸ਼ੂ ਕੀੜੇ ਆਦਿਕਾਂ ਦੀ ਦਸ਼ਾ ਵਿਚ ਨਹੀਂ ਸਾਂ, ਤਾਂ ਇਹ ਉਸਦੀ ਬਹੁਤ ਵੱਡੀ ਅਗਯਾਨਤਾ ਹੈ। ਸਾਰੇ ਜੀਵ ਦੁਖ ਤੋਂ ਛੁਟਕਾਰਾ ਪਾਕੇ ਸੁਖ ਦੀ ਇੱਛਾ ਕਰਦੇ ਹੋਏ ਇਕ ਰਾਹ ਵਲ ਜਾ ਰਹੇ ਹਨ। ਜੇਕਰ ਇਸ ਰਾਹ ਵਿਚ ਕੋਈ ਚਾਰ ਕਦਮ ਅੱਗੇ ਜਾਂ ਪਿਛੇ ਹੈ ਤਾਂ ਇਸਤੋਂ ਇਹ ਨਹੀਂ ਮਲੂਮ ਹੁੰਦਾ ਕਿ ਇਸਦਾ ਦੂਜੇ ਰਾਹੀਆਂ ਨਾਲ ਸਬੰਧ ਨਹੀਂ। ਪੁਰਸ਼ਾਰਥ ਦਾ ਲੱਖਣ ਕਹਿੰਦਿਆਂ ਹੋਯਾ ਸਾਂਖ੍ਯ ਦੇ ਕਰਤਾ ਮਹਾਂਰਿਸ਼ੀ ਕਪਿਲ ਨੇ ਇਸ ਗੱਲ ਦੀ ਪੁਸ਼ਟੀ ਕੀਤੀ ਹੈ। ਉਨ੍ਹਾਂ ਨੇ ਪੁਰਸਾਰਥ ਦੇ ਨਿਯਮ ਦੀ ਸਰਬ ਵਯਾਪਕਤਾ ਸੰਸਾਰ ਵਿੱਚ ਬਹੁਤ ਚੰਗੀ ਤਰਾਂ ਸਿੱਧ ਕਰਕੇ ਦਿਖਾਈ ਹੈ। ਕੀ ਕੀੜੀ, ਕੀ ਪਤੰਗਾ, ਕੀ ਪਸ਼ੂ, ਕੀ ਪੰਖੀ, ਕੀ ਸੱਭ੍ਯ ਅਤੇ ਕੀ ਅਸੱਭ੍ਯ ਸਾਰੇ ਹੀ ਦੁਖ ਦੀ ਅਤਯੰਤ ਨਿਵ੍ਰਿਤੀ ਚਾਹੁੰਦੇ ਹਨ। ਜਿਉਂ ੨ ਪ੍ਰਾਕ੍ਰਿਤਿਕ ਨਿਯਮਾਂ ਅਨੁਸਾਰ ਸਰੀਰਕ ਸਾਧਨਾਂ ਵਿੱਚ ਉਨ੍ਹਾਂ ਨੂੰ ਸਹਾਇਤਾ

ਮਿਲਦੀ ਜਾਂਦੀ ਹੈ ਤਿਉਂ ੨ ਉਹ "ਦੁਖ ਦੀ ਅਤਯੰਤ ਨਿਵ੍ਰਿਤੀ" ਦੇ ਮਤਲਬ ਵਲ ਬਹੁਤ ਧਿਆਨ ਦੇਂਦੇ ਜਾਂਦੇ ਹਨ। ਏਕਤਾ, ਪ੍ਰੇਮ, ਮਿਤ੍ਰਤਾ ਆਦਿਕ ਗੁਣਾਂ ਨੂੰ ਅਸੀਂ ਮਨੁੱਖ ਦੀ ਪਸ਼ੂ ਤੁਲ ਅਵਸਥਾ ਵਿਚ ਭੀ ਦੇਖਦੇ ਹਾਂ। ਇਹੋ ਗੁਣ ਹੌਲੀ ੨ ਵਧਕੇ ਉਸ ਮਤਲਬ ਵਲ ਜਾਂਦੇ ਹਨ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਪਿਛੇ ਆਉਣ ਵਾਲੀਆਂ ਕੌਮਾਂ ਨੂੰ ਪ੍ਰੇਮ ਦੀ ਨਜ਼ਰ ਨਾਲ ਦੇਖੇ ਅਤੇ ਸਮਝੇ ਕਿ ਇਹ ਭੀ ਉਸ ਸੁਖ ਪ੍ਰਾਪਤੀ ਵਾਲੇ ਸਰੋਵਰ ਵਲ ਜਾ ਰਹੇ ਹਨ। ਮੂਰ ਸਾਹਿਬ ਨੇ ਆਪਣੇ ਗ੍ਰੰਥ ਦੀ ਤੀਜੇ ਹਿਸੇ ਧਾਰਮਿਕ ਅਭੇਦਤਾ (Ethical Kinship) ਵਿਚ ਇਸ ਵਿਸ਼ੇ ਉੱਤੇ ਕੀ ਲਿਖਿਆ ਹੈ? ਉਹ ਭੀ ਥੋੜੇ ਵਿਚ ਸੁਣ ਲਵੋ—"ਜਿਸ ਤਰਾਂ ਦਾ ਵਰਤਾਉ ਤੁਸੀਂ ਚਾਹੁੰਦੇ ਹੋ ਕਿ ਕੋਈ ਤੁਹਾਡੇ ਨਾਲ ਨਾ ਕਰੇ, ਤਾਂ ਉਸ ਤਰਾਂ ਦਾ ਵਰਤਾਉ ਤੁਸੀਂ ਭੀ ਦੂਜੇ ਨਾਲ ਨਾ ਕਰੋ।" ਇਹ ਧਰਮ ਦਾ ਇਕ ਵਿਆਪਕ ਲੱਖਣ ਹੈ। ਪਰਮਾਤਮਾਂ ਅਤੇ ਉਪਦੇਸ਼ਕ ਲੋਕ ਇਸ ਲੱਖਣ ਆਸਰੇ ਹਮੇਸ਼ਾਂ ਉਪਦੇਸ ਦੇਂਦੇ ਹਨ ਪਰ ਸਾਰੇ ਲੋਕ ਇਸਦੇ ਅਨੁਸਾਰ ਵਰਤਾਉ ਕਰਨ ਦਾ ਜਤਨ ਨਹੀਂ ਕਰਦੇ। ਜੇਕਰ ਅਸੀਂ ਬਹੁਤ ਵਧਕੇ ਕਦਮ ਸੁਟਦੇ ਹਾਂ ਤਾਂ ਇਹ ਸਮਝਦੇ ਹਾਂ ਕਿ ਇਸ ਨਿਯਮ ਦਾ ਸੰਬੰਧ ਮਨੁੱਖ ਕੌਮ ਤਕ ਹੀ ਹੈ, ਪਰ ਜੇਕਰ ਅਸੀਂ ਵਿਚਾਰ ਕਰਕੇ ਦੇਖਦੇ ਹਾਂ ਤਾਂ ਮਲੂਮ ਹੁੰਦਾ ਹੈ ਕਿ ਇਹ ਨਿਯਮ ਸਾਰੇ ਜੀਵਾਂ ਨਾਲ ਸੰਬੰਧ ਰਖਦਾ ਹੈ। ਜਿਨ੍ਹਾਂ ਜੀਵਾਂ ਜਾਂ ਜਿਨ੍ਹਾਂ ਪਸ਼ੂਆਂ ਨੂੰ ਅਸੀਂ ਸਮਝਦੇ ਹਾਂ ਕਿ ਸੁਖ ਦੁਖ ਦਾ ਅਨੁਭਵ ਨਹੀਂ ਹੁੰਦਾ, ਜਿਨ੍ਹਾਂ ਨੂੰ ਵੱਢਦਿਆਂ ਹੋਯਾਂ ਸਾਨੂੰ ਜ਼ਰਾ ਭੀ ਦਯਾ ਨਹੀਂ ਆਉਂਦੀ, ਜਿਨ੍ਹਾਂ ਨੂੰ ਅਸੀਂ ਜੜ੍ਹ ਪਦਾਰਥਾਂ ਵਾਂਗ ਚੀਰਦੇ ਪਾੜਦੇ ਹਾਂ, ਜਿਨ੍ਹਾਂ ਨੂੰ ਅਸੀਂ ਸਮਝਦੇ ਹਾਂ ਕਿ ਇਹ ਸਾਡੇ ਹੀ ਖਾਣ ਪੀਣ ਲਈ ਬਣਾਏ ਗਏ ਹਨ, ਉਨ੍ਹਾਂ ਦੀਆਂ ਇੰਦ੍ਰੀਆਂ ਭਾਵੇਂ ਸਾਡੀਆਂ ਇੰਦ੍ਰੀਆਂ ਦੀ ਤਰਾਂ ਉੱਨਤ ਦਸ਼ਾ ਵਿਚ ਨਹੀਂ ਤਾਂ ਭੀ ਉਹ ਸੁਖ ਦੁਖ ਅਤੇ ਦਰਦ ਆਦਿਕ ਦਾ ਅਨੁਭਵ ਕਰਦੇ ਹਨ। ਉਹ ਗਰੀਬ ਹਨ, ਅਨਾਥ ਹਨ, ਇਸੇ ਕਰਕੇ ਅਸੀਂ ਉਨ੍ਹਾਂ ਦੀ ਹੀਨ ਦਸ਼ਾ ਤੋਂ ਲਾਭ ਉਠਾਉਂਦੇ ਹਾਂ।

ਅਸੀਂ ਉੱਚੇ ੨ ਪਲੇਟਫਾਰਮਾਂ ਤੇ ਖੜ੍ਹੇ ਹੋ ਕੇ ਚੀਕਦੇ ਹਾਂ ਕਿ ਸਾਡਾ ਮਤਲਬ ਸੰਸਾਰ ਵਿਚ ਸੁਖ ਅਤੇ ਸੰਮਤੀ ਖਿਲਾਰਨਾ ਹੈ, ਸਾਡਾ ਸਿਰਫ ਇਹੋ ਮਤਲਬ ਹੈ, ਪਰ ਕੀ ਇਸ ਮਤਲਬ ਦੀ ਪੂਰਨਤਾਈ ਨਿਰਦੋਸ਼ ਜੀਵਾਂ ਨੂੰ ਮਾਰਨ ਅਤੇ ਉਨ੍ਹਾਂ ਨੂੰ ਆਪਣਾ ਖਾਜਾ ਬਨਾਉਣ ਨਾਲ ਹੋ ਸਕਦੀ ਹੈ? ਲੱਖਾਂ ਨਿਰਦੋਸ਼ ਅਤੇ ਕਮਜ਼ੋਰ ਪੰਖੀ ਆਪਣੇ ਪਰਾਂ ਲਈ ਮਾਰੇ ਜਾਂਦੇ ਹਨ, ਇਸ ਲਈ ਕਿ ਉਹ ਪੁਰਖਾਂ ਅਤੇ ਇਸਤ੍ਰੀਆਂ ਦੀ ਸੋਭਾ ਵਧਾਉਣ। ਲੱਖਾਂ ਜੀਵਾਂ ਨੂੰ ਉਨ੍ਹਾਂ ਦੀਆਂ ਪੋਸਤੀਨਾਂ ਵਾਸਤੇ ਮਾਰਿਆ ਜਾਂਦਾ ਹੈ, ਅਤੇ ਲੋਕ ਉਨ੍ਹਾਂ ਨੂੰ ਵਡੇ ਘੁਮੰਡ ਨਾਲ ਪਾਕੇ ਤੁਰਦੇ ਹਨ। ਉਨ੍ਹਾਂ ਨੂੰ ਜ਼ਰਾ ਭੀ ਸ਼ਰਮ ਨਹੀਂ ਔਂਦੀ। ਉਹ ਇਹ ਨਹੀਂ ਸੋਚਦੇ ਕਿ ਅਸੀਂ ਮਨੁੱਖ ਕਹਾਂਦੇ ਹੋਏ ਭੀ ਪਸ਼ੂਆਂ ਵਾਲੇ ਕੰਮ ਕਰ ਰਹੇ ਹਾਂ। ਅਸੀਂ ਆਪਣੇ ਆਪ ਨੂੰ ਸੱਭਯ ਆਖਦੇ ਹਾਂ। ਪਰ ਕੀ ਇਹੋ ਸੱਭਯਤਾ ਹੈ? ਜੇਕਰ ਅਫਰੀਕਾ ਦੇ ਜੰਗਲੀ ਆਦਮੀ ਪਸ਼ੂਆਂ ਦੀਆਂ ਖੱਲਾਂ ਪਾਉਂਦੇ ਹਨ ਤਾਂ ਕੀ ਅਸੀਂ ਉਨ੍ਹਾਂ ਨਾਲੋਂ ਘੱਟ ਹਾਂ? ਅਸੀਂ ਤਾਂ ਉਤਮ ਗੱਲਾਂ ਨੂੰ ਜਾਣਦੇ ਹੋਏ – ਬਲਕੇ ਉਨ੍ਹਾਂ ਦਾ ਉਪਦੇਸ਼ ਕਰਦੇ ਹੋਏ—ਉਨ੍ਹਾਂ ਦੇ ਉਲਟ ਹੋਕੇ ਚਲਦੇ ਹਾਂ।

ਸੱਚ ਤਾਂ ਇਹ ਹੈ ਕਿ ਮਨੁੱਖ ਇਨ੍ਹਾਂ ਧਾਰਮਿਕ ਨਿਯਮਾਂ ਨੂੰ ਸਿਰਫ ਆਪਣੀ ਕੌਮ ਲਈ

ਸਮਝਦੇ ਹਨ । ਇਕ ਕੌਮ ਦੇ ਲੋਕ ਜਦ ਦੂਜੀ ਕੌਮ ਨਾਲ ਲੜਦੇ ਝਗੜਦੇ ਹਨ ਤਦ ਉਹ ਏਨਾਂ ਭੀ ਭੁਲ ਜਾਂਦੇ ਹਨ ਤਦ ਉਹ ਇਸ ਤਰਾਂ ਦੇ ਉਦਾਰ ਨਿਯਮਾਂ ਦਾ ਵਰਤਾਉ ਸਿਰਫ ਆਪਣੀਆਂ ਕੌਮੀ ਗੱਲਾਂ ਵਿਚ ਹੀ ਕਰਦੇ ਹਨ, ਅਜੇਹੇ ਲੋਕ ਹੀ ਪਸ਼ੂਆਂ ਨੂੰ ਬਿਨਾਂ ਜੀਵ ਦੇ ਸਮਝਦੇ ਹਨ, ਅਤੇ ਉਨ੍ਹਾਂ ਨੂੰ ਦੁਖ ਦੇਣ ਵਿਚ ਜ਼ਰਾ ਭੀ ਦਯਾ ਨਹੀਂ ਕਰਦੇ ।

ਪਰ ਸੱਚ ਜਾਣੋ ਜੋ ਆਪਣੇ ਪੇਸ਼ੇ ਦੇ ਹੀ ਮਨੁੱਖਾਂ ਨੂੰ ਆਪਣੇ ਘੇਰੇ ਵਿਚ ਸਮਝਦਾ ਹੈ, ਉਹ ਉਦਾਰ ਆਤਮਾ ਨਹੀਂ ਹੈ । ਕਿਸੇ ਇਕ ਕੌਮ ਜਾਂ ਜਾਤ ਨੂੰ ਹੀ ਆਪਣਾ ਜਾਣਨਾ ਬਹੁਤ ਭਾਰੀ ਥੋੜ ਦਿਲੀ ਹੈ । ਅਜੇਹੀ ਸਮਝ ਉਸੇ ਮਨੁੱਖ ਦੀ ਹੀ ਹੋ ਸਕਦੀ ਹੈ ਜੋ ਆਪਣੇ ਦੇਸ਼ ਦੇ ਲੋਕਾਂ ਨੂੰ ਮਿਤ੍ਰਾਂ ਅਤੇ ਦੂਜਿਆਂ ਨੂੰ ਸ਼ਤਰੂ ਸਮਝਦਾ ਹੈ । ਪਰ ਉਦਾਰ ਪੁਰਖ ਉਹੋ ਹੈ ਜੋ ਸਾਰੇ ਸੰਸਾਰ ਨੂੰ ਆਪਣਾ ਪਰਵਾਰ ਕਰਕੇ ਸਮਝਦਾ ਹੈ । ਜਿਨ੍ਹਾਂ ਮਹਾਤਮਾਂ ਦੇ ਅੰਤ੍ਰੀਵ ਨੇਤ੍ਰ ਖੁਲ੍ਹ ਗਏ ਹਨ ਉਨ੍ਹਾਂ ਦਾ ਇਹ ਕਹਿਣਾ ਹੈ : "ਸਭਨਾਂ ਜੀਵਾਂ ਨੂੰ ਹੈ ਜਿਸਨੇ ਜਾਣਯਾ ਆਪਣਾ ਆਤਮ । ਤਿਸ ਨੂੰ ਮੋਹ ਸੋਗ ਨਹੀਂ ਕੋਈ, ਰਹਿੰਦਾ ਖੁਸ਼ ਉਹ ਹਰਦਮ ।"

ਅਜੇਹੇ ਮਹਾਤਮਾਂ ਪੁਰਖ ਛੋਟੇ ਤੋਂ ਛੋਟੇ ਕੀੜੇ ਵਿਚ ਭੀ ਆਪਣਾ ਰੂਪ ਦੇਖਦੇ ਹਨ । ਉਹ ਜਿਸ ਤਰਾਂ ਆਪਣੀ ਮਾਂ ਦੇ (ਪੇਟ ਤੋਂ) ਹੋਏ ਸੱਕੇ ਭਰਾ ਨੂੰ ਦੇਖਦੇ ਹਨ ਉਸੇ ਤਰਾਂ ਹੀ ਹੋਰਨਾ ਨੂੰ ਭੀ । "ਪ੍ਰੇਮ ਹੀ ਪਰਮੇਸ਼ਵਰ ਹੈ ।" (God is Love) ਇਸ ਸੱਚੇ ਅੰਮ੍ਰਿਤ ਨੂੰ ਜੋ ਪੀਂਦੇ ਹਨ ਉਹੋ ਪੁਰਖ ਹਰੇਕ ਜੀਵ ਨਾਲ ਪ੍ਰੇਮ ਕਰਦੇ ਹਨ । ਉਨ੍ਹਾਂ ਦੇ ਦੁਖ ਨੂੰ ਆਪਣਾ ਦੁਖ ਅਤੇ ਉਨ੍ਹਾਂ ਦੇ ਸੁਖ ਨੂੰ ਆਪਣਾ ਸੁਖ ਕਰਕੇ ਜਾਣਦੇ ਹਨ । ਉਨ੍ਹਾਂ ਦੀ ਨਜ਼ਰ ਲੱਖਾਂ ਵਰਿਹਾਂ ਦੇ ਇਤਿਹਾਸਕ ਦ੍ਰਿਸ਼ਯ ਨੂੰ ਦੇਖ ਜਾਂਦੀ ਹੈ । ਉਹ ਜਾਣਦੇ ਹਨ ਕਿ ਇਹ ਸਾਰੇ ਰਾਹੀ ਉਸੇ ਰਾਹ ਬਾਣੀ ਸਾਡੇ ਪਿਛੇ ੨ ਆ ਰਹੇ ਹਨ । ਸਭਨਾਂ ਨੂੰ ਇਕ ਹੀ ਜਗ੍ਹਾ ਉੱਤੇ ਜਾਂਦੇ ਦੇਖਕੇ ਉਹ ਬਹੁਤ ਅਨੰਦ ਹੁੰਦੇ ਹਨ । ਸੁਤੰਤ੍ਰਤਾ ਨਾਲ ਵਿਚਰਨ ਵਾਲੇ ਪੰਛੀਆਂ ਨੂੰ ਉਹ ਵਡੇ ਪ੍ਰੇਮ ਨਾਲ ਦੇਖਦੇ ਹਨ । ਘਾਹ ਖਾ ਕੇ ਗੁਜ਼ਾਰਾ ਕਰਨ ਵਾਲੇ ਜੀਵਾਂ ਨੂੰ ਭੀ ਉਹ ਪ੍ਰੇਮ ਦਾ ਪਾਤ੍ਰ ਬਣਾਉਂਦੇ ਹਨ । ਉਨ੍ਹਾਂ ਦੀ ਆਤਮਾ ਹਰੇਕ ਜੀਵ ਵਿਚ ਆਪ ਨੂੰ ਹੀ ਵੇਖਦੀ ਹੈ ।

ਅਸਾਂ ਮਹਾਤਮਾਂ ਮੂਯਰ ਸਾਹਿਬ ਦੇ ਖਿਆਲ, ਆਪਣੇ ਖਿਆਲ ਸਮੇਤ ਥੋੜੇ ਵਿਚ ਤੁਹਾਡੇ ਸਾਮਣੇ ਰਖ ਦਿਤੇ ਹਨ । ਪੂਰਾ ੨ ਅਨੰਦ ਤੁਹਾਨੂੰ ਤਦ ਆ ਸਕਦਾ ਹੈ ਜਦ ਉਨ੍ਹਾਂ ਦੀ ਸਾਰੀ ਪੁਸਤਕ ਤੁਸੀਂ ਪੜ੍ਹੋ । ਮਨੁਖ ਦੀ ਹਰੇਕ ਜੀਵ ਨਾਲ ਭ੍ਰਾਤ੍ਰਤਾਈ ਉਨ੍ਹਾਂ ਨੇ ਵੱਡੀ ਯੋਗਤਾ ਨਾਲ ਦੱਸੀ ਹੈ । ਸਾਡੇ ਜਿੰਨੇ ਬੁਰੇ ਕੰਮ ਹਨ ਉਨ੍ਹਾਂ ਦਾ ਅਸਰ ਜ਼ਰੂਰ ਬੁਰਾ ਹੁੰਦਾ ਹੈ । ਜੇਕਰ ਅਸੀਂ ਕਿਸੇ ਪਸ਼ੂ ਨੂੰ ਵਢਦੇ ਹਾਂ ਤਾਂ ਉਸਦੇ ਦੁਖ ਨਾਲ ਪੌਣ ਵਿਚ ਕੰਪਨ (Vibration) ਪੈਦਾ ਹੋ ਜਾਂਦੇ ਹਨ । ਉਹੋ ਹੀ ਅਸ਼ਾਂਤੀ ਦਾ ਕਾਰਣ ਹੁੰਦੇ ਹਨ, ਉਨ੍ਹਾਂ ਤੋਂ ਸਾਡੇ ਸੁਖ ਜਾਂ ਸ਼ਾਂਤੀ ਦਾ ਨਾਸ ਹੋਏ ਬਿਨਾਂ ਨਹੀਂ ਰਹਿੰਦਾ । ਜਿਸ ਤਰਾਂ ਖੋਟੇ ਮਨੁੱਖ ਦੀ ਸੰਗਤ ਨਾਲ ਉਸਦੇ ਖੋਟੇ ਗੁਣਾਂ ਦਾ ਸਾਡੇ ਉੱਤੇ ਅਸਰ ਪੈਂਦਾ ਹੈ, ਅਤੇ ਸੱਜਣ ਭਲੇਮਾਨਸ ਪੁਰਖ ਦੇ ਪਾਸ ਬੈਠਣ ਨਾਲ ਸਾਨੂੰ ਸ਼ਾਂਤੀ ਅਤੇ ਅਨੰਦ ਮਿਲਦਾ ਹੈ ਉਸੇ ਤਰਾਂ ਹੀ ਸਾਡੇ ਭਲੇ ਬੁਰੇ ਕੰਮਾਂ ਦਾ ਫਲ ਭੀ ਉਸਦੇ ਅਨੁਸਾਰ ਹੀ ਮਿਲਦਾ ਹੈ । ਅਨਾਥਾਂ ਨੂੰ ਸਤਾਉਣਾ ਮਨੇ ਹੈ, ਇਸ ਗਲ ਉੱਤੇ ਸਾਨੂੰ ਭਰੋਸਾ ਭੀ ਹੈ । ਅਸੀਂ ਜਾਣਦੇ ਹਾਂ ਕਿ ਨਿਰਦੋਸ਼ ਨੂੰ ਦੁਖ ਦੇਣ ਨਾਲ ਉਸਦੇ ਰੋਣ ਅਤੇ ਹਾਹੁਕਿਆਂ ਦਾ ਭੈੜਾ ਅਸਰ ਹੁੰਦਾ ਹੈ । ਫੇਰ ਭਲਾ ਨਿਰਦੋਸ਼ ਜੀਵਾਂ ਨੂੰ

ਦੁਖ ਦੇਣ ਨਾਲ ਸਾਡੇ ਸੁਖ ਦਾ ਨਾਸ ਕਿਉਂ ਨਹੀਂ ਹੋਵੇਗਾ ? ਇਸ ਲਈ ਸਾਨੂੰ ਚਾਹੀਦਾ ਹੈ ਕਿ ਅਸੀਂ ਸੁਖ ਅਤੇ ਸ਼ਾਂਤੀ ਲਈ ਆਪਣੇ ਹਰ ਇਕ ਖਿਆਲ ਅਤੇ ਕੰਮ ਨਾਲ ਚੰਗੇ ਖਿਆਲਾਂ ਨੂੰ ਵਧਾਈਏ। ਸਭਨਾਂ ਨਾਲ ਪ੍ਰੇਮ ਅਤੇ ਦਯਾ ਦਾ ਵਰਤਾਉ ਕਰੀਏ। ਛੋਟੇ ਤੋਂ ਛੋਟੇ ਜੀਵ ਨੂੰ ਭੀ ਨਾ ਸਤਾਈਏ ਅਤੇ ਆਪਣੇ ਹਿਰਦੇ ਉੱਤੇ ਇਹ ਲਿਖ ਲਈਏ ਕਿ "ਏਕ ਪਿਤਾ ਏਕਸ ਕੇ ਹਮ ਬਰਿਕ।"